**ਲੇਖਕ ਦੀਆਂ ਹੋਰ ਪ੍ਰਕਾਸ਼ਨਾਵਾਂ**

**ਮੌਲਿਕ ਰਚਨਾਵਾਂ**

- ਸਭਹਨ ਕੇ ਸਿਰਮੌਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਜੀਵਨੀ
- ਸਾਹਿਬੁ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਜੀਵਨੀ
- ਸੇਵਕ ਸਚੇ ਸਾਹ ਕੇ ਵਿਅਕਤੀ-ਚਿੱਤਰ
- ਸ਼ਹੀਦ ਬਾਬਾ ਲਹਿਣਾ ਸਿੰਘ ਜੀਵਨੀ

**ਸਹਿ ਸੰਪਾਦਨਾਵਾਂ**

- ਕਥਾ-ਕਹਾਣੀ
- ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ
- ਵਡ ਪਰਤਾਪੁ ਅਚਰਜ ਰੂਪ
- ਪਰਤਾਪ ਸਦਾ ਗੁਰ ਕਾ ਘਟਿ ਘਟਿ
- ਪੰਜਾਬੀ ਪਾਠ ਪੁਸਤਕ ਭਾਗ-੧
- ਸਾਹਿਤ ਦੀਪਿਕਾ ਭਾਗ -੧
- ਸਾਹਿਤ ਦੀਪਿਕਾ ਭਾਗ-੨

**ਸੰਪਾਦਨਾਵਾਂ**

- ਪੰਜਾਬੀ ਪਾਠ ਪੁਸਤਕ ਭਾਗ-੨
- ਪੰਜਾਬੀ ਪਾਠ ਪੁਸਤਕ ਭਾਗ-੩
- ਰਾਮ ਵਿਯੋਗੀਆਂ ਦੇ ਬਾਰਾਂਮਾਹ

**ਅਨੁਵਾਦ**

- ਸਾਡੇ ਲਾਭਦਾਇਕ ਬੂਟੇ

# ਦੋ -ਸ਼ਬਦ

'ਆਪਣੇ ਰੂ-ਬਰੂ' ਸ. ਤਾਰਾ ਸਿੰਘ ਅਨਜਾਣ ਦਾ ਨਿਬੰਧ-ਸੰਗ੍ਰਹਿ ਹੈ। ਪਰ ਇਹ ਨਿਬੰਧ-ਸੰਗ੍ਰਹਿ ਪੰਜਾਬੀ ਦੇ ਹੁਣ ਤਕ ਪ੍ਰਕਾਸ਼ਿਤ ਨਿਬੰਧ-ਸੰਗ੍ਰਹਿਆਂ ਵਿਚ ਆਪਣੀ ਨਿਵੇਕਲੀ ਪਛਾਣ ਬਣਾਉਣ ਵਲ ਰੁਚਿਤ ਦਿਖਾਈ ਦਿੰਦਾ ਹੈ। ਇਸ ਪੁਸਤਕ ਵਿਚ ਸ਼ਾਮਿਲ ਨਿਬੰਧਾਂ ਦੀ ਵਿਲੱਖਣਤਾ ਦਾ ਮੂਲ ਆਧਾਰ ਪਰੰਪਰਾ ਤੇ ਆਧੁਨਿਕਤਾ ਦੇ ਅਨੋਖੇ ਸੁਮੇਲ ਉੱਤੇ ਟਿਕਿਆ ਹੋਇਆ ਹੈ। ਲੇਖਕ ਜਿਸ ਵਿਚਾਰਧਾਰਾ ਅਤੇ ਜੀਵਨ-ਜਾਚ ਨਾਲ ਜੁੜਿਆ ਹੋਇਆ ਹੈ ਉਸਦੀਆਂ ਜੜ੍ਹਾਂ ਧਾਰਮਿਕ ਵਿਸ਼ਵਾਸ ਪਰੰਪਰਾ ਵਿਚ ਹਨ। ਉਹ ਨਾਮਧਾਰੀ ਸੰਪ੍ਰਦਾ ਦਾ ਅਨੁਯਾਈ ਹੈ ਅਤੇ ਪੂਰੀ ਸਿਦਕਦਿਲੀ ਨਾਲ ਇਸ ਨਾਲ ਜੁੜਿਆ ਹੋਇਆ ਹੈ। ਉਸਦੀ ਰਹਿਣੀ-ਬਹਿਣੀ, ਵਰਤੋਂ-ਵਿਹਾਰ, ਖਾਣ-ਪੀਣ ਅਤੇ ਪਹਿਰਾਵਾ ਪੂਰੀ ਤਰ੍ਹਾਂ ਇਸ ਸੰਪ੍ਰਦਾ ਨਾਲ ਇਕਸੁਰ ਹੈ ਪਰ ਕਿੱਤੇ ਵਜੋਂ ਅਧਿਐਨ ਅਤੇ ਅਧਿਆਪਨ ਨਾਲ ਸੰਬੰਧਿਤ ਹੋਣ ਵਜੋਂ ਉਸਨੇ ਆਪਣੇ ਗਿਆਨ-ਖੇਤਰ ਦਾ ਅਨੇਕ-ਦਿਸ਼ਾਵੀ ਵਿਸਤਾਰ ਵੀ ਕੀਤਾ ਹੈ। ਉਹ ਵਿਸ਼ਵਾਸ-ਆਸਥਾ ਦੇ ਧਰਾਤਲ ਉੱਤੇ ਖਲੋਤਾ ਹੋਇਆ ਵੀ ਆਧੁਨਿਕ ਚਿੰਤਨ ਅਤੇ ਚੇਤਨਾ ਨਾਲ ਰਾਬਤਾ ਕਾਇਮ ਕਰਨ ਦੀ ਚੇਸ਼ਟਾ ਕਰਦਾ ਹੈ। ਇਹੀ ਕਾਰਨ ਹੈ ਕਿ ਧਰਮ ਅਤੇ ਨੈਤਿਕਤਾ ਦੇ ਮਸਲਿਆਂ ਨੂੰ ਉਹ ਪਰੰਪਰਾ ਦੇ ਮੁਹਾਵਰੇ ਵਿਚ ਨਜਿਠਣ ਦੇ ਨਾਲ ਨਾਲ ਤਰਕ ਅਤੇ ਵਿਵੇਕ ਦੀ ਕਸਵੱਟੀ ਉੱਪਰ ਵੀ ਪਰਖਣ ਦੀ ਚੇਸ਼ਟਾ ਕਰਦਾ ਹੈ।

ਇਸ ਪੁਸਤਕ ਵਿਚਲੇ ਨਿਬੰਧਾਂ ਦਾ ਵਿਸ਼ਾ-ਖੇਤਰ ਧਰਮ ਅਤੇ ਸਦਾਚਾਰ ਹੈ ਜਿਸਦਾ ਅਹਿਸਾਸ ਸਾਨੂੰ ਇਨ੍ਹਾਂ ਦੇ ਸਿਰਲੇਖਾਂ ਤੋਂ ਹੀ ਭਲੀ ਭਾਂਤ ਹੋ ਜਾਂਦਾ ਹੈ। ਮਿਸਾਲ ਵਜੋਂ ਕੁਝ ਇੱਕ ਸਿਰਲੇਖ ਹਨ —

ਕੂੜੇ ਦੀ ਪਾਲਿ ਵਿਚਹੁ ਨਿਕਲੈ
ਪਰਮੇਸਰੁ ਪਾਰਬ੍ਰਹਮ ਬੇਅੰਤੁ
ਉਸਤਤਿ ਕਵਨ ਕਰੀਜੈ
ਸਚਹੁ ਓਰੈ ਸਭ ਕੋ
ਰਾਮ ਜਪਉ ਜੀਅ ਐਸੇ ਐਸੇ
ਤਾ ਸਹੁ ਪਾਈਐ
ਸਰਬ ਧਰਮ ਮਹਿ ਸ੍ਰੇਸਟ ਧਰਮ
ਗੁਰ ਬਿਨ ਘੋਰ ਅੰਧਾਰ
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ
ਗੁਰਮੁਖਿ ਰੰਗ ਚਲੂਲਿਆ
ਸਜਣ ਸੇਈ
ਭਰ ਜੋਬਨ ਮੈ ਮਤਿ
ਮੂਰਖੈ ਨਾਲਿ ਨ ਲੁਝੀਐ
ਮਰਨੇ ਕਾ ਚਾਉ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ

ਇਨ੍ਹਾਂ ਨਿਬੰਧਾਂ ਵਿਚ ਲੇਖਕ ਨੇ ਧਾਰਮਿਕ ਅਨੁਭਵ ਅਤੇ ਬੋਧ ਨੂੰ ਸਨਮੁਖ ਰਖਦਿਆਂ ਜੀਵਨ ਦੇ ਸਦਾਚਾਰਕ ਮਸਲਿਆਂ ਨੂੰ ਗਹਿਰਾਈ ਨਾਲ ਪ੍ਰਸਤੁਤ ਕਰਨ ਦਾ ਜਤਨ ਕੀਤਾ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਉਹ ਗੁਰਬਾਣੀ ਦੀ ਤੁਕ ਨੂੰ ਸਮੁੱਚੇ ਨਿਬੰਧ ਦਾ ਥੀਮਕ ਆਧਾਰ ਬਣਾ ਕੇ ਤੁਰਦਾ ਹੈ ਪਰ ਮਸਲੇ ਨੂੰ ਵਿਚਾਰਨ ਲਗਿਆਂ ਉਹ ਨਿਰੋਲ ਗੁਰਬਾਣੀ ਵਿਆਖਿਆ ਤਕ ਸੀਮਿਤ ਨਹੀਂ ਰਹਿੰਦਾ ਸਗੋਂ ਭਾਰਤੀ ਧਰਮ, ਦਰਸ਼ਨ ਅਤੇ ਇਤਿਹਾਸ-ਮਿਥਿਹਾਸ ਵਿਚੋਂ ਵੀ ਹਵਾਲੇ ਦਿੰਦਾ ਹੈ। ਇਸ ਤਰ੍ਹਾਂ ਉਹ ਆਪਣੀ ਪਰੰਪਰਕ ਜੀਵਨ-ਜਾਚ ਨਾਲ ਪੂਰੀ ਵਫਾਦਾਰੀ ਨਿਭਾਉਂਦਾ ਹੋਇਆ ਵੀ ਪਾਠਕ ਨੂੰ ਆਪਣੇ ਵਿਆਪਕ ਗਿਆਨ ਭੰਡਾਰ ਰਾਹੀਂ ਪ੍ਰਭਾਵਿਤ ਕਰਦਾ ਹੈ।

ਇਨ੍ਹਾਂ ਨਿਬੰਧਾਂ ਦੀ ਵਾਰਤਕ ਸ਼ੈਲੀ ਵੀ ਧਿਆਨ ਆਕਰਸ਼ਿਤ ਕਰਨ ਵਾਲੀ ਹੈ। ਉਹ ਆਪਣੇ ਵਰਣਿਤ ਵਿਸ਼ੇ ਨੂੰ ਸਹਿਜ ਨਾਲ ਹੀ ਛੂਹ ਲੈਂਦਾ ਹੈ ਅਤੇ ਫੇਰ ਵਿਵੇਕ ਪੂਰਨ ਢੰਗ ਨਾਲ ਉਸਦਾ ਨਿਭਾ ਕਰਦਾ ਤੁਰਿਆ ਜਾਂਦਾ ਹੈ। ਮਿਸਾਲ ਵਜੋਂ ਕੁਝ ਪੰਗਤੀਆਂ ਦੇਖੀਆਂ ਜਾ ਸਕਦੀਆਂ ਹਨ —

"ਆਪਣੇ ਰੂ-ਬਰੂ ਹੋਣਾ ਬੜਾ ਸੌਖਾ ਲਗਦਾ ਹੈ। ਆਪਣੇ ਰੂ-ਬਰੂ ਹੋਣ ਲਈ ਕੋਈ ਇਤਿਹਾਸ ਯਾਦ ਰੱਖਣ ਦੀ ਲੋੜ ਨਹੀਂ, ਨਾ ਹੀ ਕੋਈ ਗਿਆਨ ਦੀ ਗੱਲ ਪੜ੍ਹ ਕੇ ਉਸਦਾ ਚੇਤਾ ਕਰਨ ਦੀ ਲੋੜ ਹੈ। ਬੀਤਿਆ ਜ਼ਿੰਦਗੀ ਦਾ ਆਪਣਾ ਸਮਾਂ ਆਪ ਹੀ ਤਾਂ ਜੀਵਿਆ ਹੈ, ਕਿਸੇ ਨੂੰ ਆਪਣੇ ਬਾਰੇ ਕੁਝ ਭੁਲਿਆ ਹੋਇਆ ਥੋੜ੍ਹਾ ਹੁੰਦਾ ਹੈ ! ਪਰ ਕੀ ਆਪਣੇ ਰੂ-ਬਰੂ ਹੋਣਾ ਏਨਾ ਸੌਖਾ ਹੈ?

ਆਪਣੇ ਰੂ-ਬਰੂ ਹੋਣਾ ਬੜਾ ਔਖਾ ਹੈ ਕਿਉਂਕਿ ਜ਼ਿੰਦਗੀ ਦੇ ਕੁਝ ਕੌੜੇ ਸੱਚ ਹੁੰਦੇ ਹਨ ਜਿਨ੍ਹਾਂ ਦੇ ਰੂ-ਬਰੂ ਹੁੰਦਿਆਂ ਡਰ ਲਗਦਾ ਹੈ। ਇੰਜ ਲਗਦਾ ਹੈ ਕਿ ਉਹਨਾਂ ਬਾਰੇ ਚੇਤੇ ਕਰਕੇ ਕੋਈ ਆਪ ਹੀ ਬਾਬੇ ਆਦਮ ਤੇ ਹਵਾ ਦੇ ਮੁੱਢਲੇ ਬਾਣੇ ਵਿਚ ਆ ਗਿਆ ਹੋਵੇ।"

ਇਸ ਤਰ੍ਹਾਂ ਲੇਖਕ ਆਪਣੇ ਨਿਬੰਧਾਂ ਨੂੰ ਅਜਿਹੀ ਸ਼ੈਲੀ ਵਿਚ ਬੰਨ੍ਹ ਕੇ ਪ੍ਰਸਤੁਤ ਕਰਦਾ ਹੈ ਕਿ ਪਾਠਕ ਆਪ ਮੁਹਾਰੇ ਹੀ ਉਸਦੀ ਚਿੰਤਨ-ਲਹਿਰ ਦੇ ਨਾਲ ਨਾਲ ਹੋ ਤੁਰਦਾ ਹੈ। ਉਹ ਆਪਣੇ ਵਿਚਾਰ ਦੀ ਪ੍ਰੋੜ੍ਹਤਾ ਲਈ ਗੁਰਬਾਣੀ, ਸਿੱਖ ਇਤਿਹਾਸ ਅਤੇ ਨਿਕਟ-ਸਮਕਾਲੀ ਯਥਾਰਥ ਦੀਆਂ ਘਟਨਾਵਾਂ ਦੀ ਸਹਾਇਤਾ ਵੀ ਲੈਂਦਾ ਹੈ ਪਰ ਲੋੜ ਅਨੁਸਾਰ ਰਾਮਾਇਣ, ਮਹਾਂਭਾਰਤ ਅਤੇ ਉਪਨਿਸ਼ਦਾਂ ਦੇ ਹਵਾਲੇ ਵੀ ਦਿੰਦਾ ਹੈ।

ਭਾਵੇਂ ਇਸ ਪੁਸਤਕ ਵਿਚਲੇ ਵਧੇਰੇ ਨਿਬੰਧ ਧਾਰਮਿਕ ਅਨੁਭਵ ਅਤੇ ਬੋਧ ਦੇ ਧਰਾਤਲ ਵਿਚੋਂ ਆਪਣੀ ਵਿਸ਼ੈਗਤ ਸਾਰਥਕਤਾ ਗ੍ਰਹਿਣ ਕਰਦੇ ਹਨ ਪਰ ਲੇਖਕ ਦੀ ਖ਼ੂਬੀ ਇਹ ਹੈ ਕਿ ਉਹ ਸਹਿਜਤਾ ਅਤੇ ਸਰਲਤਾ ਨਾਲ ਇਨ੍ਹਾਂ ਗਹਿਰ ਗੰਭੀਰ ਵਿਸ਼ਿਆਂ ਦਾ ਸੰਚਾਰ ਕਰਦਾ ਤੁਰਿਆ ਜਾਂਦਾ ਹੈ। ਇਹੀ ਕਾਰਨ ਹੈ ਕਿ ਇਹ ਨਿਬੰਧ ਸੰਗ੍ਰਹਿ ਗੁਰਮਤਿ ਜੀਵਨ ਜਾਚ ਨਾਲ ਜੁੜੇ ਸ਼ਰਧਾਲੂ ਪਾਠਕਾਂ ਨੂੰ ਸੰਤੁਸ਼ਟ ਕਰਨ ਦੇ ਨਾਲ ਨਾਲ ਸਧਾਰਨ ਪਾਠਕ ਦੀ ਚੇਤਨਾ ਨੂੰ ਵੀ ਟੁੰਬਣ ਵਾਲੇ ਹਨ। ਮੈਂ ਤਾਰਾ ਸਿੰਘ ਅਨਜਾਣ ਨੂੰ ਇਸ ਨਿਵੇਕਲੀ ਭਾਂਤ ਦੇ ਨਿਬੰਧ-ਸੰਗ੍ਰਹਿ ਲਈ ਦਿਲੀ ਮੁਬਾਰਕਬਾਦ ਪੇਸ਼ ਕਰਦਾ ਹਾਂ।

**26 ਜਨਵਰੀ 1999**

**ਜਗਬੀਰ ਸਿੰਘ**
*ਪ੍ਰੋਫੈਸਰ*
*ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ*

# ਤਤਕਰਾ

# ਆਪਣੇ ਰੂ-ਬਰੂ

ਆਪਣੇ ਰੂ-ਬਰੂ ਹੋਣਾ ਬੜਾ ਸੌਖਾ ਲਗਦਾ ਹੈ। ਆਪਣੇ ਰੂ-ਬਰੂ ਹੋਣ ਲਈ ਕੋਈ ਇਤਿਹਾਸ ਯਾਦ ਰੱਖਣ ਦੀ ਲੋੜ ਨਹੀਂ, ਨਾ ਹੀ ਕੋਈ ਗਿਆਨ ਦੀ ਗੱਲ ਪੜ੍ਹ ਕੇ ਉਸ ਦਾ ਚੇਤਾ ਕਰਨ ਦੀ ਲੋੜ ਹੈ। ਬੀਤਿਆ ਜ਼ਿੰਦਗੀ ਦਾ ਆਪਣਾ ਸਮਾਂ ਆਪ ਹੀ ਤਾਂ ਜੀਵਿਆ ਹੈ, ਕਿਸੇ ਨੂੰ ਆਪਣੇ ਬਾਰੇ ਕੁਝ ਭੁਲਿਆ ਹੋਇਆ ਥੋੜ੍ਹਾ ਹੁੰਦਾ ਹੈ ! ਸੋ ਆਪਣੇ ਰੂ-ਬਰੂ ਹੋਣ ਲਈ ਆਪਣੇ ਆਪ ਦੀ ਟੇਪ ਨੂੰ ਰੀਵਾਇੰਡ ਕਰਕੇ ਦੁਬਾਰਾ ਵੇਖਣਾ, ਸੁਣਨਾ ਤੇ ਆਪਣੇ ਆਪ ਨਾਲ ਸਾਂਝਾ ਕਰਨਾ ਹੁੰਦਾ ਹੈ। ਪਰ ਕੀ ਆਪਣੇ ਰੂ-ਬਰੂ ਹੋਣਾ ਏਨਾ ਸੌਖਾ ਹੈ?

ਆਪਣੇ ਰੂ-ਬਰੂ ਹੋਣਾ ਬੜਾ ਔਖਾ ਹੈ ਕਿਉਂਕਿ ਜ਼ਿੰਦਗੀ ਦੇ ਕੁਝ ਕੌੜੇ ਸੱਚ ਹੁੰਦੇ ਹਨ ਜਿਨ੍ਹਾਂ ਦੇ ਰੂ-ਬਰੂ ਹੁੰਦਿਆਂ ਡਰ ਲਗਦਾ ਹੈ। ਇੰਜ ਲਗਦਾ ਹੈ ਕਿ ਉਹਨਾਂ ਬਾਰੇ ਚੇਤੇ ਕਰਕੇ ਕੋਈ ਆਪ ਹੀ ਬਾਬੇ ਆਦਮ ਤੇ ਹਵਾ ਦੇ ਮੁਢਲੇ ਬਾਣੇ ਵਿਚ ਆ ਗਿਆ ਹੋਵੇ। ਜ਼ਿੰਦਗੀ ਵਿੱਚ ਬਹੁਤ ਕੁਝ ਕੌੜਾ ਕਸੈਲਾ ਵਾਪਰਿਆ ਹੁੰਦਾ ਹੈ। ਜਿਸ ਨੂੰ ਯਾਦ ਕਰਕੇ ਕੋਈ ਆਪਣੇ ਮੂੰਹ ਦਾ ਸੁਆਦ ਖ਼ਰਾਬ ਨਹੀਂ ਕਰਨਾ ਚਾਹੁੰਦਾ। ਇਹ ਵਖਰੀ ਗੱਲ ਹੈ ਕਿ ਮਹਾਤਮਾ ਗਾਂਧੀ ਵਰਗਾ ਮਹਾਨ ਵਿਅਕਤੀ ਸਵੈ-ਜੀਵਨੀ ਲਿਖਣ ਸਮੇਂ ਕੌੜੇ ਸੱਚ ਨੂੰ ਪੇਸ਼ ਕਰਨ ਲੱਗਾ ਆਪਣਾ ਵੀ ਲਿਹਾਜ ਨਹੀਂ ਕਰਦਾ।

ਬੰਦਾ ਜੇ ਆਪਣੇ ਰੂ-ਬਰੂ ਹੋਣ ਲਗਿਆਂ ਆਪਣੇ ਆਪ ਨੂੰ ਵਿੱਥ ਤੇ ਰਖ ਲਵੇ ਤਾਂ ਉਹ ਆਪਣਾ ਸਹੀ ਮੁਲਾਂਕਣ ਕਰ ਸਕਦਾ ਹੈ। ਉਹ ਆਪਣੇ ਹੀ ਜੀਵਨ-ਇਤਿਹਾਸ ਤੋਂ ਸਿੱਖ ਕੇ ਆਪਣੇ ਆਪ ਨੂੰ ਚੰਗੇਰਾ ਬਣਾ ਸਕਦਾ ਹੈ। ਉਹ ਚੰਗਾ ਵੀ ਦੂਜੇ ਨੂੰ ਚੰਗਾ ਲੱਗਣ ਲਈ ਨਹੀਂ ਬਣਾਏਗਾ ਸਗੋਂ ਆਪਣੇ ਆਪ ਸਾਹਮਣੇ ਜਵਾਬ ਦੇਹ ਹੋਣ ਲਈ ਹੀ ਇਹ ਕਦਮ ਚੁੱਕੇਗਾ।

ਬੰਦਾ ਜੇ ਵਿੱਥ ਤੇ ਖਲੋ ਕੇ ਸੋਚੇ ਕਿ ਮੈਂ ਅੱਜ ਕੀ ਚੰਗਾ ਕੰਮ ਕੀਤਾ ਹੈ ਤਾਂ ਪਹਿਲਾਂ ਤਾਂ ਸ਼ਾਇਦ ਉਹ 'ਚੰਗੇ ਕੰਮ' ਦਾ ਨਿਖੇੜਾ ਕਰਨ ਦੀ ਥਾਂ ਆਪਣੇ ਹਰ ਕੰਮ ਨੂੰ ਚੰਗਾ ਸਮਝਣ ਲੱਗ ਜਾਵੇਗਾ। ਉਹ ਉਹਨਾਂ ਕੰਮਾਂ ਦੇ ਹੱਕ ਵਿੱਚ ਦਲੀਲਾਂ ਵੀ ਘੜ ਲਵੇਗਾ। ਪਰ ਇਸ ਨਾਲ ਜੇ ਲੋੜੀਂਦੀ, ਵਿਹਾਰਕ ਤਬਦੀਲੀ ਨਹੀਂ ਆਈ ਤਾਂ ਇਸ ਦਾ ਕੀ ਲਾਭ ! ਦਲੀਲ ਘੜਨ ਦਾ ਮਤਲਬ ਤਾਂ ਕਈ ਵਾਰ ਚੰਗੇ ਨੂੰ ਪੇਸ਼ ਕਰਨਾ ਨਹੀਂ ਸਗੋਂ ਚੰਗੇ ਨੂੰ ਆਪਣੇ ਤਰੀਕੇ ਨਾਲ ਪ੍ਰਭਾਸ਼ਿਤ ਕਰਨਾ ਹੋਵੇਗਾ।

ਠੀਕ ਜਾਂ ਗ਼ਲਤ ਚੰਗੇ ਜਾਂ ਮਾੜੇ ਨੂੰ ਸਿੱਧ ਕਰਨ ਬਾਰੇ ਦਲੀਲਾਂ ਦੇ ਅੰਬਾਰ ਲਾ ਕੇ, ਹਰ ਰੋਜ਼ ਵਕੀਲਾਂ ਦੀ ਬਹਿਸ ਵਿੱਚ ਵੇਖਿਆ ਸੁਣਿਆ ਜਾਂਦਾ ਹੈ। ਬੜਾ ਸਪਸ਼ਟ ਹੈ ਕਿ ਕਚਹਿਰੀਆਂ ਦੀ ਲੋੜ ਨਹੀਂ ਹੈ ਜੇ ਕਿਸੇ ਨਾਲ ਅਨਿਆਂ ਨਾ ਹੁੰਦਾ ਹੋਵੇ। ਕੋਈ ਨਿਆਂ ਲੈਣ ਲਈ ਪਰ੍ਹੇ-ਪੰਚਾਇਤ ਜਾਂ ਕੋਰਟ-ਕਚਹਿਰੀ ਵਿਚ ਜਾਂਦਾ ਹੈ। ਪਰ ਅਨਿਆਂ ਕਰਨ ਵਾਲਾ ਭਾਵੇਂ ਉਹ ਕਾਤਲ ਹੀ ਹੋਵੇ, ਆਪਣਾ ਤਗੜਾ ਵਕੀਲ, ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਵਾਸਤੇ, ਖੜ੍ਹਾ ਕਰੇਗਾ। ਮੁਸ਼ਕਲ ਸੱਚੇ ਲਈ ਬਣ ਜਾਏਗੀ। ਉਹ ਆਪਣਾ ਸਮਾਂ, ਪੈਸਾ, ਸ਼ਕਤੀ ਖਰਚ ਕੇ, ਚੰਗਾ ਵਕੀਲ ਕਰਕੇ, ਚੰਗੇ ਗੁਆਹ ਭੁਗਤਾ ਕੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਉਹ ਸੱਚਾ

ਹੈ। ਉਸ ਨੂੰ ਨਿਆਂ ਮਿਲੇ। ਝੂਠਾ ਆਪਣੇ ਆਪ ਨੂੰ ਸੱਚਾ ਸਾਬਤ ਕਰਨ ਦੀ ਪੂਰੀ ਵਾਹ ਲਾ ਦੇਂਦਾ ਹੈ ਤੇ ਕਾਮਯਾਬੀ ਲਈ ਆਸਵੰਦ ਰਹਿੰਦਾ ਹੈ।

ਝੂਠਾ ਆਪਣੇ ਰੂ-ਬਰੂ ਹੋਇਆ ਤਾਂ ਜਾਣ ਜਾਏਗਾ ਕਿ ਉਹ ਸੱਚਾ ਨਹੀਂ, ਪਰ ਉਹ ਆਪਣੇ ਗਿਰੀਵਾਨ ਵਿਚ ਝਾਤੀ ਨਹੀਂ ਪਾਉਣਾ ਚਾਹੁੰਦਾ। ਉਹ ਆਪਣੇ ਬਲ ਤੇ ਬੁਧੀ ਨੂੰ ਆਪਣੇ ਭਲੇ ਦੀ ਥਾਂ ਦੂਜੇ ਦੇ ਬੁਰੇ ਲਈ ਵਰਤਣ ਵਿਚ ਸ਼ਾਨ ਸਮਝਦਾ ਹੈ ਜਾਂ ਆਪਣੇ ਆਪ ਨੂੰ ਵੱਡਾ ਸਮਝਣ ਵਿੱਚ ਮਾਣ ਸਮਝਦਾ ਹੈ।

ਮਨੁੱਖ ਨੂੰ ਆਪਣੇ ਰੂ-ਬਰੂ ਹੋਣ ਤੋਂ ਰੋਕਣ ਵਾਲੀਆਂ ਸਵਾਰਥੀ, ਢਾਹੂ ਤੇ ਨਕਾਰਾਤਮਕ ਸ਼ਕਤੀਆਂ ਹਨ। ਸੁਚੇਤ ਜਾਂ ਅਚੇਤ ਉਹ ਉਹਨਾਂ ਸ਼ਕਤੀਆਂ ਕਰਕੇ ਆਪਣੇ ਆਪ ਨੂੰ ਵੱਡਾ ਸਮਝਦਾ ਹੈ। ਉਸ ਅੰਦਰ ਹਉਮੈਂ ਆ ਜਾਂਦੀ ਹੈ। ਇਹੀ ਦੀਰਘ ਰੋਗ ਹੈ। ਭਾਵੇਂ ਇਸ ਅੰਦਰ ਦਾਰੂ ਵੀ ਹੈ ਪਰ ਉਹ ਤਾਂ ਹੀ ਪ੍ਰਾਪਤ ਹੋਵੇਗਾ ਜੇ ਆਪਣੇ ਤੋਂ ਵਿੱਥ ਤੇ ਖਲੋ ਕੇ ਕੁਝ ਸੋਚਿਆ ਜਾਏਗਾ। ਪਰ ਜੇ ਹਰ ਥਾਂ ਆਪਣੇ ਆਪ ਨੂੰ ਹੀ ਸਹੀ ਸਮਝਿਆ ਜਾਏ ਤਾਂ ਸੰਤੁਲਿਤ ਸਿੱਟਾ ਨਹੀਂ ਨਿਕਲੇਗਾ। ਇੱਕ ਐਸੇ ਵਿਅਕਤੀ ਦਾ ਧਿਆਨ ਆਉਂਦਾ ਹੈ ਜਿਸ ਨੂੰ ਉਸ ਦੇ ਕਿਰਤੀ ਪਿਤਾ ਨੇ, ਹੱਥ ਤੰਗ ਹੋਣ ਦੇ ਬਾਵਜੂਦ ਪੜ੍ਹਾ ਲਿਖਾ ਕੇ ਚੰਗੀ ਸਰਕਾਰੀ ਨੌਕਰੀ ਜੋਗਾ ਕੀਤਾ। ਉਸ ਦਾ ਵਿਆਹ ਕੀਤਾ ਤੇ ਘਰ-ਬਾਰ ਬਣਾਇਆ। ਪਰ ਉਸ ਨੂੰ ਆਪਣੇ ਮਾਤਾ ਪਿਤਾ ਦੇ ਹੀ ਨੁਕਸ ਦਿੱਸਣ ਲੱਗ ਪਏ। ਉਹ ਬੋਲ ਕੇ ਜਾਂ ਲਿਖ ਕੇ ਬੋਲੋੜਾ ਉਹਨਾਂ ਪ੍ਰਤੀ ਅਪਮਾਨ ਜਨਕ ਸ਼ਬਦ ਵਰਤਦਾ। ਸਮਾਜ ਵਿੱਚ ਉਹਨਾਂ ਦੀ ਬੇਇਜ਼ਤੀ ਕਰਨ ਤੱਕ ਜਾਂਦਾ। ਸਮੇਂ ਨਾਲ ਉਸਦੇ ਆਪਣੇ ਬੱਚੇ ਹੋ ਗਏ। ਉਹਨਾਂ ਨੂੰ ਸਕੂਲ ਪੜ੍ਹਦਿਆਂ ਨੂੰ ਹੀ ਉਸ ਨੇ ਦੁਖੀ ਕਰਨਾ ਸ਼ੁਰੂ ਕਰ ਦਿਤਾ। ਇੱਕ ਦਿਨ ਤਾਂ ਉਸ ਨੇ ਉਹਨਾਂ ਨੂੰ ਰੋਟੀ ਪਾਣੀ ਦਾ ਖਰਚ ਦੇਣਾ ਵੀ ਬੰਦ ਕਰ ਦਿਤਾ। ਬੱਚੇ ਆਪ ਮਿਹਨਤ ਕਰਕੇ ਮਾਂ ਦੇ ਖੰਭਾਂ ਹੇਠ ਰਹਿ ਕੇ, ਡੰਗ ਟਪਾਉਣ ਲੱਗੇ। ਉਹ ਆਪੇ ਪੜ੍ਹੇ ਆਪੇ ਘਰ ਚਲਾਇਆ, ਨੌਕਰੀਆਂ ਤੇ ਲੱਗੇ ਅਤੇ ਆਪੇ ਆਪਣੇ ਵਿਆਹਾਂ ਲਈ ਲੋੜੀਂਦੇ ਪ੍ਰਬੰਧ ਕੀਤੇ।

ਉਸ ਵਿਅਕਤੀ ਨੇ ਘਰ ਤਾਂ ਪਹਿਲਾਂ ਹੀ ਛੱਡ ਦਿੱਤਾ ਸੀ। ਹਾਂ ਕਦੀ ਕਦੀ ਇਹ ਵੇਖਣ ਲਈ ਆਉਂਦਾ ਕਿ ਉਹ ਕਿੰਨੇ ਕੁ ਦੁਖੀ ਹਨ। ਮਾਤਾ ਪਿਤਾ ਵੱਲ ਵੀ ਉਹ ਇਹੀ ਵੇਖਣ ਲਈ ਜਾਂਦਾ ਕਿ ਉਹ ਵੀ ਕਿੰਨੇ ਕੁ ਦੁਖੀ ਹਨ, ਜੇ ਉਹ ਘਟ ਦੁਖੀ ਹੁੰਦੇ ਤਾਂ ਬੋਲ-ਬੁਲਾਰਾ ਕਰਕੇ ਦੁਖ ਦੇ ਅੰਨ੍ਹੇ ਖੂਹ ਵਿਚ ਧੱਕਾ ਦੇ ਆਉਂਦਾ।

ਇਕ ਦਿਨ ਉਹ ਆਪਣੇ ਮੁੰਡੇ ਕੋਲ ਖਲ੍ਹੋ ਗਿਆ ਤੇ ਉਲਾਂਭੇ ਦੇਣ ਲਗਾ। ਮੁੰਡੇ ਨੇ ਉਸ ਨੂੰ ਕਿਹਾ, "ਡੈਡੀ ਜੇ ਅਸੀਂ ਤੁਹਾਡੇ ਬੱਚੇ ਠੀਕ ਨਹੀਂ ਲਗਦੇ ਤਾਂ ਤੁਸੀਂ ਚੰਗੇ ਪੁੱਤਰ ਬਣ ਕੇ ਵਿਖਾਓ। ਜੇ ਤੁਹਾਡੇ ਮਾਤਾ ਪਿਤਾ ਗ਼ਲਤ ਹਨ ਤਾਂ ਚੰਗੇ ਪਿਤਾ ਬਣ ਕੇ ਵਿਖਾਓ।"

ਉਸਨੇ ਆਪਣੀ ਪੀੜ੍ਹੀ ਹੇਠ ਸੋਟਾ ਫੇਰਨ ਦੀ ਥਾਂ ਉੱਤੇ ਅਗੋਂ ਮੁੰਡੇ ਨੂੰ ਕਿਹਾ, "ਤੂੰ ਚੰਗਾ ਪੁੱਤਰ ਬਣ ਕੇ ਵਿਖਾ ਖਾਂ।" ਤੇ ਇਹ ਸਭ ਰਿਸ਼ਤੇਦਾਰੀਆਂ, ਦੋਸਤੀਆ, ਅਫ਼ਸਰ-ਮਤਾਹਿਤ ਦੇ ਸੰਬੰਧਾਂ ਵਿਚ ਵੀ ਹੁੰਦਾ ਹੈ। ਕੋਈ ਆਪਣੇ ਰੂ-ਬਰੂ ਹੋਣ ਦੀ ਥਾਂ ਦੂਸਰੇ ਨੂੰ ਹੀ ਆਖਦਾ ਹੈ ਕਿ ਉਹ ਸੁਧਰੇ ਪਰ ਉਹ ਆਪ ਸਹੀ ਹੋਣ ਦੇ ਹੰਕਾਰ ਦੇ ਕਿੰਗਰੇ ਤੋਂ ਹੇਠਾਂ ਹੀ ਨਹੀਂ ਉਤਰਦਾ।

ਬਾਣੀ ਸਾਡੇ ਕੋਲ ਸਿੱਖਿਆ ਦੇਣ ਦਾ ਇੱਕ ਪ੍ਰਮਾਣੀਕ ਖ਼ਜ਼ਾਨਾ ਹੈ। ਹੋਰ ਗ੍ਰੰਥਾਂ ਵਿਚ ਵੀ ਜ਼ਿੰਦਗੀ ਦੇ ਤਜ਼ਰਬਿਆਂ ਤੇ ਅਟਲ ਸਚਾਈਆਂ ਦੇ ਅਧਾਰ ਤੇ ਨੀਤੀ ਦੀਆਂ ਗੱਲਾਂ ਲਿਖੀਆਂ ਹਨ ਪਰ ਬਾਣੀ ਤਾਂ ਨਿਰਵਿਵਾਦ ਹੈ। ਮਨੁੱਖ ਅੰਦਰ ਭਰੇ ਹੰਕਾਰ ਬਾਰੇ ਤੀਜੇ ਪਾਤਸ਼ਾਹ

ਨੇ ਲਿਖਿਆ ਹੈ :

***ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ।।***
***ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ। -ਮਹਲਾ ੩***

ਹੰਕਾਰ ਅਸੀਂ ਆਪਣੇ ਕਿਸੇ ਵਿਸ਼ੇਸ਼ ਗੁਣ ਜਾਂ ਪ੍ਰਾਪਤੀ ਕਰਕੇ ਕਰਦੇ ਹਾਂ। ਮਨੁਖ ਨੂੰ ਧਨ, ਭੂਮੀ ਤੇ ਰਾਜ ਦਾ ਹੰਕਾਰ ਹੋ ਸਕਦਾ ਹੈ। ਉਹ ਆਪਣੇ ਹੁਸਨ, ਜਵਾਨੀ ਦਾ ਮਾਣ ਕਰ ਸਕਦਾ ਹੈ। ਉਸ ਨੂੰ ਉਚੀ ਕੁਲ, ਵੱਡਾ ਕਰਮਕਾਂਡੀ, ਸੁਚ ਸੋਧ ਦੇ ਧਾਰਨੀ ਹੋਣ ਕਾਰਨ ਅਹਿਮ ਹੋ ਸਕਦਾ ਹੈ। ਉਸ ਨੂੰ ਆਪਣੀ ਤਾਕਤ ਦਾ ਹੰਕਾਰ ਹੋ ਸਕਦਾ ਹੈ। ਕੋਈ ਭਜਨ ਬੰਦਗੀ ਵਿਚ, ਦਾਨੀ ਹੋਣ ਵਿਚ ਵੀ ਆਪਣੇ ਤੁਲ ਕਿਸੇ ਨੂੰ ਨਹੀਂ ਸਮਝਦਾ ਹੋ ਸਕਦਾ ਹੈ। ਉਹ ਆਪਣੇ ਆਪ ਨੂੰ ਬੁਧੀਮਾਨ, ਵਿਦਵਾਨ, ਚਤੁਰ, ਸਿਆਣਾ ਵੀ ਮੰਨੀ ਫਿਰਦਾ ਹੋਵੇਗਾ। ਪਰ ਸਤਿਗੁਰੂ ਜੀ ਦਾ ਬਾਣੀ ਵਿੱਚ ਲਿਖਣਾ ਹੈ :

***– ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ। -ਮਹਲਾ-੫***

ਜੇ ਕਿਸੇ ਕੋਲ ਕੋਈ ਪ੍ਰਾਪਤੀ ਹੈ ਵੀ ਤਾਂ ਕਿੰਨਾ ਚਿਰ ਰਹਿਣੀ ਹੈ। ਕੋਈ ਆਪਣੇ ਰੂ-ਬਰੂ ਹੋ ਕੇ ਵੇਖੇ ਕਿ ਸੰਸਾਰ ਉਤੇ ਮੇਰੇ ਤੋਂ ਵੱਡੇ ਸਿਆਣੇ, ਬਲਵਾਨ, ਧਨਵਾਨ, ਭੁਈ ਨਈ ਦੇ ਸਾਈਂ ਵੀ ਹੋਏ ਹਨ। ਸਭ ਕਿਧਰ ਗਏ? ਉਹਨਾਂ ਨੂੰ ਹੰਕਾਰ ਨੇ ਹੀ ਖਾ ਲਿਆ ਏਥੋਂ ਤਕ ਕਿ ਤਿਆਗੀਆਂ, ਤਪੀਸਰਾਂ ਨੂੰ ਵੀ :

***ਕਬੀਰ ਮਾਇਆ ਤਜੀ ਤ ਕਿਆ ਭਇਆ***
***ਜਉ ਮਾਨੁ ਤਜਿਆ ਨਹੀ ਜਾਇ।***
***ਮਾਨ ਮੁਨੀ ਮੁਨਿਵਰ ਗਲੇ,***
***ਮਾਨ ਸਭੈ ਕਉ ਖਾਇ।***

ਜ਼ਿੰਦਗੀ ਨਾਮਹ ਅਨੁਸਾਰ ਰੱਬ ਨੇ ਮਨੁਖ ਨੂੰ ਖਾਕ ਦੀ ਮੁਠੀ ਤੋਂ ਮੁਸ਼ਕਤ ਨਾਲ ਪੈਦਾ ਕੀਤਾ ਹੈ ਸੋ ਮਨੁਖ ਆਪਣੇ ਹੰਕਾਰ ਕਰਨ ਦੀ ਮਲੀਨ ਵਾਦੀ ਨੂੰ ਛਡੇ।

*ਖ਼ੁਦ ਪਰਸਤੀ ਖ਼ਤਰ ਹੈ ਨਾਪਾਕੇ ਤੋ।*
*ਆਂਕਿਹ ਜਾ ਕਰਦਹ ਬਾ-ਮੁਸ਼ਕਤੇ ਖਾਕ ਤੋ।*

ਤੇ ਹੰਕਾਰ ਕਰਨ ਵਾਲੇ ਤੋਂ ਪ੍ਰਭੂ ਵੀ ਦੂਰ ਰਹਿੰਦਾ ਹੈ :

***ਜੇ ਜੇ ਬਾਦ ਕਰਤ ਹੰਕਾਰਾ।***
***ਤਿੰਨ ਤੇ ਭਿੰਨ ਰਹਿਤ ਕਰਤਾਰਾ। – ਦਸਮ ਗ੍ਰੰਥ***

ਆਪਣੇ ਰੂ-ਬਰੂ ਹੋ ਕੇ ਇਹ ਵੀ ਧਿਆਨ ਰਖਣ ਦੀ ਲੋੜ ਹੈ ਕਿ ਜੇ ਆਪਣੇ ਤੋਂ ਕਿਸੇ ਦਾ ਭਲਾ ਹੋ ਗਿਆ; ਕਿਸੇ ਦੀ ਨੌਕਰੀ ਲਗਵਾਈ ਗਈ; ਕਿਸੇ ਨੂੰ ਤਰੱਕੀ ਦੁਆਈ ਗਈ; ਕਿਸੇ ਦੀ ਪੜ੍ਹਨ ਲਿਖਣ ਵਿਚ ਮਦਦ ਕੀਤੀ ਗਈ; ਕਿਸੇ ਦੀ ਆਰਥਕ ਮਦਦ ਕੀਤੀ ਗਈ ; ਕਿਸੇ ਨੂੰ ਬੁਰੇ ਬੰਦੇ ਦੀ ਮਾਰ ਤੋਂ ਸੰਕਟ ਸਮੇਂ ਛੁਡਾਇਆ ਗਿਆ ਤੇ ਮਨ ਵਿਚ ਆ ਗਿਆ ਕਿ ਮੈਂ ਬੜਾ ਚੰਗਾ ਕੰਮ ਕੀਤਾ ਹੈ ਤਾਂ ਹੰਕਾਰ ਆ ਹੀ ਗਿਆ। ਜੇ ਤੀਰਥ ਯਾਤਰਾ ਕਰਨ, ਵਰਤ ਰੱਖਣ, ਪੁੰਨਦਾਨ ਕਰਨ, ਭਜਨ ਬੰਦਗੀ ਕਰਨ ਜਾਂ ਹਲੀਮੀ ਰਖਣ ਸੰਬੰਧੀ ਆਪਣੇ ਰੂ-ਬਰੂ ਹੁੰਦਿਆਂ ਮੈਂ ਮੇਰੀ ਆ ਗਈ ਤਾਂ ਮਨੁੱਖ ਦੇ ਨੰਬਰ ਵਧੇ ਨਹੀਂ ਘਟੇ ਹੀ। ਸੋ ਮਨੁੱਖ ਨੂੰ ਖੁਦੀ ਮਿਟਾਉਣ ਲਈ ਹੀ ਸੁਚੇਤ ਕੀਤਾ ਗਿਆ ਹੈ। ਕਿ ਇਸ ਨੂੰ ਮਾਰੇ :

***ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ***
***– ਮਹਲਾ ੩***

ਈਰਖਾ ਵੀ ਮਨੁੱਖ ਨੂੰ ਆਪਣੇ ਅੰਦਰ ਝਾਤੀ ਪਾਉਣੋਂ ਰੋਕਦੀ ਹੈ। ਕਿਉਂਕਿ ਮਨੁੱਖ ਸਮਝਦਾ ਹੈ ਕਿ ਦੂਜਾ ਉਸਦੇ ਹਿੱਸੇ ਦੀ ਮਾਣ-ਵਡਿਆਈ, ਰਾਜ-ਭਾਗ, ਧਨ ਦੌਲਤ ਲੈ ਰਿਹਾ ਹੈ। ਉਹ ਦੂਜੇ ਦੀ ਸੋਭਾ ਤੇ ਤਰਕੀ ਨੂੰ ਸਹਾਰਦਾ ਹੀ ਨਹੀਂ। ਉਹ ਆਪਣੀ ਨਾਲਾਇਕ ਔਲਾਦ ਤੇ ਪਛਤਾਵਾ ਨਹੀਂ ਕਰੇਗਾ ਸਗੋਂ ਦੂਜੇ ਦੀ ਸੁਲਗ ਔਲਾਦ ਤੇ ਈਰਖਾ ਕਰੇਗਾ ਤੇ ਦੁਖ ਤੇ ਪਾਪ ਦਾ ਭਾਗੀ ਬਣੇਗਾ। ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ :

*ਪਰ ਸੁਖਿ ਪਿਖਿ ਤਪਤਉ ਉਰ ਮਾਹੀ।*
*ਪਾਪ ਬਿਅਰਥ ਹੋਤਿ ਸਿਰ ਤਾਹੀ।*
*ਇਕ ਤੌਂ ਰਿਦਾ ਤਪਹਿ ਦੁਖ ਪਾਵੈ।*
*ਪਿਖਹੁ ਭਲੇ ਕੁਛ ਹਾਥ ਨਾ ਆਵੈ*
*ਪੁਨ ਪਰਮੇਸ਼ੁਰ ਕੋਪ ਕੀਤਾ।*
*ਮੋਹਿ ਦਿਯੋ ਪਿਖਿ ਏਹ ਜਰੰਤਾ।*

ਇਹ ਜਲਨ ਉਦੋਂ ਹੀ ਹੁੰਦੀ ਹੈ ਜਦੋਂ ਆਪਣੇ ਰੂ-ਬਰੂ ਨਹੀਂ ਹੋਈਦਾ। ਇਹ ਨਹੀਂ ਸੋਚੀਦਾ ਕਿ ਮੈਂ ਕਿਹੜਾ ਐਸਾ ਕੰਮ ਕੀਤਾ ਹੈ ਜਿਸ ਕਰਕੇ ਮੈਨੂੰ ਲੋਕ ਲੰਮੇ ਸਮੇਂ ਤਕ ਯਾਦ ਰਖਣ। ਆਪਣੀ ਲਕੀਰ ਲੰਮੀ ਖਿਚਣ ਦੀ ਥਾਂ ਦੂਜੇ ਦੀ ਲਕੀਰ ਨੂੰ ਮਿਟਾਉਣ ਨਾਲ ਤਾਂ ਆਪਣੇ ਆਪ ਨੂੰ ਵੀ ਸੱਚਾ ਸੁਖ ਨਹੀਂ ਦੇ ਸਕਦੇ। ਅਸਲੀ ਸੁਖ ਅਨੰਦ ਤਾਂ ਹੀ ਪ੍ਰਾਪਤ ਹੋਵੇਗਾ ਜੇ ਇਸ ਦੀ ਥਾਂ ਆਪਣੇ ਗੁਣ ਦੋਸ਼ਾਂ ਦਾ ਲੇਖਾ ਜੋਖਾ ਕਰ ਲਈਏ। ਇਹ ਵੇਖਣ ਲਗ ਜਾਈਏ, ਬਹੁਤ ਸਾਰੇ ਲੋਕ ਮੈਥੋਂ ਵਧ ਸੁਹਣੇ, ਸਿਆਣੇ, ਬਲਵਾਨ ਤੇ ਵਿਦਵਾਨ ਹਨ, ਉਹਨਾਂ ਨਾਲੋਂ ਮੇਰਾ ਆਦਰ-ਮਾਨ, ਮੇਰੇ ਕਮਾਈ ਦੇ ਸਾਧਨ ਤੇ ਮੇਰੀ ਪਹੁੰਚ ਤੇ ਕਦਰ ਵੱਧ ਹੈ। ਭਾਵ ਜਿੰਨੇ ਜੋਗਾ ਮੈਂ ਹਾਂ ਮੈਨੂੰ ਉਸ ਤੋਂ ਕਿਤੇ ਵਧ ਮਿਲਿਆ ਹੈ।

ਇੰਜ ਸਹੀ ਤਰ੍ਹਾਂ ਆਪਣੇ ਰੂ-ਬਰੂ ਹੋਣ ਨਾਲ ਕਿੰਨਾਂ ਸਕੂਨ ਮਿਲੇਗਾ, ਕਿੰਨੀ ਭਟਕਣਾ ਮਿਟੇਗੀ, ਕਿੰਨਾ ਸਹਿਜ, ਸਰਲ ਜੀਵਿਆ ਜਾ ਸਕੇਗਾ ਤੇ ਕਿੰਨਾ ਆਪਣੇ ਆਪ ਅਗੇ ਸੱਚੇ ਹੋਇਆ ਜਾ ਸਕੇਗਾ, ਇਹ ਆਪਣੇ ਰੂ-ਬਰੂ ਹੋ ਕੇ ਵੀ ਅਨੁਭਵ ਕੀਤਾ ਜਾ ਸਕਦਾ ਹੈ।

# ਜ਼ਿੰਦਗੀ ਦਾ ਮਕਸਦ

ਇੱਕ ਮਿਲਣਸਾਰ-ਮਿੱਤਰ ਨੂੰ ਆਪਣਾ ਇਕੱਲ ਦੂਰ ਕਰਨ ਲਈ ਸਲਾਹ ਦਿੱਤੀ ਗਈ ਤੇ ਕਿਹਾ ਗਿਆ ਕਿ ਉਹ ਆਪਣੇ ਜੀਵਨ ਤਜਰਬੇ ਦੇ ਆਧਾਰ ਉਤੇ ਕੁਝ ਲਿਖੇ ਤੇ ਭਜਨ ਕਰੇ। ਉਹਨੇ ਤਤਕਾਲ ਫ਼ੈਸਲਾਕੁਨ ਜਵਾਬ ਦਿੱਤਾ, "ਜਦ ਜ਼ਿੰਦਗੀ ਦਾ ਕੋਈ ਮਕਸਦ ਹੀ ਨਹੀਂ ਰਿਹਾ ਤਾਂ, ਕੁਛ ਕਰਨੇ ਨੂੰ ਜੀਅ ਕਿਉਂ ਕਰੇ।" ਉਸ ਮਿੱਤਰ ਦੀ ਦਿੱਲੀ ਵਿੱਚ ਵੱਡੀ ਕੋਠੀ ਹੈ, ਕੋਲ ਕਾਰ ਹੈ, ਮਕਾਨ ਦੀ ਬੇਸਮੈਂਟ ਹੈ, ਜਿਸਦਾ ਕਿਰਾਇਆ ਆਉਂਦਾ ਹੈ। ਇਕ ਲੜਕਾ ਹੈ, ਪਰ ਅਮਰੀਕਾ ਬੈਠਾ ਹੈ, ਇਕ ਧੀ ਹੈ, ਆਪਣੇ ਸਹੁਰੇ ਘਰ ਹੈ। ਉਸ ਦੀ ਪਤਨੀ ਰੱਬ ਨੂੰ ਪਿਆਰੀ ਹੋ ਗਈ ਹੈ। ਆਪ ਚੰਗੀ ਨੌਕਰੀ ਕਰਦਾ ਹੈ। ਪਰ ਇਕੱਲ ਨੇ ਜ਼ਿੰਦਗੀ ਮਕਸਦਹੀਨ ਕਰ ਦਿੱਤੀ ਹੈ।

ਇਹ ਸੋਚਣਾ ਵੀ ਪੂਰਾ ਅਰਥਪੂਰਨ ਨਹੀਂ ਕਿ ਜੇ ਘਰ ਪਰਵਾਰ ਖਿੰਡ ਪੁੰਡ ਗਿਆ ਤਾਂ ਜ਼ਿੰਦਗੀ ਦਾ ਕੋਈ ਮਕਸਦ ਹੀ ਨਹੀਂ ਰਿਹਾ। ਕੀ ਜੇ ਪਰਵਾਰ ਇਕੱਠਾ ਹੁੰਦਾ ਤਾਂ ਜ਼ਿੰਦਗੀ ਦਾ ਮਕਸਦ ਪੂਰਾ ਹੋ ਜਾਂਦਾ। ਪਰਵਾਰ ਨਾਲ ਸਾਂਝ ਤਾਂ ਸੱਚੀ ਹੋ ਹੀ ਨਹੀਂ ਸਕਦੀ। ਇਸ ਸਾਂਝ ਦਾ ਆਦਿ ਅੰਤ ਜ਼ਿੰਦਗੀ ਨਾਲ ਹੈ ਜਿਵੇਂ ਕਿ :

*ਸਭ ਕਿਛੁ ਜੀਵਤ ਕੋ ਬਿਵਹਾਰ।*
*ਮਾਤ ਪਿਤਾ ਭਾਈ ਸੁਤ ਬੰਧਪ ਅਰ ਫੁਨ ਗ੍ਰਿਹ ਕੀ ਨਾਰਿ॥ -ਮਹਲਾ ੯*

ਜੇ ਮਨੁੱਖ ਮਕਸਦ ਦੀ ਸੀਮਾ ਨੂੰ ਏਸ ਘਰ ਪਰਵਾਰ ਨਾਲ ਜੋੜ ਲਏ, ਤਾਂ ਇਹ ਉਸ ਦੇ ਮੋਹ ਮਾਇਆ ਦਾ ਪ੍ਰਗਟਾਵਾ ਹੋ ਸਕਦਾ ਹੈ। ਮੋਹ ਤਾਂ ਸਰੀਰ ਨਾਲ ਵੀ ਨਹੀਂ ਕੀਤਾ ਜਾ ਸਕਦਾ ਪਤਾ ਨਹੀਂ ਕਦੋਂ ਇਸ ਨੇ ਬਿਨਸ ਜਾਣਾ ਹੈ। ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ:

*ਨਹ ਬਾਰਿਕ ਨਹ ਜੋਬਨੈ ਨਾ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥*

ਜੇ ਲੰਮੀ ਉਮਰ ਹੋ ਵੀ ਜਾਏ ਤਾਂ ਮਨੁੱਖ ਨੇ ਬਚਪਨ, ਜੁਆਨੀ, ਬੁਢਾਪੇ ਅਨੁਸਾਰ, ਦੂਸਰੇ ਤੇ ਨਿਰਭਰ ਰਹਿ ਕੇ, ਸਵੈ ਨਿਰਭਰ ਹੋ ਕੇ ਜਾਂ ਪਰ ਅਧੀਨ ਰਹਿ ਕੇ ਆਪਣਾ ਸਮਾਂ ਗੁਜਾਰਨਾ ਹੈ। ਕਦੀ ਕਿਸੇ ਨੇ ਇਸ ਨੂੰ ਉਂਗਲ ਫੜ ਕੇ ਤੋਰਨਾ ਹੈ। ਕਦੇ ਧਨ ਪਦਾਰਥ ਗੁਣ, ਜਵਾਨੀ ਕਰਕੇ ਮਾਣ ਹੰਕਾਰ ਨਾਲ ਤੁਰਨਾ ਹੈ ਤੇ ਕਦੇ ਜਰਜਰੇ ਸਰੀਰ ਨਾਲ ਸੋਟੀ ਦੇ ਸਹਾਰੇ ਤੁਰਨਾ ਹੈ। ਕੋਈ ਅਵਸਥਾ ਸਥਾਈ ਜਾਂ ਸਦੀਵ ਕਾਲੀ ਨਹੀਂ। ਬਦਲਣਾ ਕੁਦਰਤ ਦਾ ਨੇਮ ਹੈ ਪਰ ਸਭ ਕੁਝ ਦਾ ਨਿਚੋੜ ਇਹ ਹੀ ਨਿਕਲਦਾ ਹੈ ਕਿ ਜਗ ਅਸਥਿਰ ਹੈ,

*ਢੰਢੋਲਿਮੁ ਢੂਢਿਮੁ ਡਿਠੁ ਮੈ*
*ਨਾਨਕ ਜਗੁ ਧੂਏ ਕਾ ਧਵਲਹਰੁ॥ ਮਹਲਾ ੧॥*

ਇਸ ਜੱਗ ਵਿਚ ਵੀ ਇੱਕ ਤਾਂ ਜ਼ਿੰਦਗੀ ਮੌਤ ਤੋਂ ਪਹਿਲਾਂ ਹੈ, ਦੂਜੀ ਜ਼ਿੰਦਗੀ ਮੌਤ ਤੋਂ ਬਾਅਦ ਹੈ। ਮੌਤ ਤੋਂ ਪਹਿਲਾਂ ਦੀ ਜ਼ਿੰਦਗੀ ਅਸੀਂ ਕਿਵੇਂ ਬਤੀਤ ਕੀਤੀ ਹੈ, ਇਸ ਦਾ ਮੌਤ ਤੋਂ ਬਾਅਦ ਦੀ ਜ਼ਿੰਦਗੀ ਨਾਲ ਨਿਕਟ ਸੰਬੰਧ ਹੈ। ਸਾਨੂੰ ਮਰਨ ਪਿਛੋਂ ਓਸ ਤਰ੍ਹਾਂ ਵਡਿਆਇਆ ਜਾਂ

ਛੁਟਿਆਇਆ ਜਾਏਗਾ ਜਿਵੇਂ ਕਿ ਸਾਡਾ ਵਿਹਾਰ ਰਿਹਾ ਹੈ। ਅਸੀਂ ਆਪਣੇ ਕਾਰ ਵਿਹਾਰ ਕਰਨ ਦੀ ਜ਼ਿੰਦਗੀ ਵਿਚ, ਰੋਹਬ-ਦਾਬ ਨਾਲ ਕੰਮ ਕੀਤਾ ਹੈ। ਸਾਡੇ ਅਧੀਨ ਕੰਮ ਕਰਨ ਵਾਲੇ ਸਾਡਾ ਮਾਣ ਕਰਦੇ ਹਨ। ਜਾਂ ਸਾਡੇ ਤੋਂ ਡਰਦੇ ਰਹਿੰਦੇ ਹਨ। ਸਾਨੂੰ ਸਲਾਮਾਂ ਕਰਦੇ ਹਨ। ਸਾਡੇ ਇਸ਼ਾਰੇ ਅਨੁਸਾਰ ਸਦਾ ਹਾਜ਼ਰ ਰਹਿੰਦੇ ਹਨ। ਸਾਡੇ ਅਧੀਨ ਕੰਮ ਕਰਨ ਵਾਲੇ ਹੀ ਨਹੀਂ, ਸਾਡੇ ਧੀਆਂ-ਪੁੱਤਰ ਰਿਸ਼ਤੇਦਾਰ ਵੀ ਡਰਦੇ ਸਾਡੇ ਨਾਲ ਗੱਲ ਕਰਨੋਂ ਝਿਜਕਦੇ ਹਨ। ਅਸੀਂ ਵੱਡੇ ਜ਼ਿਮੀਦਾਰ, ਕਾਰਖਾਨੇਦਾਰ ਜਾਂ ਅਫ਼ਸਰ ਆਦਿ ਹੋ ਸਕਦੇ ਹਾਂ। ਪਰ ਜਦ ਬੁਢਾਪਾ ਆ ਜਾਣਾ ਹੈ ਜ਼ਿਮੀਦਾਰੀ ਬੱਚਿਆਂ ਆਦਿ ਸੰਭਾਲ ਲੈਣੀ ਹੈ। ਕਾਰਖਾਨੇ ਦਾ ਕੰਮ ਵੀ ਲੜਕਿਆਂ ਕਰਨਾ ਹੈ। ਅਫ਼ਸਰੀ ਤੋਂ ਰਿਟਾਇਰ ਹੋ ਜਾਣਾ ਹੈ ਤਾਂ ਸਾਡਾ ਰੋਹਬਦਾਬ ਕਿਥੇ ਚਲਾ ਜਾਣਾ ਹੈ? ਘਰ ਵਿਚ ਅਸੀਂ ਪਰਾਧੀਨ ਹੋ ਜਾਣਾ ਹੈ। ਦਫ਼ਤਰ ਵਿਚ ਸਾਨੂੰ ਕਿਸੇ ਪੁੱਛਣਾ ਨਹੀਂ। ਹਾਂ! ਜੇ ਅਸੀਂ ਆਪਣੇ ਰੋਹਬ ਦਾਬ ਸਮੇਂ ਜੋ ਕਿਸੇ ਦੀ ਮਦਦ ਕੀਤੀ ਹੈ, ਕਿਸੇ ਦੀ ਅੱਗ ਅਗੇਰੇ ਕੀਤੀ ਹੈ, ਕਿਸੇ ਦਾ ਦੁਖ ਸੁਖ ਵਿਚ ਹੱਥ ਵਟਾਇਆ ਹੈ, ਸਾਡੇ ਬੋਲਾਂ ਵਿਚ ਮਿਠਾਸ ਰਹੀ ਹੈ, ਸਾਡੇ ਸੁਭਾ ਵਿਚ ਹਲੀਮੀ ਰਹੀ ਹੈ ਤਾਂ ਸਾਡੇ ਪਿਛੋਂ ਵੀ ਸਾਨੂੰ ਸਲਾਹਿਆ ਜਾ ਸਕਦਾ ਹੈ। ਇਸ ਨਾਲ ਸਾਡੀ ਸੁਹਾਵਣੀ ਯਾਦ ਕੁਝ ਕਾਇਮ ਰਹਿ ਸਕਦੀ ਹੈ ਤੇ ਲੋਕ ਕਹਿ ਸਕਦੇ ਹਨ, "ਉਹ ਕਮਾਲ ਦਾ ਵਿਅਕਤੀ ਸੀ, ਹਰਇੱਕ ਦੇ ਕੰਮ ਆਉਂਦਾ ਸੀ।"

ਕਿਸੇ ਦਾ ਭਲਾ ਕਰਨ ਨਾਲ ਸਾਡੀ ਜ਼ਿੰਦਗੀ ਦਾ ਕੁਝ ਮਕਸਦ ਪੂਰਾ ਹੁੰਦਾ ਨਜ਼ਰ ਆਏਗਾ। ਸਾਨੂੰ ਵੀ ਤਸੱਲੀ ਹੋਏਗੀ ਕਿ ਅਸਾਂ ਕਿਸੇ ਦਾ ਕੁਝ ਸਵਾਰਿਆ ਹੈ, ਕਿਸੇ ਦੇ ਕੰਮ ਆਏ ਹਾਂ। ਸਾਨੂੰ ਕੰਮ ਛਡਣ ਬਾਅਦ ਹੀ ਨਹੀਂ, ਸੰਸਾਰ ਛੱਡਣ ਬਾਅਦ ਵੀ ਚੰਗੇ ਕੰਮਾਂ ਕਰਕੇ ਯਾਦ ਕੀਤਾ ਜਾਏਗਾ। ਜੇ ਅਸੀਂ ਗੁਣਹੀਨ ਕੰਮਾਂ ਨੂੰ ਵਿਸਾਰ ਦਿਆਂਗੇ ਤਾਂ ਸਾਈਂ ਦੇ ਦਰਬਾਰ ਵਿਚ ਵੀ ਸਾਨੂੰ ਸ਼ਰਮਸਾਰ ਨਹੀਂ ਹੋਣਾ ਪਏਗਾ।

ਅਸੀਂ ਵਧੀਆ ਲੋਕ ਹਿਤਕਾਰੀ ਸ਼ਾਸਕ ਹੋ ਕੇ ਵੀ ਲੋਕਾਂ ਦੇ ਦਿਲਾਂ ਵਿਚ ਆਪਣੀ ਥਾਂ ਬਣਾ ਸਕਦੇ। ਛੋਟੀਆਂ ਵਪਾਰਕ ਇਕਾਈਆਂ ਦੇ ਪ੍ਰਬੰਧਕ ਹੋਣਾ, ਅਫ਼ਸਰ ਹੋਣਾ ਸ਼ਾਸਕ ਦਾ ਛੋਟਾ ਰੂਪ ਹੈ। ਰਾਜ ਪ੍ਰਬੰਧ ਵਿਚ ਰਾਜਾ-ਮਹਾਰਾਜਾ, ਵਜ਼ੀਰ ਜਾਂ ਵਜ਼ੀਰੇ ਆਜ਼ਮ ਹੋਣਾ ਬਹੁਤ ਵੱਡੀ ਗੱਲ ਹੈ। ਜਿਨ੍ਹਾਂ ਰਾਜ ਪ੍ਰਬੰਧਕਾਂ ਦੇ ਰਾਜ ਵਿਚ ਪਰਜਾ ਦੁਖੀ ਰਹਿੰਦੀ ਹੈ ਉਹ ਖ਼ੁਦ ਤਾਂ ਨਰਕ ਦੇ ਅਧਿਕਾਰੀ ਹੁੰਦੇ ਹੀ ਹਨ, ਪਰਜਾ ਨੂੰ ਵੀ ਜਿਉਂਦਿਆਂ ਨਰਕ ਵਿਚ ਪਾਈ ਰਖਦੇ ਹਨ। ਜਨਹਿਤੈਸ਼ੀ ਰਾਜ ਪ੍ਰਬੰਧਕਾਂ ਨੂੰ ਲੋਕਾਂ ਦੀਆਂ ਅਸੀਸਾਂ, ਸ਼ੁਭ ਕਾਮਨਾਵਾਂ ਬਲ ਪ੍ਰਦਾਨ ਕਰਦੀਆਂ ਰਹਿੰਦੀਆਂ ਹਨ। ਉਹਨਾਂ ਦਾ ਲੋਕ ਭਲਾਈ ਦਾ ਮਕਸਦ ਪੂਰਾ ਹੁੰਦਾ ਰਹਿੰਦਾ ਹੈ। ਚੰਗੇ-ਮਾੜੇ ਸਭ ਆਗੂ ਇਤਿਹਾਸ ਦੇ ਪੰਨਿਆਂ ਵਿਚ ਲੰਮੇ ਸਮੇਂ ਤਕ ਆਪਣੀ ਚੰਗੀ-ਮਾੜੀ ਪਛਾਣ ਬਣਾਈ ਰਖਦੇ ਹਨ।

ਲੋਕ-ਭਲਾਈ ਨੂੰ ਜ਼ਿੰਦਗੀ ਦਾ ਮਕਸਦ ਲੈ ਕੇ ਤੁਰੇ ਬਹੁਤ ਸਾਰੇ ਸਮਾਜ ਸੇਵਕ ਵੀ ਹੋ ਸਕਦੇ ਹਨ। ਉਹਨਾਂ ਵਿਚ ਸਧਾਰਨ ਵਿਅਕਤੀ ਤੋਂ ਲੈ ਕੇ ਸਮਰਥ ਵਿਅਕਤੀਆਂ ਤੱਕ ਅਤੇ ਵਿੱਦਿਅਕ ਪੱਖੋਂ, ਡਾਕਟਰ, ਇੰਜੀਨੀਅਰ, ਵਕੀਲ, ਪ੍ਰੋਫੈਸਰ, ਬੁਧੀਜੀਵੀ ਆਦਿ ਹੋ ਸਕਦੇ ਹਨ। ਉਹ ਲੋੜਵੰਦ ਲੋਕਾਂ ਦੀ ਮਦਦ ਦਾ ਰਾਹ ਲਭਦੇ ਹਨ। ਉਹ ਜਨ-ਸਧਾਰਨ ਨੂੰ ਲਿਖਣ ਪੜ੍ਹਨ ਦੀ, ਕਾਨੂੰਨੀ ਜਾਂ ਹੋਰ ਲੋੜੀਂਦੀ ਮਦਦ ਦੇਂਦੇ ਹਨ। ਉਹ ਆਮ ਲੋਕਾਂ ਲਈ ਖਰਾਇਤੀ ਹਸਪਤਾਲ ਖੋਲ੍ਹਦੇ ਹਨ, ਸਰਾਵਾਂ ਬਣਾਉਂਦੇ ਹਨ, ਅਨਾਥਾਲੇ, ਆਸ਼ਰਮ, ਸਕੂਲ ਆਦਿ ਚਲਾਉਂਦੇ ਹਨ ਅਤੇ ਦੁਖ ਦਰਦ ਵੇਲੇ ਹੋਰ ਮਦਦ ਦਾ ਪ੍ਰਬੰਧ ਕਰਦੇ ਹਨ। ਖ਼ਾਸ ਕਰਕੇ ਹੜ੍ਹ ਪੀੜਤਾਂ, ਸੋਕੇ, ਭੁਚਾਲ, ਮਹਾਮਾਰੀ ਦੇ ਮਾਰੇ ਲੋਕਾਂ ਦੀ ਮਦਦ ਲਈ ਦਿਨ ਰਾਤ ਇੱਕ ਕਰਦੇ ਹਨ। ਉਹਨਾਂ ਨੂੰ ਯਾਦ

ਕੀਤਾ ਜਾਂਦਾ ਹੈ, ਦੇਰ ਤੱਕ।

ਉਹਨਾਂ ਦੀਆਂ ਚਿਤਾਵਾਂ ਤੇ ਵੀ ਹਮੇਸ਼ਾਂ ਮੇਲੇ ਲਗਦੇ ਹਨ ਜਿਨ੍ਹਾਂ ਦੇਸ਼ ਕੌਮ ਲਈ ਕੁਰਬਾਨੀਆਂ ਕੀਤੀਆਂ ਹੁੰਦੀਆਂ ਹਨ। ਆਪਾ ਕੁਰਬਾਨ ਕੀਤਾ ਹੁੰਦਾ ਹੈ। ਕੁਰਬਾਨੀ ਤਾਂ ਲੋਕ ਭਲਾਈ ਦੀ ਇੰਤਹਾ ਹੈ। ਉਹ ਆਪਣੀ ਉਮਰ ਨਾਲੋਂ ਕਈ ਗੁਣਾਂ ਵੱਧ ਲੰਮੀ ਉਮਰ ਸ਼ਹੀਦੀ ਬਾਅਦ ਭੋਗਦੇ ਹਨ। ਉਹ ਆਉਣ ਵਾਲੀਆਂ ਨਸਲਾਂ ਲਈ ਚਾਨਣ ਮੁਨਾਰਾ ਬਣੇ ਰਹਿੰਦੇ ਹਨ।

ਉਮਰ ਲੇਖਕਾਂ ਦੀ ਵੀ ਲੰਮੀ ਹੰਦੀ ਹੈ। ਸਮਾ ਪਾ ਕੇ ਜੇ ਕਲਮਕਾਰ ਗੁਆਚ ਵੀ ਜਾਵੇ ਤਾਂ ਵੀ ਕਲਮ ਦੀ ਕਰਾਮਾਤ ਨਹੀਂ ਗੁਆਚਦੀ। ਬਹੁਤ ਸਾਰੀਆਂ ਕਿਰਤਾਂ ਹਨ ਜਿਨ੍ਹਾਂ ਦੀ ਸੈਕੜੇ-ਹਜ਼ਾਰਾਂ ਸਾਲਾਂ ਬਾਅਦ ਵੀ ਬੜੀ ਮਹੱਤਵਪੂਰਨ ਥਾਂ ਹੈ ਪਰ ਕਈਆਂ ਲੇਖਕਾਂ ਬਾਰੇ ਮਤਭੇਦ ਹੈ।

ਮਨੁੱਖ ਹਰ ਕਰਮ ਜ਼ਿੰਦਗੀ ਵਿਚ ਲਾਹਾ ਤੇ ਵਾਹਵਾ ਖੱਟਣ ਲਈ ਕਰਦਾ ਹੈ ਜਾਂ ਉਹ, ਉਹ ਕਾਰਜ ਕਰਦਾ ਹੈ ਜਿਸ ਵਿਚ ਖ਼ੁਸ਼ੀ ਅਨੁਭਵ ਕਰਦਾ ਹੈ। ਲਾਹਾ ਨਾ ਖੱਟਣ ਵਾਲੇ ਨੂੰ ਸਤਿਗੁਰੂ ਅਰਜਨ ਦੇਵ ਜੀ ਵੀ ਨਕਾਰਦੇ ਹਨ ਅਤੇ ਉਪਦੇਸ਼ ਕਰਦੇ ਹਨ :

***ਪ੍ਰਾਣੀ ਤੂੰ ਆਇਆ ਲਾਹਾ ਲੈਣਿ।।***
***ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ।। -ਮਹਲਾ ੫***

ਲਾਹਾ ਏਥੇ ਓਥੇ ਸੁਖ ਦੇਂਦਾ ਹੈ:-

***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।। -ਮਹਲਾ ੫***

ਲਾਹ ਖੱਟਣ ਵਾਸਤੇ ਦੁਖ ਸੁਖ ਤੋਂ ਉੱਤੇ ਉਠਣ ਦੀ ਲੋੜ ਹੁੰਦੀ ਹੈ। ਸੰਸਾਰ ਦੀਆਂ ਵਸਤਾਂ, ਏਥੋਂ ਦੇ ਰਿਸ਼ਤਿਆਂ ਨਾਤਿਆਂ ਤੋਂ ਮੋਹ ਭੰਗ ਕਰਨ ਦੀ ਲੋੜ ਹੁੰਦੀ ਹੈ। ਖ਼ੁਸ਼ੀ ਗ਼ਮੀ ਹੀ ਨਹੀਂ ਮਿੱਟੀ ਤੇ ਸੋਨੇ, ਅੰਮ੍ਰਿਤ ਤੇ ਜ਼ਹਿਰ, ਮਾਨ ਤੇ ਅਪਮਾਨ, ਗ਼ਰੀਬੀ ਤੇ ਰਾਜ ਨੂੰ ਸਮਸਰ ਜਾਨਣ ਦੀ ਲੋੜ ਹੁੰਦੀ ਹੈ। ਇਹ ਸਭ ਜੀਵਣ ਪਦਵੀ ਪਾਉਣ ਲਈ ਜ਼ਰੂਰੀ ਹੈ। ਜੀਵਣ ਪਦਵੀ ਮੋਹ ਮਮਤਾ ਛੱਡੇ ਬਿਨਾ ਪਾਈ ਨਹੀਂ ਜਾ ਸਕਦੀ। ਇਸ ਬਿਧ ਨੂੰ ਦਸਣ ਲਈ ਕੌਣ ਸਹਾਈ ਹੋ ਸਕਦਾ ਹੈ। ਸਤਿਗੁਰੂ ਅਮਰਦਾਸ ਜੀ ਲਿਖਦੇ ਹਨ :

***ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ।।***
***ਗੁਰ ਕੈ ਭਾਣੈ ਜੋ ਚਲੈ ਤਾ ਜੀਵਣ ਪਦਵੀ ਪਾਹਿ।।***

ਜ਼ਿੰਦਗੀ ਦਾ ਮਕਸਦ ਜੀਵਣ ਪਦਵੀ ਪਾਉਣਾ ਹੀ ਹੋਣਾ ਚਾਹੀਦਾ ਹੈ। ਉਸ ਲਈ ਸੰਸਾਰਕ ਮੋਹ ਮਾਇਆ ਤੋਂ ਛੁਟਕਾਰਾ ਪਾਉਣਾ ਹੁੰਦਾ ਹੈ। ਫਿਰ ਪਿਤਾ ਦਾ ਰਾਜ, ਬਾਲਕ ਧਰੂ ਨੂੰ ਬੰਨ੍ਹਦਾ ਨਹੀਂ, ਪਿਤਾ ਦਾ ਡਰ ਪ੍ਰਹਿਲਾਦ ਨੂੰ ਭੈ ਭੀਤ ਨਹੀਂ ਕਰਦਾ ਤੇ ਕਿਸੇ ਗੋਪੀਚੰਦ, ਗੌਤਮ ਨੂੰ ਰਾਜਭਾਗ ਡੁਲਾਉਂਦਾ ਨਹੀਂ। ਭਗਤੀ ਕਰਨ ਵਾਲਿਆਂ ਦਾ ਜੀਵਨ ਸਹਿਜ ਹੁੰਦਾ ਹੈ। ਮਰਨ ਪਿਛੋਂ ਵੀ ਉਹ ਲੰਮੇਂ ਸਮੇਂ ਤਕ ਮਾਰਗ ਦਰਸ਼ਕ ਦੇ ਰੂਪ ਵਿਚ ਯਾਦ ਕੀਤੇ ਜਾਂਦੇ ਹਨ। ਸੋ ਜਿਹੜਾ ਮਕਸਦ ਜੀਵਣ ਪਦਵੀ ਪਾਉਣਾ ਹੈ। ਉਹ ਉੱਤੇ ਲਿਖੀ ਬਾਣੀ ਵਿਚ ਕਿਸ ਦੇ ਭਾਣੇ ਵਿਚ ਰਹਿ ਕੇ ਪੂਰਾ ਹੁੰਦਾ ਹੈ। ਇਸ ਬਾਰੇ ਤੀਜੇ ਪਾਤਸ਼ਾਹ ਨੇ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ।

# ਕੂੜੈ ਕੀ ਪਾਲਿ ਵਿਚਹੁ ਨਿਕਲੈ

ਕੂੜ ਜਾਂ ਝੂਠ, ਸੱਚ ਦੇ ਉਲਟ ਹੈ। ਜੇ ਸੱਚ ਪੁਰਾਣਾ ਨਹੀਂ ਹੁੰਦਾ ਤਾਂ ਝੂਠ ਛੇਤੀ, ਨਵਾਂ ਹੀ ਆਪਣਾ ਅਸਰ ਤੇ ਅਰਥ ਗਵਾ ਲੈਂਦਾ ਹੈ। ਫਿਰ ਝੂਠ ਦੇ ਪੈਰ ਤਾਂ ਹੁੰਦੇ ਹੀ ਨਹੀਂ ਹਨ। ਇਹ ਵੱਖਰੀ ਗੱਲ ਹੈ ਕਿ ਝੂਠ ਬੋਲਣ ਵਾਲਾ ਵਿਅਕਤੀ ਭਰਮ ਭੁਲੇਖੇ ਦਾ ਸ਼ਿਕਾਰ ਰਹਿੰਦਾ ਹੈ ਕਿ ਉਸਦੀ ਗੱਲ ਬਣ ਗਈ ਹੈ। ਕਿਸੇ ਨੂੰ ਪਤਾ ਹੀ ਨਹੀਂ ਲੱਗਾ ਕਿ ਉਸਨੇ ਝੂਠ ਬੋਲਿਆ ਹੈ। ਉਸਦੇ ਝੂਠ ਨੇ ਉਸਦਾ ਸੁਖ ਬਣਾ ਦਿੱਤਾ ਹੈ।

ਜੇ ਝੂਠ ਚੰਗੀ ਚੀਜ਼ ਹੋਵੇ ਤਾਂ ਇਹ ਪਤਾ ਲੱਗਿਆਂ ਵੀ ਚੰਗਾ ਅਸਰ ਹੋਣਾ ਚਾਹੀਦਾ ਹੈ ਕਿ ਇਹ ਝੂਠ ਹੈ। ਝੂਠ ਨੂੰ ਸੱਚ ਬਣਾ ਕੇ ਪੇਸ਼ ਕਰਨ ਦੀ ਲੋੜ ਨਹੀਂ ਹੋਣੀ ਚਾਹੀਦੀ। ਜੇ ਝੂਠ ਨੂੰ ਸੱਚ ਬਣਾ ਕੇ ਪੇਸ਼ ਕਰਦੇ ਹਾਂ ਤਾਂ ਇਹ ਸਮਝਿਆ ਜਾਣਾ ਚਾਹੀਦਾ ਹੈ ਕਿ ਝੂਠ ਝੂਠ ਹੈ ਸੱਚ ਨਹੀਂ ਹੈ। ਝੂਠ ਹਾਨੀਕਾਰਕ ਹੈ, ਲਾਭਦਾਇਕ ਨਹੀਂ, ਝੂਠ ਇਤਬਾਰ ਬਣਾਉਂਦਾ ਨਹੀਂ, ਗਵਾਉਂਦਾ ਹੈ। ਝੂਠ ਦਾ ਪਤਾ ਲੱਗਣ ਤੇ ਲੋਕਾਂ ਦੀ ਚੰਗੀ ਰਾਏ ਨਹੀਂ ਬਣਦੀ। ਇਹ ਮਿਥਿਆ ਹੈ, ਅਸੱਤ ਹੈ। ਅਤੇ ਜੇ ਝੂਠ ਸੱਚ ਦਾ ਮੁਕਾਬਲਾ ਕਰਨਾ ਹੀ ਪਵੇ ਤਾਂ ਇਹ ਗੱਲ ਬਿਲਕੁਲ ਸੱਚ ਹੈ ਕਿ, "ਕੂੜ ਨ ਪੁਜੇ ਸੱਚ ਨੂੰ ਸੌ ਘਾੜਤਿ ਘੜੀਏ।"

ਕਈ ਵਿਅਕਤੀ ਹੀ ਨਹੀਂ ਕਈ ਲਿਖਤਾਂ ਵੀ ਕੂੜ-ਕੁਸੱਤ ਦੀ ਵਕਾਲਤ ਕਰਨ ਲੱਗ ਜਾਂਦੀਆਂ ਹਨ। ਉਹ ਝੂਠ ਬੋਲਣ ਨੂੰ ਮਾੜਾ ਭੈੜਾ ਨਹੀਂ ਸਮਝਦੀਆਂ, ਪਾਪ ਨਹੀਂ ਮੰਨਦੀਆਂ, ਭਾਗਵਤ ਅਤੇ ਵਸ਼ਿਸ਼ਠ ਸੰਹਿਤਾ ਵਿੱਚ ਲਿਖਿਆ ਹੋਇਆ ਹੈ ਕਿ ਇਸਤਰੀ ਨਾਲ ਹਾਸਾ ਮਖੌਲ ਕਰਨ ਵਿੱਚ, ਵਿਆਹ ਸਮੇਂ, ਆਪਣੀ ਰੋਜੀ ਰੋਟੀ ਵਾਸਤੇ, ਜਾਨੀ ਨੁਕਸਾਨ ਹੋਣ ਤੋਂ ਡਰਦੇ ਹੋਏ, ਧਨ ਦਾ ਨੁਕਸਾਨ ਹੁੰਦਾ ਵੇਖ ਕੇ, ਗਊ ਤੇ ਬ੍ਰਾਹਮਣ ਦਾ ਲਾਭ ਜਾਂ ਭਲਾ ਸੋਚਣ ਵਾਸਤੇ, ਹਿੰਸਾ ਨੂੰ ਠਲ੍ਹ ਪਾਉਣ ਵਾਸਤੇ ਝੂਠ ਬੋਲਣਾ ਪਾਪ ਨਹੀਂ ਹੈ।

ਇਹਨਾਂ ਦਲੀਲਾਂ ਨੂੰ ਅਧਾਰ ਬਣਾ ਕੇ ਕਈ ਮਨੁਖ ਝੂਠ ਬੋਲਣ ਨੂੰ ਉਚਿਤ ਸਮਝਦੇ ਹਨ ਜਦੋਂ ਕਿ ਝੂਠ ਬੋਲਣਾ ਸਰਵਸਥਾ ਅਨੁਚਿਤ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ :

***ਝੂਠੇ ਕਉ ਨਾਹੀ ਪਤਿ ਨਾਉ।।***
***ਕਬਹੂ ਨ ਸੂਚਾ ਕਾਲਾ ਕਾਉ।।***

ਇਸਤੋਂ ਵੀ ਅਗਾਂਹ ਆਪ ਜੀ ਦੀ ਬਾਣੀ ਵਿਚ ਆਇਆ ਹੈ :

***ਕੂੜੁ ਬੋਲਿ ਮੁਰਦਾਰ ਖਾਇ।। (ਮਹਲਾ ੧)***

ਹੁਣ ਇਹ ਸੋਚਿਆ ਜਾ ਸਕਦਾ ਹੈ ਕਿ ਅਸੀਂ ਮੁਰਦਾਰ ਖਾਣ ਨੂੰ ਕਿਸਤਰ੍ਹਾਂ ਸਮਝਦੇ ਹਾਂ। ਇਹ ਚੰਗੀ ਚੀਜ਼ ਹੈ ਜਾਂ ਮਾੜੀ।

ਗੁਰੂ ਸਾਹਿਬ ਲਿਖਦੇ ਹਨ ਕਿ ਝੂਠ ਬੋਲਣ ਵਾਲਾ ਅਪਵਿੱਤਰ ਹੁੰਦਾ ਹੈ। ਉਹਦਾ ਮੂੰਹ ਜੂਠਾ ਹੁੰਦਾ ਹੈ :

***ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ।। -ਮਹਲਾ ੧***

ਸਾਡੇ ਪੌਰਾਣਿਕ ਹਵਾਲਿਆਂ ਵਿੱਚ ਦੋ ਚਰਿੱਤਰ ਝੂਠ ਨਾ ਬੋਲਣ ਕਰਕੇ ਹੀ ਉਭਰੇ ਹਨ। ਭਾਵੇਂ ਉਹਨਾਂ ਨੇ ਕਿੰਨੀਆਂ ਮੁਸੀਬਤਾਂ ਦਾ ਸਾਹਮਣਾ ਕੀਤਾ। ਉਹਨਾਂ ਵਿਚੋਂ ਇੱਕ ਸੀ ਸਤਿਵਾਦੀ ਹਰੀਸ਼ ਚੰਦਰ ਜਿਸ ਨੇ ਰਾਜ ਭਾਗ ਦੇ ਸੁਖ ਤੋਂ ਬੀਵੀ-ਬੱਚੇ ਦਾ ਲਿਹਾਜ਼ ਕਰਨ ਬਾਰੇ ਸੋਚਣ ਦੀ ਥਾਂ ਸਤਿਵਾਦੀ ਅਖਵਾਉਣਾ ਪਸੰਦ ਕੀਤਾ। ਦੂਜਾ ਚਰਿੱਤਰ ਹੈ ਧਰਮ ਪੁੱਤਰ ਯੁਧਿਸ਼ਟਰ ਦਾ। ਜਿਸ ਬਾਰੇ ਆਖਿਆ ਜਾਂਦਾ ਹੈ ਉਸ ਨੇ ਇੱਕ ਵਾਰ ਝੂਠ ਬੋਲਿਆ ਸੀ। ਉਹ ਵੀ ਭਾਵੇਂ ਸਥਿਤੀ ਵਿੱਚ ਘਿਰੇ ਹੋਏ ਨੇ ਅੱਧਾ ਝੂਠ ਬੋਲਿਆ ਸੀ। ਏਨਾ ਹੀ ਆਖਿਆ ਸੀ ਕਿ ਅਸ਼ਵਥਾਮਾ ਮਰ ਗਿਆ ਹੈ। ਮਰਨ ਵਾਲਾ ਅਸ਼ਵਥਾਮਾ ਮਨੁੱਖ ਸੀ ਜਾਂ ਹਾਥੀ, ਇਹ ਉਸ ਨੇ ਗੋਲ ਕਰ ਦਿੱਤਾ ਸੀ। ਪਰ ਇਹ ਵੀ ਅੱਜ ਤਕ ਝੂਠ ਬੋਲਣਾ ਸਮਝਿਆ ਜਾਂਦਾ ਹੈ।

ਕਈ ਮਨੁੱਖ ਤਾਂ ਬਿਨਾ ਲੋੜ ਤੋਂ ਝੂਠ ਬੋਲਦੇ ਹਨ। ਅਰ ਬੋਲਦੇ ਹੀ ਨਹੀਂ, ਝੂਠ ਲਿਖਦੇ ਹਨ। ਫਿਰ ਉਹੀ ਝੂਠ ਪੀੜ੍ਹੀ ਦਰ ਪੀੜ੍ਹੀ ਅਗਾਂਹ ਤੋਰਦੇ ਹਨ, ਕਈ ਵਾਰੀ ਬਿਲਕੁਲ ਬੇਲੋੜਾ ਹੀ। ਕਈ ਵਾਰੀ ਕੋਈ ਚਿੱਠੀ ਲਿਖਦਾ ਹੈ। ਲਿਖਣ ਲੱਗਿਆਂ ਉਸਦੇ ਮਨ ਵਿੱਚ ਸੋਚ ਆ ਜਾਂਦੀ ਹੈ ਕਿ ਉਹ ਚਿੱਠੀ ਉਸਨੂੰ ਪਹਿਲਾਂ ਲਿਖਣੀ ਚਾਹੀਦੀ ਸੀ। ਇਸ ਨੂੰ ਆਪਣੀ ਗ਼ਲਤੀ ਮੰਨਣ ਦੀ ਥਾਂ ਤੇ ਉਹ ਚਿੱਠੀ ਤੇ ਕੁਝ ਚਿਰ ਪਹਿਲਾਂ ਦੀ ਤਾਰੀਖ਼ ਪਾ ਦੇਂਦਾ ਹੈ। ਜੇ ਚਿੱਠੀ ਲਿਖਣ ਵਾਲੇ ਦਿਨ ਦੀ ਤਾਰੀਖ਼ ਪਾਉਂਦਾ ਤਾਂ ਸੱਚ ਹੁੰਦਾ। ਪਰ ਇਸ ਝੂਠ ਦੀ ਲੋੜ ਕੀ ਹੈ? ਇਸ ਬਾਰੇ ਸੋਚਿਆ ਹੀ ਨਹੀਂ ਜਾਂਦਾ।

ਕਈਆਂ ਨੂੰ ਕੋਈ ਮਿਲਣ ਆਉਂਦਾ ਹੈ ਜਾਂ ਟੈਲੀਫ਼ੂਨ ਕਰਦਾ ਏ ਤਾਂ ਅੰਦਰ ਬੈਠਿਆਂ ਆਖ ਦਿੱਤਾ ਜਾਂਦਾ ਹੈ ਕਿ ਉਹ ਘਰ ਨਹੀਂ। ਇਹ ਉਸਦਾ ਕੋਈ ਬੱਚਾ ਜਾ ਉਸ ਦੀ ਬੀਵੀ ਆਖਦੇ ਹਨ। ਇਸ ਝੂਠ ਬੋਲਣ ਦੀ ਲੋੜ! ਬਸਾਂ ਗੱਡੀਆਂ ਵਿਚ ਬਿਨਾਂ ਟਿਕਟ ਸਫ਼ਰ ਕਰਨ ਵਾਲੇ ਜਦੋਂ ਫੜੇ ਜਾਂਦੇ ਹਨ। ਝੂਠ ਬੋਲਦੇ ਹਨ ਕਿ ਉਹ ਦੂਰੋਂ ਨਹੀਂ ਸਨ ਚੜ੍ਹੇ, ਭੱਜ ਕੇ ਚੜ੍ਹਨ ਕਰਕੇ ਟਿਕਟ ਨਹੀਂ ਸਨ ਲੈ ਸਕੇ ਜਾਂ ਉਹਨਾਂ ਦੀ ਜੇਬ ਵਿਚ ਪੈਸੇ ਨਹੀਂ। ਕਈ ਵਾਰ ਤਾ ਕੋਈ ਦਫ਼ਤਰਾਂ ਵਿੱਚ ਨੌਕਰੀ ਕਰਦਾ ਛੁੱਟੀ ਲੈਣ ਵਾਸਤੇ ਆਪਣੇ ਮਾਂ-ਬਾਪ ਜਾਂ ਕਿਸੇ ਹੋਰ ਰਿਸ਼ਤੇਦਾਰ ਦੀ ਮੌਤ ਬਾਰੇ ਝੂਠਾ ਲਿਖਦਾ ਹੈ। ਇਹ ਸਥਿਤੀ ਉਸ ਵੇਲੇ ਹਾਸੋਹੀਣੀ ਹੋ ਜਾਂਦੀ ਹੈ ਜਦੋਂ ਇੱਕ ਵਕਫੇ ਬਾਅਦ ਫਿਰ ਉਸੇ ਦੀ ਮੌਤ ਦਾ ਬਹਾਨਾ ਬਣਾ ਕਰਕੇ ਦੁਬਾਰਾ ਛੁੱਟੀ ਮੰਗਦਾ ਹੈ। ਛੋਟੇ ਬੱਚਿਆਂ ਨਾਲ ਤਾਂ ਬਹੁਤੀ ਵਾਰੀ ਝੂਠ ਬੋਲਿਆ ਜਾਂਦਾ ਹੈ ਨਾ ! ਇਸੇ ਤਰ੍ਹਾਂ ਦੇ ਛੋਟੇ ਛੋਟੇ ਝੂਠਾਂ ਦੀਆਂ ਕਈ ਢੇਰੀਆਂ ਮਨੁੱਖ ਆਪਣੇ ਆਲੇ ਦੁਆਲੇ ਲਾਈ ਜਾਂਦਾ ਹੈ ਜਿਹੜੀਆਂ ਰਲ ਕੇ ਵੱਡਾ ਢੇਰ ਬਣ ਜਾਂਦੀਆਂ ਹਨ। ਇਹਨਾਂ ਝੂਠਾਂ ਪ੍ਰਤੀ ਸਿੱਖ ਦੀ ਕੀ ਪਹੁੰਚ ਹੋਣੀ ਚਾਹੀਦੀ ਹੈ ਬਾਰੇ ਸੂਰਜ ਪ੍ਰਕਾਸ਼ ਅਨੁਸਾਰ ਦਸਮੇਸ਼ ਜੀ ਸੰਗਤ ਨੂੰ ਉਪਦੇਸ਼ ਦੇਂਦੇ ਹਨ :

*ਸੁਨੈ ਨ ਝੂਠ ਨ ਮੁਖਿ ਤੇ ਕਹੈ*
*ਸੰਗਿ ਝੂਠ ਕੇ ਪ੍ਰੀਤਿ ਨ ਗਹੈ।*

ਗੁਰੂ ਅਰਜਨ ਦੇਵ ਜੀ ਨੇ ਪੁਰੀਆ ਅਤੇ ਚੂਹੜ ਸਿਖ ਨੂੰ ਜੋ ਉਪਦੇਸ਼ ਦਿੱਤਾ, ਗੁਰ ਪ੍ਰਤਾਪ ਸੂਰਜ ਵਿੱਚ ਇੰਝ ਦਰਜ ਹੈ :

*ਸ੍ਰੀ ਮੁੱਖ ਤੇ ਸ਼ੁਭ ਵਾਕ ਉਚਾਰਾ।*
*ਤਿਆਗਹੁ ਝੂਠ ਕ੍ਰੋਧ ਹੰਕਾਰਾ।*
*ਝੂਠ ਸਮਾਨ ਪਾਪ ਨਹੀਂ ਕੋਈ।*
*ਨਹੀਂ ਝੂਠ ਤੇ ਸ਼ੁਭ ਗਤ ਕੋਈ।*

*ਕਲਿ ਕੋ ਕੂਰ ਕਹੇ ਅਭਿਮਾਨੀ।*
*ਕੂਰ ਵਿਕਾਰਨ ਕੀ ਰੱਜਧਾਨੀ।*

*—ਭਾਈ ਸੰਤੋਖ ਸਿੰਘ।*

ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਲਿਖਿਆ ਹੈ :

*ਮਿਥਿਆ ਵਚਨ ਨ ਕਬਹੂ ਭਾਖੇ।।*

ਇਹਨਾਂ ਦੇ ਮੁੱਢਮੂਲ ਵਿੱਚ ਸਤਿਗੁਰੂ ਜੀ ਦਾ ਕੂੜ ਤੋਂ ਬਚਣ ਦਾ ਉਪਦੇਸ਼ ਹੀ ਹੈ :

***ਬਿਖੁ ਬਿਹਾਜਹਿ ਬਿਖੁ ਮੋਹ ਪਿਆਸੇ,***
***ਕੂੜੁ ਬੋਲਿ ਬਿਖੁ ਖਾਵਣਿਆ।। (ਮਹਲਾ ੩)***

ਝੂਠ ਉਂਜ ਬੜਾ ਚੰਗਾ ਲਗਦਾ ਹੈ। ਝੂਠ ਬੋਲ ਕੇ ਦੂਜੇ ਨੂੰ ਧੋਖਾ ਦੇਣ ਵਾਲੇ, ਉਸ ਨਾਲ ਛਲ ਕਪਟ ਕਰਨ ਵਾਲੇ, ਆਪਣੇ ਆਪ ਨੂੰ ਬੜੇ ਚਤੁਰ ਚਲਾਕ ਸਮਝਦੇ ਹਨ। ਹੋ ਸਕਦਾ ਹੈ ਉਹਨਾਂ ਨੂੰ ਵਕਤੀ ਤੌਰ ਤੇ ਲਾਭ ਵੀ ਮਿਲ ਜਾਏ। ਕਿਸੇ ਨੂੰ ਉਹਨਾਂ ਦੀ ਚਤੁਰਾਈ ਦਾ ਪਤਾ ਨਾ ਲਗੇ ਪਰ ਫਿਰ ਵੀ ਇਸ ਦਾ ਸਦੀਵੀ ਸੁਖ ਬਣਦਾ ਹੀ ਨਹੀਂ। ਇਹ ਤਾਂ ਉਸੇ ਤਰ੍ਹਾਂ ਹੀ ਹੈ ਜਿਵੇਂ ਕੱਲਰ ਵਾਲੀ ਪੈਲੀ ਵਿੱਚ ਫਸਲ ਬੀਜਣੀ। ਫਿਰ ਖਲਵਾੜੇ ਕਾਹਦੇ ਲਗਣੇ ਹਨ? ਸਤਿਗੁਰੂ ਰਾਮ ਦਾਸ ਜੀ ਲਿਖਦੇ ਹਨ:-

***ਕਲਰੁ ਖੇਤੁ ਨੋ ਕੂੜੁ ਜਮਾਇਆ ਸਭ ਕੂੜੈ ਦੇ ਖਲਵਾਰੇ।***

ਜਿਸਨੂੰ ਸਾਡੇ ਸਤਿਗੁਰੂ ਸਾਹਿਬਾਨ ਨੇ ਹੀ ਸਵੀਕਾਰ ਨਹੀਂ ਕੀਤਾ ਉਸਦਾ ਪੱਲਾ ਫੜ ਕੇ ਕਿਸੇ ਦਾ ਪਾਰ ਉਤਾਰਾ ਨਹੀਂ ਹੋ ਸਕਦਾ ਕਿਉਂਕਿ:-

***ਕੂੜ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ।।***

ਮਨੁੱਖ ਹੈ ਤਾਂ ਸੱਚ ਦਾ ਢੂੰਢਾਊ। ਉਹ ਕੂੜ ਵਿਚ ਵੀ ਸੱਚ ਲੱਭਣਾ ਚਾਹੁੰਦਾ ਹੈ। ਪਰ ਜਦੋਂ :

***ਕੂੜ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ।। (ਮਹਲਾ ੪)***

ਤਾਂ ਫਿਰ ਮਨੁੱਖ ਕਿਉਂ ਨਾ ਸਮਝੇ ਕਿ ਜਿਹੜਾ ਕੂੜ ਮਿੱਠਾ ਲੱਗਦਾ ਹੈ, ਸ਼ਹਿਦ ਵਰਗਾ ਹੈ. ਉਸ ਨੇ ਸਾਡੇ ਪੂਰ ਨੂੰ ਪਾਰ ਨਹੀਂ ਲਗਾਉਣਾ। ਮੰਝਧਾਰ ਵਿਚ ਡੋਬ ਦੇਣਾ ਹੈ ਤਾਂ ਫਿਰ ਉਸ ਕੂੜ ਤੋਂ ਛੁਟਕਾਰਾ ਪਾਇਆ ਜਾਏ। ਕੂੜ ਦੇ ਪੜਦੇ ਨੂੰ, ਉਸਦੀ ਕੰਧ ਨੂੰ ਪਾਸੇ ਕਰ ਦਿੱਤਾ ਜਾਏ। ਕਿਉਂਕਿ :

***ਕੂੜ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ।। (ਮਹਲਾ ੩)***

ਇਸ ਦਾ ਨਤੀਜਾ ਇੰਜ ਸਾਡੇ ਸਾਹਮਣੇ ਆਏਗਾ :

***ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ।।***
***ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ।। (ਮਹਲਾ ੩)***

ਇਹ ਸਵਾਲ ਤਾਂ ਕਈ ਵਾਰੀ ਖੜਾ ਹੁੰਦਾ ਹੋਵੇਗਾ ਕਿ :

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।***

ਪਰ ਇਸਦੇ ਜਵਾਬ ਲਈ ਆਪਣੀ ਚਲਾਕੀ, ਚਤੁਰਾਈ, ਸਿਆਣਪ, ਵਿਦਵਤਾ, ਗਿਆਨ, ਬੁਧੀ ਤਾਂ ਝੂਠ ਨੂੰ ਸੱਚ ਕਰਨ ਦੀ ਜੁਗਤ ਦੀ ਲੋੜ ਨਹੀਂ ਸਗੋਂ :

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।।***

ਤੇ ਅਮਲ ਕਰਨ ਦੀ ਲੋੜ ਹੈ।

# ਪਰਮੇਸਰੁ ਪਾਰਬ੍ਰਹਮ ਬੇਅੰਤੁ

ਵੀਹਵੀਂ ਸਦੀ ਦਾ ਮਨੁੱਖ ਬਹੁਤ ਸਾਰੀਆਂ ਬ੍ਰਹਮੰਡ ਦੀਆਂ ਪਹੇਲੀਆਂ ਖੋਲਣ ਲਗ ਪਿਆ ਹੈ। ਗਿਣਤੀ ਦੇ ਵਰ੍ਹਿਆਂ ਵਿੱਚ ਹੀ ਵਿਲੱਖਣ ਖੋਜਾਂ ਨੇ ਰੋਮਾਂਚਕਾਰੀ ਜਾਣਕਾਰੀ ਤੇ ਸੁਖ ਦੇ ਕੇ ਮਨੁੱਖੀ ਦਿਮਾਗ ਦਾ ਕਮਾਲ ਸਾਹਮਣੇ ਲਿਆਂਦਾ ਹੈ। ਜਿਨ੍ਹਾਂ ਜਾਣਕਾਰੀਆਂ ਤੇ ਸੁਖਾਂ ਬਾਰੇ ਕਦੀ ਸੋਚਿਆ ਹੀ ਜਾਂਦਾ ਸੀ ਉਹ ਹੁਣ ਸਮਰਥ ਵਿਅਕਤੀ ਦੇ ਨੇੜੇ ਲੱਗਦੀਆਂ ਹਨ। ਬ੍ਰਹਿਮੰਡ ਵਿਚ ਵਿਦਮਾਨ ਪਦਾਰਥਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਰਹੀ ਹੈ ਉਹਨਾਂ ਦੀ ਵਰਤੋਂ ਤਾਂ ਕੀਤੀ ਜਾ ਰਹੀ ਹੈ। ਪਰ ਇਹ ਸਾਰਾ ਕੁਝ ਕਿਸ ਨੇ ਬਣਾਇਆ, ਕਿਵੇਂ ਬਣਾਇਆ ਤੇ ਉਹ ਪਰਮ ਸੱਤਾ ਕਿੱਡੀ ਕੁ ਵੱਡੀ ਹੈ, ਦਾ ਪਾਰਾਵਾਰ ਨਹੀਂ ਪਾਇਆ ਜਾ ਸਕਿਆ।

ਇਸ ਸੱਤਾ ਬਾਰੇ ਸਾਡੇ ਰਿਸ਼ੀ-ਮੁਨੀ, ਪੀਰ-ਪੈਗੰਬਰ ਆਪਣੇ ਤਪ-ਚਿੰਤਨ ਦੇ ਅਧਾਰ ਤੇ ਅਨੁਭਵ ਪੇਸ਼ ਕਰਦੇ ਆ ਰਹੇ ਹਨ। ਵੇਦਾਂ ਦੇ ਸਮੇਂ ਤੋਂ ਪਰਮਸੱਤਾ ਬਾਰੇ ਸਮਝਣ ਦਾ ਯਤਨ ਰਿਹਾ ਹੈ। ਕੁਦਰਤੀ ਤਾਕਤਾਂ ਦੀ ਉਸਤਤੀ ਤੇ ਅਰਾਧਨਾ ਵੀ ਹੁੰਦੀ ਰਹੀ ਹੈ। ਉਪਨਿਸ਼ਦਾਂ ਵਿਚ ਉਸ ਪਰਮਸੱਤਾ ਪਰਮਾਤਮਾ ਦਾ ਪਤਾ ਲਗਦਾ ਹੈ। ਏਸੇ ਦੇ ਸਿਰਜੇ ਵਿਧਾਨ ਅਨੁਸਾਰ ਦੁਨਿਆਵੀ ਮਨੁੱਖ ਦੀ ਸਮਝ ਵਿੱਚ ਆਏ, ਗ੍ਰਹਿ, ਉਪਗ੍ਰਹਿ, ਸੂਰਜ, ਚੰਦ, ਤਾਰੇ, ਆਪਣੀ ਮਰਯਾਦਾ ਵਿਚ ਘੁੰਮ ਰਹੇ ਹਨ। ਭਾਵੇਂ ਸਭ ਕੁਝ ਸਵੈਚਾਲਿਤ ਹੈ ਪਰ ਹੈ ਉਸਦੇ ਹੁਕਮ ਵਿੱਚ। ਉਸ ਬਾਰੇ ਆਪਣੇ ਅਨੁਭਵਾਂ ਅਹਿਸਾਸਾਂ ਨੂੰ ਵਰਨਣ ਕਰਨਾਂ ਤਾਂ ਗੂੰਗੇ ਦੇ ਗੁੜ ਖਾਣ ਤੋਂ ਬਾਅਦ ਸੁਆਦ ਦਸਣ ਵਾਲੀ ਗੱਲ ਹੈ।

ਸਤਿਗੁਰੂ ਅਰਜਨ ਦੇਵ ਜੀ ਨੇ ਉਸ ਦੀ ਲੀਲਾ ਨੂੰ ਏਨਾ ਕਹਿ ਕੇ ਵਡਿਆਇਆ ਹੈ :

***ਪਰਮੇਸਰੁ ਪਾਰਬ੍ਰਹਮ ਬੇਅੰਤ।***

ਉਸਦੀ ਮਹਿਮਾ ਨੂੰ ਨਾ ਵੇਦ ਜਾਣ ਸਕੇ ਹਨ ਨਾ ਬ੍ਰਹਮਾ, ਅਵਤਾਰ, ਸ਼ੰਕਰ, ਦੇਵਤੇ ਆਦਿ। ਉਸ ਦਾ ਅੰਤ ਕੋਈ ਨਹੀਂ ਪਾ ਸਕਿਆ। ਉਹ ਮਨ ਬੁਧੀ ਦੀ ਪਕੜ ਤੋਂ ਪਰ੍ਹੇ ਹੈ, ਧੰਨਤਾ ਯੋਗ ਹੈ, ਅਵਿਨਾਸ਼ੀ ਸੱਤਾ ਹੈ। ਉਪਨਿਸ਼ਦਾਂ ਵਿੱਚ ਉਸ ਨੂੰ ਨੇਤਿ ਨੇਤਿ ਕਿਹਾ ਹੈ।

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਜਾਪ ਸਾਹਿਬ, ਅਕਾਲ ਉਸਤਤ ਆਦਿ ਬਾਣੀਆਂ ਵਿਚ ਮਨੁੱਖ ਮਾਤਰ ਨੂੰ ਸਮਝਾਉਣ ਲਈ, ਉਸ ਨੂੰ ਗਿਆਨ ਦੇਣ ਲਈ ਪਰਮਾਤਮਾ ਦੀ ਸਿਫ਼ਤ ਕੀਤੀ ਹੈ। ਉਹਨਾਂ ਇਹ ਗਿਆਨ ਦਿੱਤਾ ਹੈ :

***ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।।***

ਪਰ ਉਹ ਹਰ ਥਾਂ ਹੈ:

***ਜਲੇ ਹਰੀ। ਥਲੇ ਹਰੀ। ਉਰੇ ਹਰੀ। ਬਨੇ ਹਰੀ।***
***ਗਿਰੇ ਹਰੀ। ਗੁਫੇ ਹਰੀ। ਛਿਤੇ ਹਰੀ। ਨਭੇ ਹਰੀ।***

ਹਰ ਥਾਂ ਹੀ ਨਹੀਂ ਉਹ ਹਰ ਇਕ ਵਿੱਚ ਵਸਦਾ ਹੈ। ਜੀਵ-ਆਤਮਾ ਪਰਮ-ਆਤਮਾ ਦਾ ਹੀ ਹਿੱਸਾ ਹੈ। ਇਸ ਦੀ ਸੋਝੀ ਮਨੁੱਖ ਨੂੰ ਹੋ ਜਾਵੇ ਤਾਂ ਉਹ ਉਸ ਦੇ ਨੇੜੇ ਹੋ ਸਕਦਾ ਹੈ। ਉਸਦੀ ਸੋਝੀ

ਕਰਨ ਲਈ ਜਪੀ ਤਪੀ ਆਪਣੇ ਆਪਣੇ ਤਰੀਕੇ ਨਾਲ ਤਪ ਕਰਦੇ ਹਨ। ਇਹਨਾਂ ਤਪਸਵੀਆਂ ਵਿਚੋਂ ਦੋ ਬਾਲ-ਭਗਤਾਂ ਦਾ ਸਾਡੇ ਗ੍ਰੰਥਾਂ ਵਿੱਚ ਕਈ ਵਾਰ ਹਵਾਲਾ ਆਇਆ ਹੈ। ਜੀਵ ਨੂੰ; ਉਹਨਾਂ ਭਗਤਾਂ-ਧਰੂ-ਪ੍ਰਹਿਲਾਦ -ਵਾਂਗ ਨਾਮ ਜਪਣ ਲਈ ਕਿਹਾ ਗਿਆ ਹੈ। ਦੋਵੇਂ ਰਾਜ ਘਰਾਣਿਆਂ ਦੇ ਬਾਲਕ ਸਨ ਤੇ ਉਹਨਾਂ ਨੂੰ ਗਿਆਨ ਕਰਵਾ ਦਿਤਾ ਕਿ ਪਰਮਾਤਮਾ ਦੀ ਭਗਤੀ ਕਿਸੇ ਰਾਜ ਸੁਖ ਨਾਲੋਂ ਕਿਤੇ ਵੱਧ ਅਨੰਦਦਾਇਕ ਹੈ।

ਉਹ ਕੋਟ ਬ੍ਰਹਮੰਡ ਕੋ ਠਾਕੁਰ ਸੁਆਮੀ ਦੀ ਲਖਤਾ ਕਿਵੇਂ ਹੋਵੇ? ਸ਼ੇਖ਼ ਫ਼ਰੀਦ ਜੀ ਜੀਵ ਨੂੰ ਬਾਹਰਮੁਖੀ ਤੋਂ ਅੰਦਰ ਮੁਖੀ ਹੋਣ ਲਈ ਕਹਿੰਦੇ ਹਨ:-

*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ।*

ਹੀਏ ਵਿਚ ਉਸ ਅਗਮ, ਅਗੋਚਰ ਸੁਆਮੀ ਨੂੰ ਇਸ ਲਈ ਢੂੰਢਣ ਦੀ ਲੋੜ ਹੈ ਕਿਉਂਕਿ ਉਹ ਆਪ ਤਾਂ ਸਤਿ ਹੈ ਹੀ, ਉਸਦਾ ਕੀਤਾ ਹੋਇਆ ਵੀ ਸਤਿ ਹੈ। ਗੁਰੂ ਨਾਨਕ ਜੀ ਦੀ ਬਾਣੀ ਵਿਚ ਆਇਆ ਹੈ :

***ਹਰਿ ਕਾ ਮੰਦਰੁ ਆਖੀਐ ਕਾਇਆ ਕੋਟ ਗੜੁ।।***

ਗੁਰੂ ਤੇਗ ਬਹਾਦਰ ਜੀ ਹੋਰ ਨੇੜੇ ਦੀਆਂ ਮਿਸਾਲਾਂ ਦਿੰਦੇ ਹਨ :

***ਪੁਹਪ ਮਧ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।***

ਫੁਲ ਵਿਚ ਖ਼ੁਸ਼ਬੂ ਹੁੰਦੀ ਹੈ, ਉਸ ਖ਼ੁਸ਼ਬੂ ਨਾਲ ਹਿਰਦਾ ਸੁਆਦ ਸੁਆਦ ਹੁੰਦਾ ਹੈ ਪਰ ਉਹ ਖ਼ੁਸ਼ਬੂ ਵੇਖੀ ਤਾਂ ਨਹੀਂ ਨਾ ਜਾ ਸਕਦੀ। ਸ਼ੀਸ਼ੇ ਵਿਚ ਆਪਣੀ ਪਰਛਾਈ ਵੇਖੀ ਜਾ ਸਕਦੀ ਹੈ ਪਰ ਸ਼ੀਸ਼ਾ ਸਹੀ ਸਾਫ਼ ਹੋਣਾ ਚਾਹੀਦਾ ਹੈ, ਇਹ ਨਾ ਹੋਵੇ ਉਸ ਉਤੇ ਮਿਟੀ-ਘੱਟਾ, ਧੂੜ ਜੰਮੀ ਹੋਈ ਹੋਵੇ।

ਹਰ ਦੁੱਧ ਵਿੱਚ ਜੇ ਉਹ ਸਹੀ ਹੈ, ਘਿਓ ਹੁੰਦਾ ਹੈ। ਉਸ ਘਿਓ ਨੂੰ ਕੱਢਣ ਲਈ ਤਰਦਦ ਕਰਨਾ ਪੈਂਦਾ ਹੈ। ਉਸ ਨੂੰ ਕਰੀਮ, ਦਹੀਂ ਰਿੜਕਣ ਦੀ ਪ੍ਰਕਿਰਿਆ ਵਿਚੋਂ ਲੰਘਾਉਣਾ ਜ਼ਰੂਰੀ ਹੈ। ਕਿਸੇ ਵੀ ਸੰਸਾਰਕ ਕਲਾ ਕੌਸ਼ਲ, ਗਿਆਨ ਨੂੰ ਸਿੱਖਣ ਲਈ ਸਾਲਾਂ ਬਧੀ ਸਮਾਂ ਲਗਦਾ ਹੈ ਫਿਰ ਵੀ ਹਰ ਇੱਕ ਵਿਦਿਆਥੀ ਦੀ ਪ੍ਰਾਪਤੀ ਇੱਕੋ ਜਿੰਨੀ ਨਹੀਂ ਰਹਿੰਦੀ। ਹਰ ਕੋਈ, ਹੱਥਾਂ ਦਾ. ਇੱਕੋ ਜਿਨਾਂ ਸੁਚਾ ਨਹੀਂ ਹੁੰਦਾ, ਨਾ ਹੀ ਕਿਸੇ ਡਾਕਟਰੀ, ਇੰਜੀਨੀਅਰੀ ਜਾਂ ਹੋਰ ਪ੍ਰੀਖਿਆ ਵਿਚ ਹਰ ਇੱਕ ਦੇ ਇੱਕੋ ਜਿੰਨੇ ਨੰਬਰ ਹੁੰਦੇ ਹਨ। ਪਰਮੇਸਰ ਦੀ ਲਖਤਾ ਕਰਨ ਬਾਰੇ ਵੀ ਸਾਧਨਾ ਵਿੱਚ ਸਮਾਂ ਲਗੇਗਾ। ਹਰ ਇੱਕ ਦੀ ਪ੍ਰਾਪਤੀ ਵੀ ਵੱਖਰੀ ਵੱਖਰੀ ਹੋਵੇਗੀ।

ਮਨੁਖ ਤਾਂ ਕਬੀਰ ਜੀ ਦੀ ਬਾਣੀ ਅਨੁਸਾਰ ਰਾਮ ਕੀ ਅੰਸ ਹੈ। ਸਾਡੇ ਅੰਦਰ ਵੀ ਉਸੇ ਦਾ ਵਾਸਾ ਹੈ ਜੋ ਬ੍ਰਹਿਮੰਡ ਵਿਚ ਸਮਾਇਆ ਹੋਇਆ ਹੈ ਪਰ ਉਹ ਐਵੇਂ ਥੋੜ੍ਹਾ ਮਿਲਦਾ ਹੈ :

***ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।। ਪੀਪਾ***

ਸਤਿਗੁਰੂ ਗੋਬਿੰਦ ਸਿੰਘ ਜੀ ਆਮ ਵਿਅਕਤੀ ਦੇ ਸਮਝ ਆਉਣ ਵਾਲੀਆਂ ਉਦਾਹਰਨਾਂ ਦੇ ਕੇ ਸਮਝਾਉਂਦੇ ਹਨ।

ਅੱਗ ਵਿਚੋਂ ਅਨੇਕਾਂ ਚਿਣਗਾਂ ਨਿਕਲੀਆਂ ਪਰ ਉਹ ਅੱਗ ਤੋਂ ਵਖਰੀ ਹਸਤੀ ਨਹੀਂ ਰਖਦੀਆਂ। ਉਹ ਅਖ਼ੀਰ ਉਸ ਅੱਗ ਵਿਚ ਹੀ ਸਮਾ ਜਾਂਦੀਆਂ ਹਨ। ਇਸੇ ਤਰ੍ਹਾਂ ਪਾਣੀ ਵਿਚੋਂ ਤਰੰਗਾਂ ਉਠਦੀਆਂ ਹਨ। ਉਹਨਾਂ ਤਰੰਗਾਂ ਦਾ ਵੀ ਅਲਗ ਵਜੂਦ ਨਹੀਂ ਰਹਿੰਦਾ ਉਹ ਉਸ ਪਾਣੀ ਦਾ ਹੀ ਹਿਸਾ ਹੁੰਦਾ ਹੈ। ਏਸੇ ਤਰ੍ਹਾਂ ਧੂੜ ਮਿੱਟੀ ਦੇ ਕਣ ਹਨ ਉਹ ਹਵਾ ਹਨੇਰੀ ਕਾਰਨ ਉੱਡਦੇ ਹਨ ਪਰ ਵਾਪਸ ਆ ਕੇ ਮਿਟੀ ਦਾ ਹਿਸਾ ਹੀ ਬਣ ਜਾਂਦੇ ਹਨ। ਏਸੇ ਤਰ੍ਹਾਂ ਹੀ :

*ਤੈਸੇ ਬਿਸ੍ਰ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ।*

ਪਾਰਬ੍ਰਹਮ ਪਰਮੇਸਰ ਨੂੰ ਖੋਜਣ ਨਾਲ ਮਨੁੱਖ ਦਾ ਮਨੋਰਥ ਪੂਰਾ ਹੋਵੇਗਾ। ਇਹ ਵੀ ਆਪੇ ਨਹੀਂ ਹੋ ਸਕਦਾ। ਹਰ ਸਿੱਖਿਆ ਲਈ ਸਿੱਖਿਆਰਥੀ ਨੂੰ ਸਿਖਿਅਕ ਤੇ ਮਿਹਨਤ ਦੀ ਲੋੜ ਹੈ ਫਿਰ ਉਸ ਪਰਮਪਿਤਾ ਦੀ ਖੋਜ ਕਰਨ ਲਈ ਜਪ ਤਪ ਦੀ ਲੋੜ ਹੈ। ਉਹ ਕਿਸ ਦੀ ਕਿਰਪਾ ਨਾਲ ਸੰਭਵ ਹੈ :

*ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ।।*
*ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ।। ਮ. ੫*

ਭਗਤ ਕਬੀਰ ਜੀ ਵੀ ਕਹਿੰਦੇ ਹਨ ਕਿ ਉਹਨਾਂ ਨੂੰ ਆਪਣੇ ਸਤਿਗੁਰੂ ਦੀ ਕਿਰਪਾ ਨਾਲ ਪਰਮੇਸੁਰੁ ਪਾਰਬ੍ਰਹਮ ਬੇਅੰਤ ਦੀ ਲਖਤਾ ਹੋਈ ਹੈ।

# ਉਸਤਤਿ ਕਵਨ ਕਰੀਜੈ

ਉਸਤਤਿ, ਮਹਿਮਾ, ਮਾਣ ਵਡਿਆਈ ਹੈ, ਸੋਭਾ ਹੈ। ਕਿਸੇ ਦੇ ਗੁਣਾਂ ਦਾ ਪ੍ਰਗਟਾਵਾ ਹੈ। ਪਰ ਕਿਸ ਦੀ ਉਸਤਤਿ ਕੀਤੀ ਜਾ ਸਕਦੀ ਹੈ? ਕਿਵੇਂ ਉਸਤਤਿ ਕੀਤੀ ਜਾ ਸਕਦੀ ਹੈ? ਕਿੰਨੀ ਕੁ ਉਸਤਤਿ ਕੀਤੀ ਜਾ ਸਕਦੀ ਹੈ? ਜਿਸ ਨੇ ਉਸਤਤਿ ਕਰਨੀ ਹੈ, ਉਸਦੀ ਕੀ ਸਮਰਥਾ ਹੈ? ਇਸ ਦਾ ਆਖ਼ਰੀ ਫੈਸਲਾ ਸਹਿਜੇ ਨਹੀਂ ਕੀਤਾ ਜਾ ਸਕਦਾ।

ਇੱਕ ਵਿਅਕਤੀ ਹੈ, ਉਹ ਕਿਸੇ ਦੇ ਗੁਣਾਂ ਨੂੰ ਸਮਝਦਾ ਹੈ, ਉਹਨਾਂ ਗੁਣਾਂ ਪ੍ਰਤੀ ਆਦਰ ਸਤਿਕਾਰ ਦੀ ਭਾਵਨਾ ਰਖਦਾ ਹੈ। ਉਸ ਗੁਣਵਾਨ ਦੀ ਉਸ ਦੇ ਮਨ ਵਿਚ ਕਦਰ ਹੈ ਪਰ ਉਸ ਨੂੰ ਉਸਤਤਿ ਕਰਨ ਦੀ ਜਾਚ ਨਹੀਂ। ਉਹ ਗੂੰਗੇ ਦੇ ਗੁੜ ਖਾਣ ਵਾਂਗ ਮਾਣੇ ਗਏ ਸੁਆਦ ਨੂੰ ਬਿਆਨ ਨਹੀਂ ਕਰ ਸਕਦਾ ਹੈ।

ਇੱਕ ਦੂਜਾ ਵਿਅਕਤੀ ਹੈ ਜਿਹੜਾ ਉਸਤਤਿ ਕਰਨ ਵਾਲੇ ਦੇ ਕੱਦ ਬੁੱਤ ਦੀ ਉਸਤਤਿ ਕਰ ਸਕੇ ਜਾਂ ਨਾ, ਖੁਦ ਪਛਾਣਿਆ ਜਾਂਦਾ ਹੈ। ਭਾਵੇਂ ਉਸ ਨੇ ਸ਼ਬਦ ਜਾਲ ਬਹੁਤ ਸੰਘਣਾ ਬੁਣਿਆ ਹੋਇਆ ਹੈ ਪਰ ਉਹ ਜਾਲ ਕਿਸੇ ਕੰਮ ਨਹੀਂ ਆਉਂਦਾ ਕਿਉਂਕਿ ਉਸ ਸ਼ਬਦ ਜਾਲ ਦੇ ਧਾਗੇ ਚਾਪਲੂਸੀ ਦੇ ਹੁੰਦੇ ਹਨ। ਉਸ ਦੇ ਪੋਲੇ ਪੋਲੇ, ਢਿਲੇ ਢਿਲੇ ਵਾਕਾਂ ਅਤੇ ਜੋ ਬੋਲ ਰਿਹਾ ਹੈ, ਤਾਂ ਬੋਲਾਂ ਦੇ ਹਾਵ ਭਾਵ ਤੋਂ ਪਤਾ ਲਗਦਾ ਹੈ ਕਿ ਉਹ ਦੂਸਰੇ ਦੀ ਖੁਸ਼ਾਮਦ ਕਰ ਰਿਹਾ ਹੈ, ਝੂਠੀ ਪ੍ਰਸੰਸਾ। ਕੁਦਰਤੀ ਗੱਲ ਹੈ ਕਿ ਝੂਠੀ ਪ੍ਰਸੰਸਾ ਦੇ ਪਿਛੇ ਕੋਈ ਸਵਾਰਥ ਹੁੰਦਾ ਹੈ। ਕੁਝ ਪ੍ਰਾਪਤ ਕਰਨ ਦੀ ਲਾਲਸਾ ਹੁੰਦੀ ਹੈ। ਅਤੇ ਫਿਰ ਚਾਪਲੂਸੀ ਸੰਬੰਧਿਤ ਵਿਅਕਤੀ ਦੇ ਸਾਹਮਣੇ ਕੀਤੀ ਜਾਂਦੀ ਹੈ ਜਾਂ ਉਸਦੇ ਕਿਸੇ ਮਿੱਤਰ ਸਨੇਹੀ ਸਾਹਮਣੇ ਜਾਂ ਫਿਰ ਲਿਖ ਕੇ, ਪੜ੍ਹਾਈ ਜਾਂਦੀ ਹੈ ਇਸ ਦੇ ਪਿਛੇ ਦੂਸਰੇ ਨੂੰ ਖੁਸ਼ ਕਰਨ ਦੀ ਅਦਾਕਾਰੀ ਹੁੰਦੀ ਹੈ। ਜਿਸ ਨੂੰ ਖੁਸ਼ ਕਰਨ ਦੀ ਨੀਯਤ ਹੁੰਦੀ ਹੈ, ਉਹ ਪਤਾ ਨਹੀਂ ਖੁਸ਼ ਹੁੰਦਾ ਹੈ ਜਾਂ ਨਹੀਂ ਵਿਉਂਤ ਅਨੁਸਾਰ ਕੰਮ ਆਉਂਦਾ ਹੈ ਜਾਂ ਨਹੀਂ। ਉਸਤਤਿ ਦੀਆਂ ਖੰਡ ਵਿਚ ਲਬੇੜ ਕੇ ਧਰੀਆਂ ਗੰਦਲਾਂ ਖਾ ਕੇ ਉਸ ਦੀ ਹਉਮੈ ਨੂੰ ਪੱਠੇ ਜ਼ਰੂਰ ਪੈ ਜਾਂਦੇ ਹਨ। ਉਹ ਹੰਕਾਰੀ ਜ਼ਰੂਰ ਹੋ ਜਾਂਦਾ ਹੈ। ਉਹ ਆਪਣੇ ਆਪ ਨੂੰ ਬਹੁਤ ਕੁਛ ਸਮਝ ਬੈਠਦਾ ਹੈ ਤੇ ਕਈ ਵਾਰ ਇਹ ਭੁਲੇਖਾ ਉਮਰ ਭਰ ਪਾਲੀ ਰਖਦਾ ਹੈ।

ਉਸਤਤਿ ਤਾਂ ਅੰਦਰੋਂ ਫੁੱਟਦੀ ਹੈ ਚਸ਼ਮੇ ਵਾਂਗ। ਉਹ ਤਾਂ ਇਕ ਵੇਗ ਹੁੰਦਾ ਹੈ, ਪਰਵਾਹ। ਕਿਸੇ ਦੀ ਮਹਿਮਾ ਕਾਰਨ ਅੰਦਰੋਂ ਭਿੱਜਾ ਵਿਅਕਤੀ ਜਦੋਂ ਵਾਹ ਵਾਹ, ਧੰਨ ਧੰਨ ਕਹਿ ਰਿਹਾ ਹੁੰਦਾ ਹੈ ਤਾਂ ਉਸਤਤਿ ਹੈ। ਭਾਵੇਂ ਉਸਦਾ ਸ਼ਬਦ ਭੰਡਾਰ ਉਸਦੇ ਮਨੋਭਾਵਾਂ ਨੂੰ ਪ੍ਰਗਟ ਕਰਨ ਦੇ ਸਮਰਥ ਨਹੀਂ ਹੁੰਦਾ ਪਰ ਉਸਤਤਿ ਅੰਦਰਲਾ ਸੱਚ ਲੁਕਿਆ ਨਹੀਂ ਰਹਿੰਦਾ। ਕਿਉਂਕਿ ਉਹ ਸੱਚ, ਖੁਸ਼ੀ, ਖੇੜਾ ਤੇ ਮਸਤੀ ਪ੍ਰਦਾਨ ਕਰਦਾ ਹੈ, ਹਿਰਦੇ ਦੀ ਬਾਣੀ ਪ੍ਰਗਟਾਉਂਦਾ ਹੈ।

ਉਸਤਤਿ ਦਾ ਸ਼ਬਦ ਚਿੱਤਰ ਪੇਸ਼ ਕਰਦਿਆਂ ਸਹਿਜੇ ਹੀ ਉਪਮਾ ਅਲੰਕਾਰ ਬੱਝ ਜਾਂਦਾ ਹੈ। ਕਿਉਂਕਿ ਜਿਸ ਦੀ ਉਪਮਾ ਕੀਤੀ ਜਾਂਦੀ ਹੈ, ਉਸਦਾ ਕੋਈ ਉਪਮੇਯ ਹੁੰਦਾ ਹੈ, ਕੋਈ ਉਪਮਾਨ। ਉਹਨਾਂ ਦਾ ਇਕ ਸਾਂਝਾ ਧਰਮ ਹੁੰਦਾ ਹੈ ਅਤੇ ਵਾਚਕ। ਮਿਸਾਲ ਦੇ ਤੌਰ ਉਤੇ ਜੇ ਕਿਸੇ ਦੀ ਉਸਤਤਿ ਕਰਨ ਲਗਿਆਂ ਉਸ ਦੇ ਮੁੱਖ ਬਾਰੇ ਕਹਿਣਾ ਹੈ ਕਿ ਉਸ ਦਾ ਮੁਖ ਚੰਨ ਵਰਗਾ ਹੈ,

ਤਾਂ ਇਸ ਵਿਚ ਉਪਮੇਯ ਮੁੱਖ ਹੈ, ਚੰਨ ਉਪਮਾਨ ਹੈ। ਦੋਹਾਂ ਦੇ ਸਾਂਝੇ ਧਰਮ, ਸੁੰਦਰਤਾ, ਪ੍ਰਕਾਸ਼, ਸੀਤਲਤਾ ਤੇ ਸੋਭਾ ਆਦਿ ਹਨ। ਵਾਚਕ ਸ਼ਬਦ ਹੈ ਵਰਗਾ। ਇਹਨਾਂ ਚਹੁੰ ਅੰਗਾਂ ਵਿਚੋਂ ਕੋਈ ਲੁਪਤ ਵੀ ਹੋ ਸਕਦਾ ਹੈ। ਉਸਤਤਿ ਫੇਰ ਵੀ ਸਹੀ ਅਰਥਪੂਰਨ ਤੇ ਪ੍ਰਭਾਵਸ਼ਾਲੀ ਹੁੰਦੀ ਹੈ, ਪਰ ਤਾਂ ਜੇ ਚਾਪਲੂਸੀ ਨਾ ਬਣ ਜਾਵੇ।

ਉਸਤਤਿ ਕਰਨ ਲਈ ਕੁਝ ਗੁਣਾਂ ਨੂੰ ਵਿਚਾਰ ਅਧੀਨ ਲਿਆਇਆ ਜਾਂਦਾ ਹੈ। ਉਹ ਗੁਣ ਇੱਕ ਪ੍ਰਕਾਰ ਦੀਆਂ, ਦਿੱਸ ਰਹੀਆਂ ਸ਼ਕਤੀਆਂ ਹਨ। ਇਨ੍ਹਾਂ ਅਨੁਸਾਰ ਹੀ ਤੁਲਨਾ ਕੀਤੀ ਜਾਂਦੀ ਹੈ ਕਿ ਜਿਸ ਦੀ ਉਪਮਾ ਕੀਤੀ ਜਾਂਦੀ ਹੈ ਉਸ ਵਿਚ ਉਹ ਸ਼ਕਤੀਆਂ ਕੈਸੀਆਂ ਤੇ ਕਿਸ ਮਾਤਰਾ ਵਿਚ ਹਨ? ਉਹ ਉਸ ਤਰ੍ਹਾਂ ਦੇ ਸ਼ਕਤੀਵਾਨਾਂ ਵਿਚ ਕਿਸ ਥਾਂ ਠਹਿਰਦਾ ਹੈ? ਕਿੰਨਾ ਕੁ ਉੱਚਾ ਹੈ?

ਰਾਜਾ ਸ਼ਕਤੀ ਦਾ ਪ੍ਰਤੀਕ ਮੰਨਿਆ ਗਿਆ ਹੈ। ਜ਼ਮੀਨਾਂ ਜਾਇਦਾਦਾਂ ਦੇ ਮਾਲਕ, ਸਰਦਾਰੀਆਂ ਮਾਨਣ ਵਾਲੇ ਹੀ ਵੱਡੇ ਗਿਣੇ ਜਾਂਦੇ ਹਨ। ਕਈ ਆਪਣੀ ਕੌਮ ਨੂੰ ਵੱਡਾ ਗਿਣਦੇ ਹਨ। ਕਈ ਆਪਣੇ ਸੁਖਾਂ ਦਾ ਖਜ਼ਾਨਾ ਸਮੋਈ ਬੈਠੇ ਹੁੰਦੇ ਹਨ। ਇਹ ਵੀ ਵਿਚਾਰ ਕਰਨੀ ਹੁੰਦੀ ਹੈ, ਸੂਰਮਿਆਂ ਵਿਚ, ਸੰਸਾਰ ਦੇ ਸੁਖਾਂ ਨੂੰ ਭੋਗਣ ਵਿਚ, ਜੋਗੀਆਂ ਵਿਚ, ਗ੍ਰਿਸਤੀਆਂ ਵਿਚ, ਨਵੇਂ ਕੰਮਾਂ ਤੇ ਵਸਤੂਆਂ ਦੀ ਉਤਪਤੀ ਵਿਚ, ਕੋਈ ਕਿੰਨਾ ਕੁ ਉਸਤਤਿ ਕਰਨ ਯੋਗ ਹੈ? ਸ਼ਾਹੂਕਾਰੀ ਤੇ ਵਪਾਰ ਵਿਚ ਕੋਈ ਕਿੰਨੀ ਕੁ ਰਾਸ ਦਾ ਮਾਲਕ ਹੈ? ਕੋਈ ਕਿੰਨਾ ਕੁ ਦਰਬਾਰ ਲਾ ਕੇ ਨਿਆਂ ਕਰਦਾ ਹੈ ਤੇ ਸਰਨ ਆਏ ਦੀ ਲਾਜ ਰਖਦਾ ਹੈ? ਉਸਦੇ ਲਛਮੀ ਦੇ ਭੰਡਾਰੇ ਕਿੰਨੇ ਕੁ ਭਰੇ ਹਨ? ਗਿਆਨੀਆਂ ਵਿਚ ਉਸਦੀ ਕੀ ਥਾਂ ਹੈ? ਧਰਮ ਕਰਮ੍ਹ ਤੇ ਤੀਰਥ ਨੇਮ ਕਰਨ ਵਿਚ ਉਹਦੀ ਜੁਗਤ ਕੀ ਹੈ? ਸਿਧਾਂ ਤੇ ਕਰਮ ਕਾਂਡੀਆਂ ਵਿਚ ਉਸਦਾ ਕੀ ਥਾਂ? ਉਸ ਦੀ ਆਗਿਆ ਦਾ ਉਸ ਦੇ ਹੁਕਮ ਦਾ ਕੀ ਮਹੱਤਵ ਹੈ ? ਉਸ ਦੇ ਅਖਤਿਆਰ ਕੀ ਹਨ? ਕੀ ਕੋਈ ਉਸਦੀ ਤਾਕਤ ਨਾਲ ਬੋਲਦਾ ਹੈ ਜਾਂ ਆਪਣੀ ਤਾਕਤ ਨਾਲ। ਫਿਰ ਉਸਤਤਿ ਕਰਨ ਦੀ ਸਮਝ ਕਿਥੋਂ ਪੈਦਾ ਹੁੰਦੀ ਹੈ? ਕਿੰਨ੍ਹਾਂ ਵਿਚ ਮਿਲ ਬੈਠ ਕੇ ਜੱਸ ਗਾਇਆ ਜਾ ਸਕਦਾ ਹੈ?

ਉਤੇ ਦੱਸਿਆਂ ਗੁਣਾਂ ਸੰਬੰਧੀ ਗੱਲਾਂ ਦਾ ਉੱਤਰ ਦੇਣ ਲਗਾ ਮਨੁੱਖ ਇਕ ਨਤੀਜੇ ਤੇ ਤਾਂ ਪੁਜਦਾ ਹੀ ਹੈ ਕਿ ਸੰਸਾਰ ਦਾ ਕੋਈ ਵੀ ਜੀਅ, ਉਕਤ ਸਭ ਗੁਣਾਂ ਦਾ ਮਾਲਕ ਨਹੀਂ ਹੋ ਸਕਦਾ। ਸਾਰੇ ਗੁਣ ਕੀ, ਉਸ ਅੰਦਰਲੀ ਇੱਕ ਇੱਕ ਸ਼ਕਤੀ ਵੀ ਕਈ ਵਾਰ ਵਕਤੀ ਹੁੰਦੀ ਹੈ। ਪਤਾ ਨਹੀਂ ਕਦੋਂ ਕਿਸੇ ਰਾਜੇ ਨੇ ਭਿਖਾਰੀ ਬਣ ਜਾਣਾ ਹੁੰਦਾ ਹੈ, ਅਮੀਰ ਨੇ ਗ਼ਰੀਬ ਹੋ ਜਾਣਾ ਹੁੰਦਾ ਹੈ, ਸਰਦਾਰੀਆਂ ਖੁੱਸ ਜਾਣੀਆਂ ਹੁੰਦੀਆਂ ਹਨ ਆਦਿ। ਪਤਾ ਨਹੀਂ ਕਦੋ ਕਿਸੇ ਬਹਾਦਰ ਨੂੰ ਪਰਾਧੀਨ ਹੋਣਾ ਪੈਣਾ ਹੈ। ਗਿਆਨੀ ਨੇ ਸਿਖਰ ਤੋਂ ਡਿਗ ਪੈਣਾ ਹੈ। ਇਸ ਹਾਲਤ ਵਿੱਚ ਉਸਤਤਿ ਕਿਸ ਦੀ ਕੀਤੀ ਜਾਏ ਇਸ ਬਾਰੇ ਸਤਿਗੁਰੂ ਅਰਜਨ ਦੇਵ ਜੀ ਰਾਗ ਗੂਜਰੀ ਦੀ ਇਕ ਅਸਟਪਦੀ ਵਿਚ ਸਭ ਗੁਣਾਂ ਦੇ ਸੁਆਮੀ ਨੂੰ ਸੰਬੋਧਿਤ ਹਨ। ਅਸਟਪਦੀ ਦੀਆਂ ਪਹਿਲੀਆਂ ਤੁਕਾਂ ਹਨ :

*ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ॥*
*ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥*
*ਪਿਤਾ ਮੇਰੋ ਬਡੋ ਧਨੀ ਅਗਮਾ॥*
*ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥ (ਪੰਨਾ ੫੦੭)*

ਉਸ ਦੇ ਸਰਵਗੁਣ ਸੰਪੰਨ ਹੋਣ ਅਤੇ ਸਾਧ ਸੰਗਤ ਰਾਹੀਂ ਉਸ ਦਾ ਜੱਸ ਗਾਏ ਜਾਣ ਦੇ ਬਾਵਜੂਦ ਉਸਦੀ ਉਸਤਤਿ ਕਰਨੀ ਮਨੁੱਖ ਦੀ ਸਮਰਥਾ ਵਿਚ ਨਹੀਂ। ਸਤਿਗੁਰੂ ਜੀ ਨੇ ਬਾਣੀ

ਵਿੱਚ ਲਿਖਿਆ ਹੈ :

***ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ।। ਮਹਲਾ ੫***

ਉਸਦੀ ਮਹਿਮਾ ਨੂੰ ਕੋਈ ਜਾਣ ਸਕਿਆ ਹੀ ਨਹੀਂ, ਨਾ ਧਰਮ ਗ੍ਰੰਥ, ਨਾ ਦੇਵੀ ਦੇਵਤੇ ਤੇ ਨਾ ਅਵਤਾਰ :

***ਮਹਿਮਾ ਨ ਜਾਨਹਿ ਬੇਦ।।***
***ਬ੍ਰਹਮੇ ਨਹੀ ਜਾਨਹਿ ਭੇਦ।। ਮਹਲਾ ੫***

ਨਾ ਅਕਾਲ ਪੁਰਖ ਦੀ ਮਹਿਮਾ ਜਾਂ ਉਸਤਤਿ ਕੀਤੀ ਜਾ ਸਕਦੀ ਹੈ, ਨਾ ਸਤਿਗੁਰੂ ਦੀ ਕਿਉਂਕਿ ਦੋਵੇਂ ਇੱਕ ਹਨ :

***ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ।।***
***ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ।। ਮਹਲਾ ੫***

ਇਹੀ ਆਖਿਆ ਜਾ ਸਕਦਾ ਹੈ :

***ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ।।***
***ਜੋ ਕਿਛੁ ਕਰੈ ਸੁ ਆਪਣ ਭਾਣੈ।। ਮਹਲਾ ੫***

ਇਹ ਸਤਿਗੁਰੂ ਦੀ ਹੀ ਵਡਿਆਈ ਹੈ ਕਿ ਉਸ ਦਾ ਨਾਂ ਕੋਈ ਵੈਰੀ ਹੈ ਨਾ ਉਸ ਲਈ ਬੇਗਾਨਾ ਹੈ। ਏਥੋਂ ਤੱਕ ਕਿ ਜੇ ਕੋਈ ਸਤਿਗੁਰੂ ਨਾਲ ਵੈਰ ਕਮਾਵੇ, ਉਸ ਦੀ ਨਿੰਦਿਆ ਕਰੇ, ਉਸ ਲਈ ਅਪਸ਼ਬਦ ਵਰਤੇ ਤਾਂ ਉਸ ਦੇ ਸਰਧਾਵਾਨ ਸਿੱਖਾਂ-ਸੇਵਕਾਂ ਨੂੰ ਭਾਵੇਂ ਗੁੱਸਾ ਆ ਜਾਏ ਤੇ ਉਹ ਭਾਵੇਂ ਸਤਿਗੁਰੂ ਨੂੰ ਵੀ ਅਰਜ਼ ਕਰਨ ਕਿ ਉਸ ਗੁਰ ਦੋਖੀ ਨੂੰ ਮੱਥੇ ਨਹੀਂ ਲਾਉਣਾ ਪਰ ਜਦੋਂ ਉਹ ਸਤਿਗੁਰੂ ਦੀ ਸਰਨ ਆ ਜਾਂਦਾ ਹੈ ਤਾਂ ਸਤਿਗੁਰੂ ਨਿਰਵੈਰ ਹੋ ਕੇ ਉਸ ਨੂੰ ਬਖ਼ਸ਼ ਲੈਂਦਾ ਹੈ।

ਮਨੁੱਖ ਵੀ ਕਈ ਵਾਰ ਭਜਨ ਬੰਦਗੀ ਕਰਕੇ, ਧਨ ਪਦਾਰਥ ਕਰਕੇ ਜਾਂ ਕੋਈ ਸ਼ਕਤੀ ਪ੍ਰਾਪਤ ਕਰਕੇ ਆਪੇ ਵਿਚ ਫੁੱਲਿਆ ਨਹੀਂ ਸਮਾਉਂਦਾ। ਪਰ ਜਦ ਸਥਿਤੀ ਬਦਲ ਜਾਂਦੀ ਹੈ ਤਾਂ ਦੂਜੇ ਦਾ ਕਸੂਰ ਦਸਦਾ ਹੈ। ਪਰ ਅਕਾਲ ਪੁਰਖ ਦੀ ਲਖਤਾ ਰਖਣ ਵਾਲੇ ਜਾਣਦੇ ਹਨ :

***ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ।। ਆਸਾ ਮਹਲਾ ੧***

ਅਤੇ ਸਮਦ੍ਰਿਸ਼ਟੀ ਰਖਦੇ ਹਨ।

ਉਹ ਸਮਝਦੇ ਹਨ ਕਿ ਸੰਸਾਰ ਦੇ ਮੋਹ ਮਾਇਆ ਵਿਚ ਫਸੇ ਬੰਦੇ, ਝੂਠੀ ਮਾਣ ਵਡਿਆਈ ਧਾਰਨ ਕਰੀ ਬੈਠੇ ਹਨ। ਉਹਨਾਂ ਦੀ ਉਸਤਤਿ ਕਰਨੀ ਵੀ ਝੂਠ ਬੋਲਣ ਵਾਂਗ ਹੈ। ਦੁਨਿਆਵੀ ਮਾਣ ਵਡਿਆਈਆਂ ਕਾਰਨ ਮਨੁੱਖ ਨਾਮ ਵਿਸਾਰੀ ਬੈਠਦਾ ਹੈ। ਸਤਿਗੁਰੂ ਅੰਗਦ ਦੇਵ ਜੀ ਇਹਨਾਂ ਮਾਣ ਵਡਿਆਈਆਂ ਨੂੰ ਅਗ ਲਾਉਣ ਦਾ ਆਦੇਸ਼ ਦੇਂਦੇ ਹਨ :

***ਨਾਨਕ ਦੁਨੀਆਂ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ।।***
***ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ।। ਮਹਲਾ ੨***

ਸੋ ਉਸਤਤਿ ਪ੍ਰਭੂ ਦੀ ਜਾਂ ਫਿਰ ਗੁਰ ਪਰਮੇਸ਼ਰ ਦੀ ਹੀ ਆਪਣੀ ਸਮਰਥਾ ਅਨੁਸਾਰ ਕਰਨੀ ਬਣਦੀ ਹੈ।

# ਸਚਹੁ ਓਰੈ ਸਭ ਕੋ

ਸਧਾਰਨ ਤੌਰ ਤੇ ਸੋਚਿਆਂ ਸੱਚ ਦਾ ਅਰਥ ਸਰਲ ਤੇ ਸਪਸ਼ਟ ਹੈ। ਉਸ ਤੋਂ ਵੀ ਸੌਖਾ ਹੈ ਕਿਸੇ ਦਾ ਕਹਿਣਾ, ਮੈਂ ਹੀ ਸੱਚ ਕਹਿ ਰਿਹਾ ਹਾਂ। ਪਰ ਇਸ ਦਾ ਨਿਤਾਰਾ ਕਿਵੇਂ ਹੋਵੇ? ਸੱਚ ਤੇ ਝੂਠ ਨੂੰ ਕਚਹਿਰੀਆਂ ਵਿੱਚ ਤਾਂ ਆਮ ਆਦਮੀ ਲਈ ਸੁਣ ਕੇ ਨਿਖੇੜਨਾ ਬੜਾ ਔਖਾ ਹੋ ਜਾਂਦਾ ਹੈ। ਕਿਉਂਕਿ ਹਰ ਮੁਕਦਮੇ ਵਿੱਚ ਦੋਵਾਂ ਧਿਰਾਂ ਦੇ ਵਕੀਲ ਬਹਿਸ ਕਰਦੇ ਹੋਏ ਆਪਣੇ ਆਪ ਨੂੰ ਸੱਚਾ ਸਾਬਤ ਕਰਨ ਲਈ ਅਕਾਸ਼ ਪਤਾਲ ਮਿਲਾ ਦੇਂਦੇ ਹਨ। ਜਦੋਂ ਕਿ ਇਹ ਵੀ ਸੱਚ ਹੈ ਕਿ ਦੋਵੇਂ ਧਿਰਾਂ ਸੱਚੀਆਂ ਹੋ ਹੀ ਨਹੀਂ ਸਕਦੀਆਂ। ਤੇ ਗਵਾਹੀਆਂ, ਉਹਨਾਂ ਬਾਰੇ ਕਿਸੇ ਨੂੰ ਕੋਈ ਭੁਲੇਖਾ ਹੀ ਨਹੀ ਹੁੰਦਾ ਕਿ ਵਕੀਲਾਂ ਦੀ ਭਾਸ਼ਾ ਬੋਲਦੀਆਂ ਹਨ।

ਸੱਚ ਦੇ ਢੂੰਡਾਊਆਂ ਲਈ ਸੱਚੇ ਵਕੀਲ ਹੋਰ ਹੁੰਦੇ ਹਨ, ਵਤੀਰਾ ਹੋਰ ਹੁੰਦਾ ਹੈ ਤੇ ਉਹਨਾਂ ਦਾ ਆਪਣਾ ਸਮਝਣ ਦਾ ਮਿਆਰ ਵੀ ਹੁੰਦਾ ਹੈ। ਉਹਨਾਂ ਲਈ ਦ੍ਰਿਸ਼ਟਮਾਨ ਵੀ ਮਿੱਥਿਆ ਹੈ। ਉਹ ਸ੍ਰਿਸ਼ਟੀ ਦੀ ਹਰ ਵਸਤੂ ਨੂੰ ਵੇਖਦੇ ਹਨ। ਆਪਣੀਆਂ ਗਿਆਨ ਇੰਦਰੀਆਂ ਰਾਹੀਂ ਜਾਂ ਕਰਮ ਇੰਦਰੀਆਂ ਰਾਹੀਂ ਉਹਨਾਂ ਦਾ ਅਹਿਸਾਸ ਕਰਦੇ ਹਨ ਅਤੇ ਸਮਝਦੇ ਹਨ ਕਿ ਉਹ ਸੱਚ ਹੋ ਕੇ ਸੱਚ ਨਹੀਂ ਹੁੰਦਾ। ਜੀਵਾਂ ਦੀ ਉਤਪਤੀ, ਉਹਨਾਂ ਦਾ ਖਾਣਾ-ਪੀਣਾ, ਬਨਸਪਤੀ ਦਾ ਵਧਣਾ-ਫੁਲਣਾ ਵੀ ਪਰਮ ਸੱਤ ਨਹੀਂ। ਵਿਅਕਤੀ ਦਾ ਨਿੱਤ-ਕਰਮ, ਰਿਸਤੇ-ਨਾਤੇ, ਸੱਜਣ-ਮਿੱਤਰ ਵੀ ਏਸੇ ਸ਼੍ਰੇਣੀ ਵਿਚ ਹਨ। ਰੋਜ ਵਾਪਰਨ ਵਾਲੀਆਂ ਘਟਨਾਵਾਂ ਭਾਵੇਂ ਅਖੀਂ ਵੇਖੀਆਂ ਹੋਣ, ਕੰਨੀ ਸੁਣੀਆਂ, ਹੋਣ ਰੇਡੀਓ ਤੇ ਸੁਣੀਆਂ ਹੋਣ, ਟੈਲੀਵੀਜਨ ਤੇ ਵੇਖੀਆਂ ਹੋਣ ਜਾਂ ਅਖ਼ਬਾਰਾਂ ਵਿੱਚ ਪੜ੍ਹ ਲਈਆਂ ਹੋਣ ਅਤੇ ਲੱਗੇ ਕਿ ਬਿਲਕੁਲ ਸੱਚ ਹੈ, ਨੰਗਾ ਸੱਚ। ਉਹ ਵੀ ਸੱਚ ਦਾ ਭੁਲੇਖਾ ਪਾਉਂਦੀਆਂ ਹਨ। ਹਾਂ, ਉਹਨਾਂ ਵਿੱਚ ਕੁਝ ਕੁ ਵਕਤੀ ਸੱਚ ਹੋਵੇਗਾ।

ਇਹ ਵਿਅਕਤੀ ਦੀ ਸਮਝ ਦਾ ਫੇਰ ਵੀ ਹੋ ਸਕਦਾ ਹੈ ਕਿਉਂਕਿ ਕੁਝ ਐਸੇ ਵੀ ਵਿਅਕਤੀ ਹਨ ਜੋ ਵੇਖ ਕੇ ਵੀ ਨਹੀਂ ਵੇਖ ਰਹੇ ਹੁੰਦੇ। ਸੁਣ ਰਹੇ ਲਗਦੇ ਹਨ ਪਰ ਸੁਣ ਨਹੀਂ ਰਹੇ ਹੁੰਦੇ। ਉਹਨਾਂ ਦੇ ਜਾਣਦੇ ਹੋਏ ਵੀ ਜਾਨਣ ਤੇ ਸੰਦੇਹ ਕੀਤਾ ਜਾ ਸਕਦਾ ਹੈ। ਇਹ ਉਹਨਾਂ ਦੀ ਮਨੋਦਸ਼ਾ ਕਾਰਨ ਹੁੰਦਾ ਹੈ। ਐਸੇ ਵਿਅਕਤੀ ਸੱਚ ਤੋਂ ਭਟਕੇ ਰਹਿੰਦੇ ਹਨ।

ਸੱਚ ਤਾਂ ਪਰਮਸੱਚ ਹੀ ਹੁੰਦਾ ਹੈ। ਉਹ ਸਦਾ ਸੱਚ ਰਹਿੰਦਾ ਹੈ ਉਸ ਨੂੰ ਸਮਾਂ ਪ੍ਰਭਾਵਿਤ ਨਹੀਂ ਕਰਦਾ। ਹਾਲਾਤ ਉਸਦਾ ਰੂਪ ਨਹੀਂ ਬਦਲਦੇ। ਉਹ ਸਦਾ ਇੱਕੋ ਜਿਹਾ ਰਹਿੰਦਾ ਹੈ, ਤਿੰਨਾਂ ਕਾਲਾਂ ਵਿਚ ਇੱਕੋ ਜਿਹਾ। ਹਰ ਵਕਤ ਇੱਕੋ ਜਿਹਾ।

ਉਪਨਿਸ਼ਦਾਂ ਵਿੱਚ ਆਏ ਵਿਚਾਰਾਂ ਅਨੁਸਾਰ ਸ਼ੰਕਰ ਭਗਵਾਨ ਨੇ ਗਹਿਨ ਚਿੰਤਨ ਕਰਕੇ ਅਤੇ ਮਨਨ ਕਰਕੇ ਦਸਿਆ ਹੈ ਕਿ ਕੇਵਲ ਬ੍ਰਹਮ ਹੀ ਸੱਚ ਹੈ। ਹੋਰ ਸਭ ਝੂਠ ਹੈ।

ਜਿਸ ਦਾ ਵੀ ਨਿਰਮਾਣ ਹੋਇਆ ਹੈ ਉਸ ਨੇ ਸਦੀਵ ਕਾਲ ਤੱਕ ਨਹੀਂ ਰਹਿਣਾ। ਉਸਦਾ ਖ਼ਾਤਮਾ ਹੋਣਾ ਹੀ ਹੋਣਾ ਹੈ। ਏਸੇ ਕਰਕੇ ਉਤਪਤੀ ਜਾਂ ਜੰਮਣਾ ਝੂਠ ਹੈ। ਪਰ ਮਰਨਾ ਸੱਚ ਹੈ। ਪਰਮਸੱਚ ਦੀ ਸੋਝੀ ਵਾਲੇ ਵਿਅਕਤੀ ਦੀ ਦ੍ਰਿਸ਼ਟੀ ਹੋਰ ਹੋ ਜਾਂਦੀ ਹੈ। ਉਸਨੂੰ ਸੰਸਾਰ ਵਿਸ਼ੈਲਾ

ਨਹੀਂ ਨਜ਼ਰ ਆਉਂਦਾ, ਹਰੀ ਦਾ ਰੂਪ ਨਜ਼ਰ ਆਉਂਦਾ ਹੈ, ਪਾਰਬ੍ਰਹਮ ਪਰਮੇਸ਼ਰ ਦਾ ਰੂਪ।

ਉਸ ਨੂੰ ਮਰਨ ਦਾ ਭੈ ਨਹੀਂ ਸਤਾਉਂਦਾ। ਉਹ ਆਪਣੇ ਨਾਲ ਧੱਕਾ ਕਰਨ ਵਾਲੇ ਨੂੰ ਵੀ ਮਾਫ਼ ਕਰ ਦੇਂਦਾ ਹੈ। ਉਹ ਸੱਚ ਦਾ ਰਾਹ ਨਹੀਂ ਛੱਡਦਾ। ਸੁਕਰਾਤ ਦਾ ਅੰਤ ਹੈਲਮਿਕ (ਜ਼ਹਿਰ) ਪੀਣ ਨਾਲ ਹੋਇਆ। ਪਰ ਉਸਦੀ ਅੰਤਮ ਅਰਦਾਸ ਸੀ, 'ਹੇ ਰੱਬਾ! ਉਹਨਾ ਨੂੰ ਮਾਫ਼ ਕਰੀਂ ਜੋ ਇਹ ਨਹੀਂ ਜਾਣਦੇ ਕਿ ਉਹ ਕੀ ਕਰ ਰਹੇ ਹਨ।'

ਉਸ ਨੇ ਜੀਵਨ ਭਰ ਚੇਤਨਾ ਤੋਂ ਕੰਮ ਲੈਣ ਨੂੰ ਅਮਲ ਵਿਚ ਲਿਆਂਦਾ ਤੇ ਏਸੇ ਦੀ ਸਿੱਖਿਆ ਦਿੱਤੀ। ਉਹ ਵਿਵੇਕ ਤੋਂ ਕੰਮ ਲੈਂਦਾ ਯੂਨਾਨ ਦੇ ਲੋਕਾਂ ਨੂੰ ਅੰਤਹਕਰਨ ਦੀ ਗੱਲ ਮੰਨਣ ਲਈ ਕਹਿੰਦਾ। ਖ਼ਾਸ ਕਰਕੇ ਨੌਜਵਾਨਾਂ ਨੂੰ ਉਸ ਦੀ ਗੱਲ ਚੰਗੀ ਲਗਦੀ। ਪਰ ਏਸੇ ਕਰਕੇ ਉਸ ਤੇ ਦੋਸ਼ ਲਗਾ ਕਿ ਉਹ ਨੌਜਵਾਨਾਂ ਨੂੰ ਕੁਰਾਹੇ ਪਾ ਰਿਹਾ ਹੈ।

ਕੋਈ ਲੋਭ ਲਾਲਚ ਉਸ ਨੂੰ ਆਪਣੇ ਸੱਚ ਤੋਂ ਦੂਰ ਨਾ ਲੈ ਜਾ ਸੱਕਿਆ। ਉਹ ਨਿਆਂਕਾਰੀ ਹੁੰਦਿਆਂ ਹੋਇਆਂ ਕਿਸੇ ਦਬਾਅ ਹੇਠ ਆ ਕੇ ਵੀ ਅਨਿਆਂ ਨਹੀਂ ਸੀ ਕਰਦਾ। ਦੋ ਹਜ਼ਾਰ ਵਰ੍ਹੇ ਪਹਿਲਾਂ ਯੂਨਾਨ ਤੇ ਸਪਾਰਟਾ ਦੇਸਾਂ ਵਿੱਚ ਲੜਾਈਆਂ ਬਹੁਤ ਹੁੰਦੀਆਂ ਸਨ। ਇੱਕ ਵਾਰ ਯੂਨਾਨ ਦਾ ਸਮੁੰਦਰੀ ਬੇੜਾ ਸਪਾਰਟਾ ਤੇ ਹਮਲਾ ਕਰਨ ਲਈ ਠਿਲ੍ਹ ਪਿਆ। ਸਮੁੰਦਰ ਵਿਚ ਬੜਾ ਭਾਰੀ ਤੂਫਾਨ ਆਇਆ। ਬੇੜਾ ਜੇ ਅਗੇ ਵਧਦਾ ਹੈ ਤਾਂ ਤਬਾਹ ਹੁੰਦਾ ਹੈ ਸੋ ਉਹ ਬੇੜਾ ਵਕਤ ਵੇਖ ਕੇ ਬਿਨਾ ਹਮਲਾ ਕੀਤੇ ਪਿਛੇ ਮੁੜ ਆਇਆ। ਦੇਸ ਦੇ ਹਾਕਮਾਂ ਨੇ ਉਸ ਬੇੜੇ ਤੇ ਜਾਣ ਬੁਝ ਕੇ ਸਪਾਰਟਾ ਤੇ ਹਮਲਾ ਨਾ ਕਰਨ ਦਾ ਦੇਸ ਧਰੋਹ ਦਾ ਦੋਸ਼ ਲਾ ਕੇ ਮੁਕਦਮਾ ਚਲਾ ਦਿੱਤਾ। ਕਚਹਿਰੀ ਦੇ ਜੱਜਾਂ ਵਿਚ ਸੁਕਰਾਤ ਵੀ ਸੀ। ਉਸ ਨੇ ਰਾਜਸੀ ਦਬਾਅ ਦੀ ਪਰਵਾਹ ਨਾ ਕਰਦਿਆਂ, ਤੂਫਾਨ ਕਾਰਨ ਬਿਨਾ ਹਮਲਾ ਕਰੇ ਮੁੜਨ ਵਾਲੇ ਬੇੜੇ ਨੂੰ ਬੇਕਸੂਰ ਮੰਨਿਆਂ। ਸ਼ਾਸਕ ਤਾਂ ਉਸਦੇ ਅਦਾਰਸ਼ਾਂ ਕਰਕੇ ਔਖੇ ਸਨ। ਉਹਨਾਂ ਨੂੰ ਬਹਾਨਾ ਮਿਲ ਗਿਆ। ਸੋ ਉਹਨਾਂ ਨੇ ਸੁਕਰਾਤ ਨੂੰ ਹੀ ਸਪਾਰਟਾ ਪੱਖੀ ਕਹਿ ਕੇ ਜੇਲ੍ਹ ਅੰਦਰ ਡੱਕ ਦਿੱਤਾ। ਸਪਾਰਟਾ ਦੇ ਰਾਜੇ ਨੂੰ ਪਤਾ ਲੱਗਾ ਕਿ ਉਸ ਕਾਰਨ ਸੁਕਰਾਤ ਨੂੰ ਜੇਲ੍ਹ ਅੰਦਰ ਡੱਕ ਦਿਤਾ ਗਿਆ ਹੈ। ਇਸਦਾ ਅਗਲਾ ਪੜਾ ਮੌਤ ਸੀ।ਉਹ ਕਿਸੇ ਤਰੀਕੇ ਜੇਲ੍ਹ ਅਧਿਕਾਰੀ ਕ੍ਰੀਟ ਨੂੰ ਮਿਲਿਆ ਕਿ ਉਸਨੂੰ ਸੁਕਰਾਤ ਨੂੰ ਮਿਲਾ ਦਿਤਾ ਜਾਵੇ। ਕ੍ਰੀਟ, ਸੁਕਰਾਤ ਦਾ ਸ਼ਰਧਾਲੂ ਸੀ ਉਸ ਨੇ ਦੋਹਾਂ ਨੂੰ ਮਿਲਾ ਦਿਤਾ। ਸਪਾਰਟਾ ਦੇ ਰਾਜੇ ਨੇ ਸੁਕਰਾਤ ਨੂੰ ਜੇਲ੍ਹ ਵਿਚੋਂ ਭਜ ਕੇ ਉਸ ਦੇ ਰਾਜ ਵਿਚ ਜਾ ਕੇ, ਸੁਖ ਨਾਲ ਰਹਿਣ ਦਾ ਸੱਦਾ ਦਿਤਾ ਪਰ ਸੁਕਰਾਤ ਨੇ ਸਿਰ ਫੇਰ ਦਿਤਾ। ਆਪਣੇ ਲਈ ਜੀਣਾ ਝੂਠ ਛੱਡ ਕੇ, ਮਰਨਾ ਸੱਚ ਕਬੂਲ ਕਰਕੇ, ਪਰਮ ਸੱਚ ਵਿੱਚ ਲੀਨ ਹੋ ਗਿਆ।

ਗੁਰਬਾਣੀ ਵਿਚ ਥਾਂ ਥਾਂ ਵਿਅਕਤੀ ਨੂੰ ਸੱਚ ਬਾਰੇ ਸਮਝਾਇਆ ਗਿਆ ਹੈ:

***ਨਾਨਕ ਸਾਚੇ ਕਉ ਸਚੁ ਜਾਣੁ– ਮ: ੧***

ਕਿਉਂਕਿ :

***ਸਚੁ ਕਰਤਾ, ਸਚੁ ਕਰਣਹਾਰ ਸਚੁ ਸਾਹਿਬੁ ਸਚੁ ਟੇਕ।***
***ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ। ਮ: ੫***

ਸਚ ਕਹਿਣ ਸੁਣਨ ਦੀ ਸੀਮਾ ਵਿਚ ਨਹੀਂ ਆਉਂਦਾ। ਨਾ ਹੀ ਇਹ ਪੜ੍ਹਨ ਲਿਖਣ ਨਾਲ ਸਮਝ ਆ ਸਕਦਾ ਹੈ। ਇਹ ਨਿੱਤ ਨਵਾਂ ਰਹਿੰਦਾ ਹੈ। ਅਟੱਲ ਸਚਾਈ, ਸੱਚ ਬਾਰੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਮੁੱਢ ਵਿਚ ਹੀ ਆਇਆ ਹੈ ਕਿ ਉਹ ਸਦੀਵ ਕਾਲ ਤੋਂ ਸਦੀਵ ਕਾਲ ਤਕ ਹੈ :

*ਆਦਿ ਸਚੁ ਜੁਗਾਦਿ ਸਚੁ।।*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।*

ਉਸ ਸੱਚ ਨੂੰ ਜਪਣ ਲਈ ਹੀ ਸੱਚੇ ਪਾਤਸ਼ਾਹ ਉਪਦੇਸ਼ ਦੇਂਦੇ ਹਨ ਕਿ ਉਸ ਨੂੰ ਜਪਣ ਦੀ ਜੁਗਤ ਗੁਰੂ ਤੋਂ ਪ੍ਰਾਪਤ ਹੁੰਦੀ ਹੈ ਸੋ ਗੁਰਪ੍ਰਸਾਦਿ, ਗੁਰੂ ਦੀ ਕਿਰਪਾ ਨਾਲ ਹੀ ਜਪਿਆ ਜਾ ਸਕਦਾ ਹੈ। ਸਤਿਗੁਰੂ ਨੂੰ ਮਿਲ ਕੇ ਹੀ ਵਿਅਕਤੀ ਦੇ ਅੰਦਰੋਂ ਹਉਮੈ, ਅਹੰਕਾਰ, ਦਾ ਨਾਸ ਹੁੰਦਾ ਹੈ। ਉਸ ਅੰਦਰ ਸੱਚ ਦਾ ਵਾਸਾ ਹੁੰਦਾ ਹੈ। ਏਸੇ ਕਰਕੇ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :

- *ਨਾਨਕ ਸਤਿਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ।*
- *ਸਤਿਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰਧਾਰਿ।*
- *ਗੁਰ ਕਿਰਪਾ ਤੇ ਸਚਿ ਸਮਾਇ।*

ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਹੈ। ਸੱਚ ਦੇ ਢੂੰਡਾਊਆਂ ਨੂੰ ਸ੍ਰੀ ਭੈਣੀ ਸਾਹਿਬ ਸੱਦਿਆ ਹੈ। ਜਿਹੜੇ ਪੁੱਜ ਗਏ ਹਨ। ਉਹਨਾਂ ਨੂੰ ਜਪ-ਪ੍ਰਯੋਗ ਵਿੱਚ ਲੱਗ ਕੇ ਮਹੀਨਾ ਭਰ ਪਰਮਸੱਚ ਨਾਲ ਜੁੜਨ ਦਾ ਸੁਭਾਗ ਪ੍ਰਾਪਤ ਹੋ ਰਿਹਾ ਹੈ। ਉਹ ਇਸ ਸੋਝੀ ਨੂੰ ਪੱਕਾ ਕਰ ਰਹੇ ਹਨ :

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।।*

# ਰਾਮ ਜਪਉ ਜੀਅ ਐਸੇ ਐਸੇ

ਭਜਨ ਬੰਦਗੀ ਰੂਹ ਦੀ ਖੁਰਾਕ ਹੈ। ਜਿਹੜਾ ਰੂਹ ਨੂੰ ਇਹ ਖੁਰਾਕ ਦੇਂਦਾ ਰਹਿੰਦਾ ਹੈ। ਉਸ ਦੀ ਰੂਹ ਖਿੜੀ ਰਹਿੰਦੀ ਹੈ। ਇਹ ਖੇੜਾ ਵਕਤੀ ਤੌਰ ਤੇ ਨਹੀਂ ਹੁੰਦਾ ਸਗੋਂ ਸਦੀਵ ਕਾਲ ਲਈ ਹੁੰਦਾ ਹੈ।

ਭਜਨ ਬੰਦਗੀ ਪਾਰਬ੍ਰਹਮ ਪਰਮਾਤਮਾ ਦੀ ਕੀਤੀ ਜਾਂਦੀ ਹੈ। ਭਜਨ ਬੰਦਗੀ ਕਰਨ ਦੀ ਪਰੰਪਰਾ ਵਿਚ ਤਿੰਨ ਤਰ੍ਹਾਂ ਦੀਆਂ ਸਾਧਕ ਸੰਸਥਾਵਾਂ ਹਨ। ਸਾਧਨਾ ਕਰਨ ਵਾਲੇ ਸ਼ੈਵ ਹਨ-ਸ਼ਿਵ ਭਗਤ, ਵੈਸ਼ਨਵ ਹਨ, ਵਿਸ਼ਨੂੰ ਭਗਤ ਜਾਂ ਫਿਰ ਸ਼ਾਕਤ ਹਨ-ਸ਼ਕਤੀ ਨੂੰ ਦੇਵੀ ਮੰਨ ਕੇ ਉਪਾਸਨਾ ਕਰਨ ਵਾਲੇ।

ਭਗਤ ਕਬੀਰ ਜੀ ਵੈਸ਼ਨਵ ਮਤ ਦੇ ਧਾਰਨੀ ਸਨ ਸੋ ਉਹਨਾ ਨੇ ਉਸ ਪਧਤੀ ਨੂੰ ਹੀ ਅਪਣਾਇਆ। ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਆਪ ਜੀ ਦੀ ਬਾਣੀ ਦਰਜ ਹੈ। ਭਗਤ ਜੀ, ਅਨੁਸਾਰ ਮਨੁੱਖ ਰਾਮ ਦੀ ਅੰਸ ਹੈ, ਸੋ ਉਸ ਨੇ ਉਸ ਦੀ ਭਗਤੀ ਕਰਨੀ ਹੈ ਜੋ ਵੈਸ਼ਨਵ ਮੱਤ ਅਨੁਸਾਰ ਹੈ।

ਇਸ ਬਾਰੇ ਗੋਸ਼ਟੀ ਕਰਨਾ ਕਿ ਰਾਮ ਦਾ ਨਾਮ ਕਿਵੇਂ ਜਪਿਆ ਜਾਏ, ਗੋਸ਼ਟੀਕਾਰਾਂ ਦੇ ਵਿਚਾਰਾਂ ਰਾਹੀਂ, ਸਾਧਕਾਂ ਨੂੰ ਸੇਧ ਪ੍ਰਦਾਨ ਕਰਦਾ ਹੈ।

ਨਾਮ ਜਪਣਾ, ਇਕਾਗਰ ਚਿਤ ਹੋਣਾ। ਇਸ ਨਾਲ ਆਪਣੀਆਂ ਬਾਹਰ ਦੀਆਂ ਭਟਕਨਾਵਾਂ ਤੋਂ ਛੁਟਕਾਰਾ ਪਾਉਣਾ ਹੈ, ਬਾਹਰਲੇ ਦਿਸਦੇ ਸੰਸਾਰ ਤੋਂ ਬਚਣਾ ਹੈ ਜਾਂ ਉਸ ਨੂੰ ਹਰੀ ਦਾ ਰੂਪ ਸਮਝਣਾ ਹੈ। ਇਹ ਸਮਝ ਸਾਧਨਾ ਨਾਲ ਹੀ ਪੈਦਾ ਹੋਣੀ ਹੈ। ਕਾਲ ਤੇ ਜਿਤ ਵੀ ਉਂਜ ਭਜਨ ਬੰਦਗੀ ਜਾਂ ਸਾਧਨਾ ਨਾਲ ਹੋਣੀ ਹੈ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀਆਂ ਇਹ ਤੁਕਾਂ ਪੜ੍ਹ ਕੇ :

*ਏਕ ਚਿੱਤ ਜਿਹ ਇਕ ਛਿਨ ਧਿਆਇਓ।।*
*ਕਾਲ ਫਾਸਿ ਕੇ ਬੀਚ ਨ ਆਇਓ।।*

ਲਗਦਾ ਹੈ ਕਿ ਕਾਲ ਦੀ ਫਾਹੀ ਤੋਂ ਬਚਣ ਦਾ ਬੜਾ ਸੌਖਾ ਤਰੀਕਾ ਹੈ, ਬੱਸ ਇੱਕ ਛਿਣ ਵਾਸਤੇ ਪਰਮਾਤਮਾ ਦਾ ਸਿਮਰਨ ਕਰਕੇ ਬਾਕੀ ਸਾਰਾ ਸਮਾਂ, ਮੌਜ ਮਸਤੀ ਵਿਚ ਗੁਜ਼ਾਰ ਸਕਦੇ ਹਾਂ। ਪਰ ਨਹੀਂ ਇੱਕ ਚਿੱਤ ਇੱਕ ਛਿਨ ਵਿੱਚ ਨਹੀਂ ਹੋਇਆ ਜਾ ਸਕਦਾ। ਉਸ ਲਈ ਉਚੇਚੀ ਲੰਮੇ ਸਮੇਂ ਲਈ ਭਜਨ ਬੰਦਗੀ ਦੀ ਲੋੜ ਹੈ। ਕਿਉਂਕਿ ਚਿਤ ਨੂੰ ਡੁਲਾਉਣ ਲਈ ਬੜੇ ਸਾਧਨ ਹਨ, ਬੜਾ ਸੰਸਾਰਕ ਖਲਾਰਾ ਹੈ।

ਮਨੁੱਖੀ ਅੱਖਾਂ ਭਟਕਾਉਂਦੀਆਂ ਹਨ। ਉਹ ਸੰਸਾਰ ਵਿਚ ਬਹੁਤ ਕੁਝ ਵੇਖਦੀਆਂ ਹਨ, ਉਹ ਹੋਰ ਮਨੁੱਖਾਂ ਦਾ ਰਾਜ ਭਾਗ ਵੇਖਦੀਆਂ ਹਨ, ਉਹਨਾਂ ਦੀਆਂ ਕਾਰਾਂ ਕੋਠੀਆਂ ਵੇਖਦੀਆਂ ਹਨ, ਉਹਨਾਂ ਦਾ ਐਸ਼ ਆਰਾਮ ਵੇਖਦੀਆਂ ਹਨ। ਉਹ ਭਟਕ ਜਾਂਦੀਆਂ ਹਨ। ਦੂਜਿਆਂ ਨੂੰ ਸੋਹਣਾ ਸੁਨੱਖਾ ਵੇਖਣਾ ਵੀ ਡੁਲਾਉਂਦਾ ਹੈ। ਫਿਰ ਮੰਦੇ ਕਰਮ ਕਰਦਿਆਂ ਨੂੰ ਵੇਖਣਾ, ਭੈੜੇ ਭੜਕਾਊ ਬਾਣੇ ਵਿਚ ਵੇਖਣਾ, ਟਿਕਣ ਨਹੀਂ ਦੇਂਦਾ।

ਵੇਖਣ ਦੇ ਨਾਲ ਮਨੁੱਖ ਸੁਣਦਾ ਵੀ ਹੈ। ਅਸ਼ਲੀਲ ਗਾਣੇ, ਗਾਲੀ ਗਲੋਚ, ਵਖਾਲੇ ਦੇ ਪਿਆਰ ਭਰੇ ਬੋਲ, ਉਹ ਭਟਕ ਜਾਂਦਾ ਹੈ। ਮਨੁੱਖ ਹੀ ਹੈ ਜਿਹੜਾ ਵੇਖਦਾ, ਸੁਣਦਾ ਹੀ ਨਹੀਂ ਬੋਲਦਾ ਵੀ ਹੈ, ਦੂਜੇ ਨੂੰ ਭਰਮਾਉਣ ਲਈ ਬੜੇ ਨਾਟਕੀ ਢੰਗ ਨਾਲ।

ਵੇਖਣ ਸੁਣਨ ਲਈ ਰੰਗ ਤਮਾਸ਼ੇ ਹੁਣ ਕੇਵਲ ਬਜ਼ਾਰਾਂ ਥਿਏਟਰਾਂ ਵਿਚ ਨਹੀਂ ਲਗਦੇ, ਘਰਾਂ ਵਿਚ ਲਗ ਸਕਦੇ ਹਨ ਤੇ ਲਗ ਰਹੇ ਹਨ, ਬੱਸ ਟੈਲੀਵੀਜ਼ਨ ਦੀ ਲੋੜ ਹੈ, ਚੈਨਲ ਬਦਲੋ ਜਿੰਨਾ ਮਰਜੀ ਪ੍ਰੋਗਰਾਮ ਵੇਖ ਲਵੋ ਇਹ ਵਖਰੀ ਗੱਲ ਹੈ ਕਿ ਕੋਈ ਭਲਾ ਪੁਰਸ਼ ਨੂੰਹਾਂ ਧੀਆਂ ਨਾਲ ਬੈਠ ਕੇ ਉਹ ਅਸ਼ਲੀਲ ਪ੍ਰੋਗਰਾਮ ਵੇਖ ਸਕੇ ਜਾਂ ਨਾ। ਟੀ. ਵੀ. ਦੁਨੀਆਂ ਤੇ ਐਬ-ਕੁਕਰਮ ਪੇਸ਼ ਕਰਕੇ ਐਸਾ ਵਾਤਾਵਰਨ ਸਿਰਜ ਰਿਹਾ ਹੈ ਕਿ ਚਰਿੱਤਰ ਦੇ ਅਰਥ ਹੀ ਬਦਲ ਗਏ ਹਨ। ਬਾਹਰਲਾ ਸੰਸਾਰ ਹੀ ਸਾਡੇ ਅੰਦਰ ਵਸ ਰਿਹਾ ਹੈ ਜੋ ਮਨੁੱਖ ਨੂੰ ਵਿਗਾੜ ਰਿਹਾ ਹੈ।

ਬਾਹਰਲਾ ਸੰਸਾਰ ੮੩% ਅੱਖਾਂ ਰਾਹੀਂ ੧੪% ਕੰਨਾਂ ਰਾਹੀਂ ਅੰਦਰ ਜਾਂਦਾ ਹੈ। ਬਾਕੀ ਇੰਦਰੀਆਂ ਦਾ ਹਿੱਸਾ ੩% ਹੈ। ਪਰ ਜੇ ਸਦਾਚਾਰ ਵਾਲੇ ਪਾਸੇ ਜਾਣਾ ਹੈ ਤਾਂ ਸਵੈ ਕਾਬੂ ਰਖਣਾ ਜ਼ਰੂਰੀ ਹੈ। ਕੰਨਾਂ, ਅੱਖਾਂ ਦੇ ਨਾਲ ਜਿਹਵਾ ਨੂੰ ਵੀ ਸਹੀ ਦਿਸ਼ਾ ਵਲ ਲਾਣਾ ਪਵੇਗਾ। ਸਤਿਗੁਰੂ ਅਰਜਨ ਦੇਵ ਜੀ ਫੁਨਹੇ ਵਿਚ ਇਹਨਾਂ ਤਿੰਨਾਂ ਦੀ ਬੰਦਸ਼ ਬਾਰੇ ਲਿਖਦੇ ਹਨ :

***ਨੈਣ ਨਾ ਦੇਖਹਿ ਸਾਧ ਸਿ ਨੈਣ ਬਿਹਾਲਿਆ।।***
***ਕਰਨ ਨ ਸੁਨਹੀ ਨਾਦੁ ਕਰਨ ਮੁੰਧਿ ਘਾਲਿਆ।।***
***ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ।***

– – –

ਨਾਮ ਕਿਵੇਂ ਜਪਣਾ ਹੈ ਬਾਰੇ ਭਗਤ ਕਬੀਰ ਜੀ ਨੇ ਦੋ ਭਜਨੀਕ ਬਾਲਕਾਂ ਨੂੰ ਮਿਸਾਲ ਬਣਾਉਣ ਲਈ ਆਖਿਆ ਹੈ :

***ਰਾਮ ਜਪਉ ਜੀਅ ਐਸੇ ਐਸੇ।।***
***ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ।।***

ਇਹ ਦੋਵੇਂ ਬਾਲ, ਸਧਾਰਨ ਬੱਚੇ ਨਹੀਂ ਸਨ ਰਾਜਿਆਂ ਦੇ ਸ਼ਹਿਜ਼ਾਦੇ ਸਨ। ਇਹਨਾਂ ਨੂੰ ਕਿਸੇ ਪ੍ਰਕਾਰ ਦੇ ਸੁਖ ਦੇ ਸਾਧਨਾਂ ਦੀ ਥੁੜ ਨਹੀਂ ਸੀ। ਬਸ, ਫਿਰ ਠੋਕਰ ਵੱਜੀ, ਸੱਚ ਉਜਾਗਰ ਹੋ ਗਿਆ।

ਧਰੂ ਰਾਣੀ ਸੁਨੀਤਿ ਦੀ ਕੁਖੋਂ, ਰਾਜੇ ਉਤਾਨਪਾਦ ਦਾ ਲਖ਼ਤੇ ਜ਼ਿਗਰ ਸੀ। ਮਤਰੇਈ ਮਾਂ ਸੁਰੁਚਿ ਨੇ ਪਿਤਾ ਦੀ ਗੋਦ ਵਿਚੋਂ ਕਢਿਆ ਤਾਂ ਉਸ ਨੇ ਆਪਣੀ ਸਕੀ ਮਾਂ ਨੂੰ ਇਸ ਦਾ ਕਾਰਨ ਪੁਛ ਕੇ ਸਦੀਵੀ ਸੁਖ ਦਾ ਸਾਧਨ ਪੁੱਛਿਆ, ਉਸ ਦੇ ਦੱਸੇ ਗੁਣ ਤੇ ਗੁਰੂ ਨਾਰਦ ਦੇ ਉਪਦੇਸ਼ ਨੇ ਧਰੂ ਨੂੰ ਨਿਰਭੈ ਪਦ ਦਿਵਾਇਆ :

***ਅਟਲ ਭਇਓ ਧਰੂ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ।।***
***ਸੋਰਠਿ ਮਹਲਾ ੯***

ਪ੍ਰਹਿਲਾਦ, ਦਿਤੀ ਦੇ ਉਦਰ ਤੋਂ ਜਨਮੇ ਕਸ਼ਯਪ ਦੇ ਪੁਤਰ ਹਰਣਯਕਸ਼ਪ ਦਾ ਇੱਕ ਪੁੱਤਰ ਸੀ। ਉਸ ਦੇ ਬਾਕੀ ਪੁੱਤਰ ਸਨ— ਅਨੁਹਲਾਦ, ਹਲਾਦ, ਸੰਹਲਾਦ। ਪਿਤਾ ਨੇ ਤਾਂ ੧੧ ਹਜ਼ਾਰ ਸਾਲ ਤਪ ਕਰਕੇ ਬ੍ਰਹਮਾ ਤੋਂ ਬਹੁਤ ਵਰ ਲੈ ਲਏ ਸਨ ਰੱਬ ਜਿੰਨਾ ਵੱਡਾ ਬਣਨ ਲਈ ਪਰ ਪ੍ਰਹਲਾਦ ਵਿਸ਼ਨੂੰ ਭਗਤ ਸੀ। ਇਹ ਪਿਤਾ ਨੂੰ ਨਾ ਭਾਇਆ, ਉਸ ਨੇ ਪੁੱਤਰ ਨੂੰ ਮਾਰਨ ਮਰਵਾਉਣ ਦੀਆਂ ਕਈ ਜੁਗਤਾਂ ਘੜੀਆਂ। ਪਰ ਪ੍ਰਹਿਲਾਦ ਦੇ ਮਨ ਦੀ ਅਵਸਥਾ ਸੀ :

*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ।।*

*—ਭਾਈ ਗੁਰਦਾਸ*

ਪਹਿਲਾਦ ਤਰ ਗਿਆ। ਹੋਰ ਵੀ ਭਜਨੀਕ ਨਾਮ ਜਪ ਕੇ ਤਰੇ, ਚੌਥੇ ਪਾਤਸ਼ਾਹ ਮਾਰੂ ਰਾਗ ਵਿਚ ਲਿਖਦੇ ਹਨ :

**ਮੇਰੇ ਮਨ ਨਾਮੁ ਜਪਤ ਉਧਰੇ।।**
**ਧ੍ਰੂ ਪ੍ਰਹਿਲਾਦਿ ਬਿਦਰੁ ਦਾਸੀ ਸੁਤੁ ਗੁਰਮਿਖ ਨਾਮਿ ਤਰੇ।।**

ਭਗਤ ਕਬੀਰ ਜੀ, ਭਜਨ ਕਰਨ ਦੀ ਸਿਖਿਆ ਦੇਂਦੇ ਹਨ। ਉਹ ਉਸ ਦਾ ਲਾਭ ਵੀ ਦੱਸਦੇ ਹਨ:-

*ਗੁਰ ਪਰਸਾਦਿ ਐਸੀ ਬੁਧਿ ਸਮਾਨੀ।।*
*ਚੂਕਿ ਗਈ ਫਿਰਿ ਆਵਨ ਜਾਨੀ।।*
*ਕਹੁ ਕਬੀਰ ਭਜੁ ਸਾਰਿੰਗ ਪਾਨੀ।।*
*ਉਰਵਾਰਿ ਪਾਰਿ ਸਭ ਏਕੋ ਦਾਨੀ।।*

ਭਜਨ ਕਰਨ ਵਾਲੇ ਬੱਚਿਆਂ ਦੀਆਂ ਮਿਸਾਲਾਂ, ਸੰਮੇਲਨ ਵਿਚ ਬੜੀਆਂ ਢੁਕਵੀਆਂ ਅਤੇ ਸਾਰਥਕ ਹਨ। ਓਹ ਧ੍ਰੂ-ਪ੍ਰਹਿਲਾਦ ਬੱਚੇ ਤਾਂ ਰਾਜਿਆਂ ਦੇ ਬੱਚੇ ਸਨ। ਉਹਨਾਂ ਨੂੰ ਲਾਲਚ ਵੀ ਸੀ ਤੇ ਰਾਜ ਦਾ ਡਰ ਵੀ ਜਿਸ ਕਰਕੇ ਭਗਤੀ ਕਰਨੀ ਉਹਨਾਂ ਲਈ ਔਖੀ ਸੀ। ਪਰ ਵਿੱਦਿਅਕ ਸੰਮੇਲਨ (੧੬-੨੫ ਜੂਨ ੧੯੯੬) ਦੇ ਬੱਚਿਆਂ ਦੀ ਸਥਿਤੀ ਅਨੁਕੂਲ ਹੈ, ਉਹਨਾਂ ਨੂੰ ਘਰੋਂ ਮਾਤਾ ਪਿਤਾ ਨੇ ਖ਼ੁਸ਼ੀ ਖ਼ੁਸ਼ੀ ਸ੍ਰੀ ਭੈਣੀ ਸਾਹਿਬ ਭੇਜਿਆ ਹੈ, ਉਹ ਖ਼ੁਦ ਚਾਅ ਨਾਲ ਆਏ ਹਨ। ਏਥੇ ਸਤਿਗੁਰ ਦੀ ਕਿਰਪਾ ਹੈ ਬੜਾ ਵਧੀਆ ਵਾਤਾਵਰਨ ਹੈ। ਉਹ ਭਜਨ ਬੰਦਗੀ ਕਰਨ ਦੀ ਜਾਚ ਸਿਖ ਕੇ ਜਾ ਸਕਦੇ ਹਨ।

ਪਰ ਹੁਣ ਰਾਮ ਨਾਮ ਦਾ ਨਹੀਂ, ਚੁਅਖਰੇ ਦਾ ਜਾਪ ਕਰਨਾ ਹੈ ਕਿਉਂਕਿ ਨਾਮ ਉਹ ਹੀ ਹੈ ਜੋ ਗੁਰੂ ਦਾ ਦਿੱਤਾ ਹੋਇਆ ਹੈ। ਜਪਣਾ ਕਿਵੇਂ ਤੇ ਕਦੋਂ ਹੈ :

***ਕਰ ਇਸਨਾਨੁ ਸਿਮਰ ਪ੍ਰਭੁ ਅਪਨਾ – – –***

ਇਹ ਸਿਮਰਨ ਕਰਨ ਦਾ ਸਮਾਂ ਬ੍ਰਹਮ ਮਹੂਰਤ ਦਾ ਸਮਾਂ ਹੈ ਅੰਮ੍ਰਿਤ ਵੇਲਾ। ਇਸ ਸਮੇਂ ਮਨ ਬਿਰਤੀ ਦੀ ਇਕਾਗਰਤਾ ਲਈ ਕੋਈ ਖ਼ਾਸ ਘਾਲਣਾ ਘਾਲਣ ਦੀ ਲੋੜ ਨਹੀਂ, ਸੌਖੀ ਬਿਰਤੀ ਲਗ ਜਾਂਦੀ ਹੈ। ਉਦਮ ਚਾਹੀਦਾ ਹੈ ਪਿਛਲ ਰਾਤ ਜਾਗ ਕੇ, ਜੰਗਲ ਮੈਦਾਨ ਜਾ ਕੇ, ਸਣੇਕੇਸੀ ਇਸ਼ਨਾਨ ਕਰਕੇ, ਚੌਂਕੜਾ ਲਾ ਕੇ ਬੈਠਣ ਦਾ।

ਰਸਨਾ ਹਿਲਾ ਕੇ ਭਜਨ ਕਰਨ ਦਾ ਸਾਨੂੰ ਹੁਕਮ ਹੈ। ਸਾਂਡਿਲਯ ਉਪਸ਼ਨਸ਼ਦ ਅਨੁਸਾਰ ਰਸਨਾ ਦੁਆਰਾ (ਬੈਖਰੀ) ਸਿਮਰਨ, ਅਨੇਕਾਂ ਵੇਦਾਂ ਦੇ ਕਥਣ ਕੀਤੇ ਫਲ ਦੇਂਦਾ ਹੈ।

ਭਜਨ ਕਰਨ ਲਗਿਆਂ ਕਈ ਅੱਖਾਂ ਬੰਦ ਕਰਨ ਦੀ ਸਿਖਿਆ ਦੇਂਦੇ ਹਨ। ਕਈ ਅੱਖਾਂ ਖੋਲ੍ਹ ਕੇ ਸਿਮਰਨ ਕਰਨ ਲਈ ਕਹਿੰਦੇ ਹਨ। ਅੱਖਾਂ ਬੰਦ ਕਰਿਆਂ ਨੀਂਦ ਆ ਸਕਦੀ ਹੈ ਅਤੇ ਅੱਖਾਂ ਖੋਲ੍ਹਿਆਂ ਬਾਹਰ ਦੀਆਂ ਵਸਤਾਂ ਵਲ ਧਿਆਨ ਜਾਂਦਾ ਹੈ। ਨੈਣ ਮੁੰਦਣੇ ਠੀਕ ਹਨ ਹਾਂ ਜੇ ਨੀਂਦ ਦਾ ਝੋਕਾ ਆਵੇ ਤਾਂ ਕੁਝ ਚਿਰ ਖੜੇ ਹੋਣਾ ਜਾਂ ਅੱਖਾਂ ਤੇ ਪਾਣੀ ਦੇ ਛਿੱਟੇ ਮਾਰਨ ਨਾਲ ਸਾਵਧਾਨ ਹੋ ਜਾਈਦਾ ਹੈ।

ਭਜਨ ਬੰਦਗੀ ਕਰਨ ਵਾਲੇ ਨੂੰ ਸਾਤਵਿਕ ਤੇ ਘੱਟ ਭੋਜਨ ਕਰਨਾ ਤੇ ਘੱਟ ਸੌਣਾ ਹੀ ਸੋਭਦਾ ਹੈ। ਫਿਰ ਭਜਨ ਕਾਹਲੀ ਨਾਲ ਨਹੀਂ ਸਹਿਜੇ, ਚੁਅਖਰੇ ਦੇ ਸ਼ੁਧ ਉਚਾਰਨ ਨਾਲ ਕੀਤਾ ਜਾਏ,

ਭਰੋਸੇ ਤੇ ਲਗਨ ਨਾਲ।

ਭਜਨ ਕਰਨ ਪਿਛੇ ਨਾ ਕੋਈ ਮੰਗ ਹੋਏ, ਨਾ ਲੋਭ ਲਾਲਚ. ਨਿਰਇੱਛਿਤ ਕੀਤਾ ਭਜਨ ਫਲੀਭੂਤ ਹੁੰਦਾ ਹੈ। ਅਤੇ ਪਤੰਜਲੀ ਰਿਸ਼ੀ ਅਨੁਸਾਰ ਸਿਮਰਨ ਤੋਂ ਇਸ਼ਟ ਦੇਵ ਸਾਖਿਆਤ ਹੁੰਦਾ ਹੈ।

ਮਾਲਾ ਫੇਰਨਾ ਤੇ ਭਜਨ ਕਰਨਾ ਸਹੀ ਹੈ। ਪਰ ਭਜਨੀਕਾਂ ਦੀ ਮਨ ਬਿਰਤੀ ਇਕਾਗਰ ਹੋਣ ਲਗ ਜਾਏ ਤਾਂ ਕਦਮ ਅਗੇ ਪੁਟੀਂਦੇ ਜਾਂਦੇ ਹਨ। ਉਹ ਮਾਲਾ ਦੇ ਆਸਰੇ ਤੋਂ ਜ਼ੁਬਾਨ ਰਾਹੀਂ, ਜ਼ੁਬਾਨ ਤੋਂ ਕੰਠ ਰਾਹੀਂ, ਕੰਠ ਤੋਂ ਹਿਰਦੇ ਦੁਆਰਾ ਨਾਮ ਜਪਦੇ ਹਨ।

ਬੈਖਰੀ ਸਿਮਰਨ ਵੇਦਾਂ ਵਿਚ ਕਥਨ ਕੀਤੇ ਫਲ ਦੇਂਦਾ ਹੈ ਤਾਂ ਉਪਾਸੁ (ਆਹਿਸਤਾ) ਸਿਮਰਨ ਉਸ ਤੋਂ ਹਜ਼ਾਰ ਗੁਣਾਂ ਤੇ ਮਾਨਸਿਕ ਜਪ ਕਰੋੜ ਗੁਣਾਂ ਫਲ ਦੇਂਦਾ ਹੈ। ਇਹ ਵੀ ਸਾਂਡਿਲਯ ਦਾ ਕਥਨ ਹੈ। ਪਰ ਪੌੜੀ ਇੱਕ ਇੱਕ ਕਰਕੇ ਚੜ੍ਹੀ ਜਾਂਦੀ ਹੈ, ਅਭਿਆਸ ਕਰਦਿਆਂ ਕਰਦਿਆਂ ਅਗੇ ਵਧੀਦਾ ਹੈ। ਪਰ ਧਿਆਨ ਇਕੋ ਪਾਸੇ ਹੀ ਰਖਣਾ ਬਣਦਾ ਹੈ। ਹਿਰਦੇ. ਜੀਭ, ਨੇਤਰਾਂ, ਕੰਨਾਂ ਆਦਿ ਨੂੰ ਇਕੋ ਸੇਧੇ ਤੋਰਨ ਦੀ ਜੁਗਤ ਹੀ ਸਤਿਗੁਰੂ ਅਰਜਨ ਦੇਵ ਜੀ ਇਹਨਾਂ ਤੁਕਾਂ ਵਿਚ ਦਸਦੇ ਹਨ :

*ਅੰਤਰਿ ਗੁਰੁ ਅਰਾਧਣਾ ਜਿਹਵਾ ਜਪਿ ਗੁਰ ਨਾਉ।।*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।* (ਗੂਜਰੀ ਮਹਲਾ ੫)

# ਤਾ ਸਹੁ ਪਾਈਐ

ਧਾਰਮਿਕ ਅਨੰਦ ਮਰਯਾਦਾ, ਸਮਾਜਿਕ ਰਹੁ ਰੀਤ ਜਾਂ ਕਾਨੂੰਨੀ ਨੇਮਾਂ ਅਨੁਸਾਰ ਵਿਆਹ ਕਰਵਾ ਕੇ ਜੋੜੀ ਗ੍ਰਿਸਤੀ ਜੀਵਨ ਵਿੱਚ ਪ੍ਰਵੇਸ਼ ਕਰਦੀ ਹੈ। ਸਾਰੇ ਰਿਸਤੇਦਾਰਾਂ ਅਤੇ ਮਿੱਤਰਾਂ ਦੀ ਸ਼ੁਭ ਇੱਛਾ ਹੁੰਦੀ ਹੈ ਕਿ ਵਿਆਹੁਤਾ ਜੋੜੀ ਦਾ ਪਿਆਰ ਬਣੇ, ਉਹਨਾਂ ਦਾ ਜੀਵਨ ਸੁਖੀ ਸੁਹੇਲਾ ਰਹੇ ਤੇ ਨਾਰ ਦੀ ਆਪਣੇ ਸਹੁਰੇ ਘਰ ਵਿਚ ਰਹਿ ਬਣ ਆਵੇ।

ਸਹੁਰੇ ਘਰ ਪਤਨੀ ਦਾ ਮੁਖ ਕਾਰਜ ਆਪਣੇ ਪਤੀ ਦੀ ਸੇਵਾ ਕਰਨਾ ਹੈ। ਗੁਰਬਿਲਾਸ ਪਾਤਸ਼ਾਹੀ ੬ ਵਿੱਚ ਲਿਖਿਆ ਹੈ:

*ਪਤੀ ਸੇਵ ਕੀ ਸੇਵਾ ਸਫਲੀ।*

*ਪਤਿ ਬਿਨ ਔਰ ਕਰੇ ਸਭ ਨਿਫਲੀ।*

ਸੇਵਾ ਉਹ ਹੀ ਸਫਲ ਹੈ ਜੋ ਪਤੀ ਨੂੰ ਪਰਵਾਨ ਹੈ। ਇਸ ਸੇਵਾ ਦਾ ਪ੍ਰਯੋਜਨ ਪਤੀ ਨੂੰ ਰਿਝਾਉਣਾ ਹੈ, ਖ਼ੁਸ਼ ਰਖਣਾ ਤੇ ਉਸਦੇ ਹਿਰਦੇ ਵਿੱਚ ਆਪਣੀ ਥਾਂ ਬਣਾਉਣਾ ਹੈ। ਨਾਰ ਦਾ ਆਪਣੀਆਂ ਚਤੁਰਾਈਆਂ ਛਾਂਟਣ ਨਾਲੋਂ 'ਭਰਤਾ ਕਹੇ ਸੁ ਮਾਨੀਐ' ਉਤੇ ਅਮਲ ਕਰਨਾ ਸੁਖ ਵਧਾਉਣ ਵਾਲਾ ਹੈ।

ਪਤਨੀ ਜਿੰਨੀ ਮਰਜੀ ਸੋਹਣੀ ਸੁਨੱਖੀ ਹੋਵੇ, ਕਾਰ ਵਿਹਾਰ ਦੀ ਸੁਚਜੀ ਹੋਵੇ, ਘਰ ਨੂੰ ਸਿਆਣੀ ਹੋਵੇ ਪਰ ਜੇ ਉਹ ਪਤੀ ਦੀ ਖ਼ੁਸ਼ੀ ਦਾ ਧਿਆਨ ਰੱਖਣ ਦੀ ਥਾਂ ਮਨ ਮਰਜੀ ਕਰਦੀ ਹੈ ਤਾਂ ਪਤੀ ਦਾ ਮਨ ਉਹ ਜਿੱਤ ਨਹੀਂ ਸਕਦੀ, ਹੋਰ ਜੋ ਕੁਝ ਮਰਜੀ ਕਰੇ। ਜੇ ਉਹ ਪਤੀ ਦਾ ਮਨ ਨਹੀਂ ਜਿਤ ਸੱਕੀ ਤਾਂ ਉਸ ਨੂੰ ਭਾਵੇਗੀ ਕਿਵੇਂ ਤੇ ਫਿਰ ਉਸ ਦੇ ਦਿਲ ਦੀ ਰਾਣੀ ਕਿਵੇਂ ਬਣੇਗੀ?

ਘਰ ਵਿਚ ਇਸਤਰੀ ਦਾ ਸਾਫ਼ ਸਫ਼ਾਈ ਵਲ ਖ਼ਾਸ ਧਿਆਨ ਹੁੰਦਾ ਹੈ। ਉਹ ਘਰ ਦੇ ਫ਼ਰਸ਼ ਰਗੜ ਰਗੜ ਕੇ ਸਾਫ਼ ਕਰਦੀ ਹੈ। ਜੇ ਕੱਚੀ ਥਾਂ ਹੋਵੇ ਤਾਂ ਪੋਚਾ ਦੇਂਦੀ ਹੈ। ਆਲੇ ਅਲਮਾਰੀਆਂ ਨੂੰ ਝਾੜਦੀ ਪੂੰਝਦੀ ਹੈ। ਚੀਜ਼ਾਂ ਨੂੰ ਥਾਂ-ਪਰ ਥਾਂ ਟਿਕਾਉਂਦੀ ਹੈ। ਬਿਸਤਰਾ ਸਾਫ਼ ਸੁਥਰਾ ਅਤੇ ਸਲੀਕੇ ਨਾਲ ਵਿਛਾਉਂਦੀ ਹੈ। ਜੇ ਸਰਦੇ ਪੁੱਜਦੇ ਘਰ ਦੀ ਹੋਵੇ ਤਾਂ ਨੌਕਰ ਕੋਲੋਂ ਕੰਮ ਕਰਵਾਉਂਦੀ ਹੈ। ਇਹ ਸਾਰਾ ਕੁਝ ਉਹ ਕਿਸ ਲਈ ਕਰਦੀ ਹੈ, ਉਸ ਨੂੰ ਕੋਈ ਪਤਾ ਨਹੀਂ। ਕਿਉਂਕਿ ਕੰਮ ਕਰਦੀ ਕੋਲ ਜੇ ਉਸ ਦਾ ਸਹੁ ਆ ਕੇ ਪਾਣੀ ਮੰਗੇ ਤਾਂ ਉਹ ਰੁੱਖੇ ਜਿਹੇ ਸ਼ਬਦਾਂ ਵਿੱਚ, ਆਪੇ ਲੈ ਲਉ, ਕਹਿ ਦੇਂਦੀ ਹੈ। ਜੇ ਰੋਟੀ ਮੰਗੇ ਤਾਂ, ਕਹਿ ਦੇਂਦੀ ਹੈ, ਦੇ ਦਿਆਂਗੀ ਅਜੇ ਮੈਨੂੰ ਹੋਰ ਬਹੁਤ ਕੰਮ ਹੈ। ਜੇ ਪਤੀ ਆਉਣ ਤੱਕ ਘਰ ਦੇ ਕੰਮ ਸਿਰੇ ਲੱਗ ਵੀ ਗਏ ਹੋਣ, ਪਤੀ ਆ ਕੇ ਵਿਛੇ ਮੰਜੇ ਉਤੇ ਝਟ ਅਰਾਮ ਕਰਨ ਲਈ ਬੈਠ ਵੀ ਜਾਏ ਤਾਂ ਉਸ ਨੂੰ ਸੁਆਲਾਂ ਦੀ ਵਾਛੜ ਦਾ ਸਾਹਮਣਾ ਕਰਨਾ ਪੈਂਦਾ ਹੈ ਕਿ ਤੁਸੀਂ ਫਰਸ਼ ਕਿਉਂ ਗੰਦਾ ਕਰ ਦਿਤਾ, ਸਫ਼ਾਈ ਕਿੰਨੀ ਖ਼ਰਾਬ ਕਰ ਦਿੱਤੀ। ਬਿਸਤਰੇ ਵਿੱਚ ਕਿਵੇਂ ਵੱਟ ਪਾ ਦਿਤੇ ਆਦਿ। ਇਸ ਦਾ ਸਹੁ ਦੇ ਦਿਲ ਤੇ ਕੀ ਅਸਰ ਹੁੰਦਾ ਹੈ ਬਾਰੇ ਉਹ ਨਹੀਂ ਸੋਚਦੀ।

ਉਹ ਘਰ ਦੀ ਸਾਫ਼ ਸਫ਼ਾਈ ਨਾਲ ਆਪਣੇ ਸਰੀਰ ਦੀ ਸਾਫ਼ ਸਫ਼ਾਈ ਤੇ ਬਣਾਵ ਸ਼ਿੰਗਾਰ

ਵੱਲ ਧਿਆਨ ਦੇਣਾ ਜ਼ਰੂਰੀ ਸਮਝਦੀ ਹੈ। ਕਈ ਇਸਤਰੀਆਂ ਵਾਸਤੇ ਨਹਾਉਣ ਦਾ ਕੋਈ ਵੇਲਾ ਨਹੀਂ ਜੇ ਜੀਅ ਕੀਤਾ ਤੇ ਨਹਾ ਲਿਆ ਜੇ ਨਾ ਜੀਅ ਕੀਤਾ ਤਾਂ ਉਂਜ ਹੀ ਮੇਕਅਪ ਕਰ ਲਿਆ। ਪਤੀ ਦਾ ਜੇ ਜੀਅ ਕਰਦਾ ਹੋਵੇ ਕਿ ਉਸਨੂੰ ਨਾਸ਼ਤਾ ਤਿਆਰ ਕਰਕੇ ਦੇਣ ਤੋਂ ਪਹਿਲਾਂ ਇਸਤਰੀ ਨਹਾ ਧੋ ਕੇ ਚੌਂਕੇ ਵਿਚ ਵੜੇ ਤਾਂ ਜ਼ਰੂਰੀ ਨਹੀਂ ਉਹ ਇੰਜ ਕਰੇ। ਪਹਿਨ ਪੱਚਰ ਕੇ ਵੀ ਇਸਤਰੀ ਨੇ ਆਪਣੇ ਪਤੀ ਨੂੰ ਖ਼ੁਸ਼ ਨਹੀਂ ਕਰਨਾ ਹੁੰਦਾ ਸਗੋਂ ਬਜ਼ਾਰ ਵਿੱਚ, ਮਾਣਮੱਤੀ ਫਿਰਨਾ ਹੁੰਦਾ ਹੈ ਜਾਂ ਹੋਰ ਇਸਤਰੀਆਂ ਵਿੱਚ ਧੌਣ ਅਕੜਾ ਕੇ ਬੈਠਣਾ ਹੁੰਦਾ ਹੈ ਤਾਂਕਿ ਉਸ ਦੀ ਵਾਹ! ਵਾਹ!! ਹੋਵੇ। ਪਤੀ ਦੇ ਦਿਨ ਢਲੇ ਕੰਮ ਤੋਂ ਆਇਆਂ ਵੀ ਉਸਨੇ ਉਸ ਲਈ ਕੋਈ ਖ਼ਾਸ ਬਣਾਵ ਸਿੰਗਾਰ ਨਹੀਂ ਕਰਨਾ ਹੁੰਦਾ ਭਲਾ ਉਹ ਉਸਦਾ ਪ੍ਰਭਾਵ ਕਿਵੇਂ ਕਬੂਲ ਕਰੇ?

ਆਪਣੇ ਪਹਿਰਾਵੇ ਦੀ ਚੋਣ ਕਰਨ ਵੇਲੇ ਚਾਹੀਦਾ ਤਾਂ ਇਹ ਹੈ ਕਿ ਪਤਨੀ ਨੂੰ ਆਪਣੇ ਪਤੀ ਦੀ ਪਸੰਦ ਦੇ ਰੰਗਾਂ ਦੀ ਚੋਣ, ਪੁਸ਼ਾਕ ਦੇ ਡੀਜ਼ਾਈਨ ਦਾ ਧਿਆਨ ਹੋਵੇ। ਨਾਮਧਾਰੀ ਮਾਣ ਮਰਯਾਦਾ ਦੇ ਧਾਰਨੀ ਪਤੀ ਨੂੰ ਨੀਲੇ-ਕਾਲੇ ਰੰਗਾਂ ਤੋ ਨਫ਼ਰਤ ਹੁੰਦੀ ਹੈ, ਉਸਨੂੰ ਭੜਕੀਲੇ ਕਪੜੇ ਨਾ ਪਸੰਦ ਹੁੰਦੇ ਹਨ। ਉਸਨੂੰ ਨਾਮਧਾਰੀ ਕਾਟ ਦੇ ਬਸਤਰ ਚੰਗੇ ਲਗਦੇ ਹਨ। ਇਸਤਰੀ ਪਤੀ ਦੀ ਰੁਚੀ ਅਨੁਸਾਰ ਕਪੜੇ ਪਹਿਨੇ। ਪਰ ਜੇ ਉਹ ਇਸਦੇ ਉਲਟ ਕਪੜੇ ਪਹਿਨਦੀ ਹੈ। ਉਸਨੂੰ ਨੀਲੇ-ਕਾਲੇ ਤੇ ਭੜਕੀਲੇ ਰੰਗਾਂ ਦੇ ਕਪੜੇ ਪਹਿਨਣ ਦਾ ਝੱਲ ਹੈ। ਉਹ ਨਵੇਂ ਤੋਂ ਨਵੇਂ ਫੈਸ਼ਨ ਦੇ ਸੂਟ ਤੇ ਸਾੜੀਆਂ ਪਹਿਨਣ ਦੀ ਆਦੀ ਹੈ ਤਾਂ ਕੀ ਉਹ ਸਹੁ ਨੂੰ ਰਿਝਾ ਸਕਦੀ ਹੈ ?

ਇਸਤਰੀ ਕਈ ਵਾਰ ਆਪਣੀ ਆਰਥਿਕ ਪ੍ਰਾਪਤੀ ਦਾ ਮਾਣ ਕਰਦੀ ਹੈ। ਉਹ ਕਪਾਹ ਚੁਗ ਰਹੀ ਹੋਵੇ, ਰੋੜੀ ਕੁੱਟ ਰਹੀ ਹੋਵੇ, ਨੌਕਰੀ ਕਰ ਰਹੀ ਹੋਵੇ ਜਾਂ ਵਪਾਰ ਕਰਕੇ ਪੈਸਾ ਕਮਾ ਰਹੀ ਹੋਵੇ ਜੇ ਤਾਂ ਉਹ ਸਮਝੇ ਕਿ ਘਰ ਗ੍ਰਿਸਤ ਨੂੰ ਚਲਾਉਣਾ ਦੋਹਾਂ ਦੀ ਜ਼ੁੰਮੇਵਾਰੀ ਹੈ ਤਾਂ ਘਰ ਦਾ ਮਾਹੌਲ ਮੰਗਲਕਾਰੀ ਹੋਵੇਗਾ। ਪਰ ਜੇ ਉਹ ਮਾਣ ਦੀ ਥਾਂ ਅਭਿਮਾਨ ਕਰੇ ਕਿ ਮੈਂ ਕਮਾਉਂਦੀ ਹਾਂ। ਇਹ ਪੈਸੇ ਮੇਰੇ ਹਨ। ਮੈਂ ਜਿਥੇ ਮਰਜੀ ਵਰਤਾਂ, ਪਤੀ ਨੂੰ ਮੇਰੇ ਪਰਸ ਨੂੰ ਹੱਥ ਲਾਉਣ ਦਾ ਕੋਈ ਹੱਕ ਨਹੀਂ, ਮੈਨੂੰ ਕਿਸੇ ਦੀ ਗੱਲ ਮੰਨਣ ਦੀ ਕੋਈ ਲੋੜ ਨਹੀਂ ਕਿਉਂਕਿ ਮੈਂ ਆਪਣੇ ਪੈਰਾਂ ਤੇ ਖੜ੍ਹੀ ਹਾਂ ਤੇ ਇਹ ਅਭਿਮਾਨ ਸੁਖ ਦੇ ਦੁਧ ਵਿਚ ਕਾਂਜੀ ਪਾ ਦੇਂਦਾ ਹੈ। ਦੂਜੇ ਪਾਸੇ ਜੇ ਉਹ ਪਤੀ ਦੀ ਘੱਟ ਕਮਾਈ ਉਤੇ ਝੂਰੇ। ਪਤੀ ਉਤੇ ਸ਼ਕ ਕਰੇ ਕਿ ਉਹ ਪੈਸੇ ਕਿਸੇ ਹੋਰ ਨੂੰ ਦੇਂਦਾ ਹੈ ਤਾਂ ਦੁਬਿਧਾ ਪੈਦਾ ਹੋਵੇਗੀ।

ਜਿਸ ਔਰਤ ਨੇ ਸ਼ਹੁ ਨੂੰ ਪਾਉਣ ਹੈ ਉਸਨੂੰ ਖਾਧ ਖੁਰਾਕ ਵਿੱਚ ਵੀ ਮਰਦ ਦੀ ਲੋੜ ਦਾ ਧਿਆਨ ਰਖਣਾ ਚਾਹੀਦਾ ਹੈ। ਜ਼ਰੂਰੀ ਨਹੀਂ ਕਿ ਉਸਨੂੰ ਪਰਾਉਂਠੇ ਤੇ ਤਲੀਆਂ ਹੋਈਆਂ ਸਬਜ਼ੀਆਂ ਪਸੰਦ ਹੋਣ। ਕਈ ਵਾਰ ਔਰਤਾਂ ਆਪਣੀ ਮਰਜੀ ਨਾਲ ਹੋਟਲ ਦੀ ਰੋਟੀ, ਡਬਲ ਰੋਟੀ, ਜਾਂ ਛੋਲੇ ਭਠੂਰੇ ਆਦਿ ਖਾਣ ਨੂੰ ਇਸ ਕਰਕੇ ਪਹਿਲ ਦੇਂਦੀਆਂ ਹਨ ਕਿ ਘਰ ਤਵਾ ਨਾ ਧਰਨਾ ਪਵੇ। ਇੰਜ ਜੋ ਮਹਿਕ ਉਸ ਦੇ ਪਤੀ ਨੂੰ ਉਸ ਦੇ ਹੱਥਾਂ ਦੀ ਪੱਕੀ ਰੋਟੀ ਵਿਚੋਂ ਆਉਣੀ ਹੁੰਦੀ ਹੈ, ਉਹ ਦੂਰ ਚਲੀ ਜਾਂਦੀ ਹੈ। ਰੋਟੀ ਪਕਾਉਣਾ ਹੀ ਨਹੀਂ, ਪਰੋਸਣਾ ਤੇ ਖਾਣਾ ਵੀ ਪਤੀ ਪਤਨੀ ਦੇ ਸੰਬੰਧਾਂ ਨੂੰ ਪੱਕਿਆਂ-ਕੱਚਿਆਂ ਕਰਦਾ ਹੈ। ਇਕ ਔਰਤ ਹੈ ਜੋ ਆਪਣੇ ਪਤੀ ਨੂੰ ਰੋਟੀ ਦੇਣ ਦੀ ਥਾਂ ਕਹਿੰਦੀ ਹੈ ਆਪੇ ਹੱਥ ਧੋ ਲਉ ਤੇ ਰੋਟੀ ਪਾ ਲਉ, ਮੇਰੇ ਕੋਲ ਵਕਤ ਨਹੀਂ। ਉਸ ਦਾ ਪ੍ਰਭਾਵ ਹੋਰ ਹੁੰਦਾ ਹੈ, ਸਲੀਕੇ ਨਾਲ ਪ੍ਰਸ਼ਾਦਾ ਛਕਾਉਣ ਦਾ ਹੋਰ। ਕਿਸੇ ਨੇ ਜੇ ਵਕਤ ਕੱਢ ਕੇ ਰੋਟੀ ਦੇਣੀ ਵੀ ਹੁੰਦੀ ਹੈ ਤਾਂ ਕਈ ਵਾਰ ਇਸ ਕਰਕੇ ਕਿ ਕਿਸੇ ਮਨ ਭਾਉਂਦੇ ਖਰਚੇ ਲਈ ਪੈਸੇ ਮੰਗਣੇ ਹਨ, ਸੱਸ-ਨਨਾਣ ਜਾਂ ਕਿਸੇ ਗੁਆਂਢਣ ਦੀਆਂ ਚੁਗਲੀਆਂ ਕਰਨੀਆਂ ਜਾਂ ਪਤੀ

ਦੇ ਕੰਨ ਭਰ ਕੇ ਉਸ ਦਾ ਪਾਰਾ ਚੜ੍ਹਾ ਦੇਣਾ ਹੁੰਦਾ ਹੈ। ਉਸਦਾ ਸਿੱਟਾ ਭਾਵੇਂ ਕੁਝ ਵੀ ਨਿਕਲੇ।

ਪਤੀ ਬਾਹਰੋਂ ਆਉਂਦਾ ਹੈ ਵਖਰੇ ਤਰ੍ਹਾਂ ਦੇ ਵਾਤਾਵਰਨ ਵਿਚੋਂ ਜਿਥੇ ਕੁਝ ਵੀ ਆਪਣਾ ਨਹੀਂ ਹੁੰਦਾ, ਓਪਰਾ ਓਪਰਾ ਬੇਗਾਨਾ ਬੇਗਾਨਾ ਹੁੰਦਾ ਹੈ। ਵਾਹ ਭੈੜੇ ਬੰਦਿਆਂ ਨਾਲ ਪਿਆ ਹੁੰਦਾ ਹੈ, ਲਾਭ ਦੀ ਥਾਂ ਨੁਕਸਾਨ ਹੋਇਆ ਹੁੰਦਾ ਹੈ, ਜਿਸ ਕਰਕੇ ਅੰਦਰ ਵਲੂੰਦਰਿਆ ਗਿਆ ਹੁੰਦਾ ਹੈ। ਉਹ ਘਰ ਆਉਂਦਾ ਹੈ ਸੁਖ ਚੈਨ ਲਈ, ਰੈਣ ਬਸੇਰੇ ਦੀ ਸਮੱਸਿਆ ਹੁੰਦੀ ਹੀ ਨਹੀਂ। ਪਰ ਜੇ ਘਰ ਦੇ ਮਾਹੌਲ ਕਰ ਕੇ ਘਰ ਨੂੰ ਪਰਤਣ ਤੇ ਜੀਅ ਨਾ ਕਰੇ ਤਾਂ ਨਿਰਸੰਦੇਹ ਇਸ ਬਾਰੇ ਉਸ ਦੀ ਘਰ ਵਾਲੀ ਨੂੰ ਸੋਚਣ ਦੀ ਲੋੜ ਹੈ।

ਪਤੀ ਲੋਟ ਘਰ ਆਉਂਦਾ ਹੈ। ਪਤਨੀ ਨੂੰ ਨਹੀਂ ਪਤਾ ਕਿ ਉਹ ਕਿੰਨਾ ਔਖਾ ਤੇ ਥੱਕਿਆ ਹੈ। ਉਹ ਅਗੋਂ ਉਸ ਪ੍ਰਤੀ ਸਨੇਹ ਭਾਵ ਵਿਖਾਉਣ ਦੀ ਥਾਂ ਨਿਹੋਰੇ ਸੁਟੇ ਜਾਂ ਅਥਰੂ ਕੇਰੇ ਤਾਂ ਪਤੀ ਦੇ ਅਗੋਂ ਨੂੰ ਵੀ ਘਰ ਵੱਲ ਵਧਦੇ ਕਦਮ ਰੁਕਦੇ ਰਹਿਣਗੇ। ਕਈ ਵਾਰ ਔਰਤ ਸਦਾਚਾਰ ਦਾ ਤਿਆਗ ਕਰ ਦੇਂਦੀ ਹੈ। ਉਹ ਲੋਕਾਂ ਦੇ ਉਂਗਲਾਂ ਕਰਨ ਦੀ ਪਰਵਾਹ ਨਹੀਂ ਕਰਦੀ। ਉਹ ਸਮਝਦੀ ਤਾਂ ਹੈ ਕਿ ਉਸ ਤੇ ਲੋਕ ਮਰਦੇ ਹਨ ਪਰ ਮਰ ਰਿਹਾ ਹੁੰਦਾ ਹੈ ਸਦੀਵਕਾਲੀ ਸੁਖ ਕਿਉਂਕਿ:

*-ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥ (ਮਹਲਾ ੩)*

*-ਬਿਨੁ ਪਿਰ ਕਾਮਣਿ ਕਰੇ ਸੀਗਾਰੁ॥*
*ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ॥ (ਮਹਲਾ ੩)*

ਅੰਗਰੇਜ਼ੀ ਦੇ ਕਵੀ ਡਬਲਿਊ ਬੀ. ਯੀਟਸ ਨੇ ਲਿਖਿਆ ਹੈ ਕਿ ਔਰਤ ਉਸ ਨੂੰ ਆਪਣਾ ਤਨ ਨਾ ਸੌਂਪੇ ਜੋ ਉਸ ਨੂੰ ਜੁਆਨੀ ਵਿੱਚ ਹੀ ਪਿਆਰ ਕਰਦਾ ਹੈ ਸਗੋਂ ਉਸ ਨੂੰ ਤਨ ਮਨ ਅਰਪਣ ਕਰੇ ਜੋ ਉਸ ਨੂੰ ਬੁਢਾਪੇ ਵਿਚ ਵੀ ਪਿਆਰ ਕਰਦਾ ਰਹੇਗਾ। ਇਹ ਰਿਸ਼ਤਾ ਪਤੀ ਪਤਨੀ ਦਾ ਹੀ ਹੋ ਸਕਦਾ ਹੈ ਬਸ਼ਰਤੇ ਉਹਨਾਂ ਦੀ ਸਾਂਝ ਕੇਵਲ ਇੱਕ ਛੱਤ ਹੇਠ ਰਹਿਣ ਦੀ ਮਜਬੂਰੀ ਨਾ ਹੋਵੇ ਸਗੋਂ ਅੰਦਰ ਦੀ ਸਾਂਝ ਹੋਵੇ। ਇਸ ਲਈ ਇਸਤਰੀ ਦਾ ਸਮਰਪਿਤ ਹੋ ਕੇ ਰਹਿਣਾ ਜ਼ਰੂਰੀ ਬਣਦਾ ਹੈ।

ਸੁਹਾਗਣ ਦਾ ਅਰਥ ਕੇਵਲ ਜਿਉਂਦੇ ਪਤੀ ਦੀ ਪਤਨੀ ਹੋਣਾ ਨਹੀਂ। ਭਗਤ ਰਵਿਦਾਸ ਅਨੁਸਾਰ ਸੁਹਾਗਣ ਸਹੁ ਦੀ ਸਾਰ ਜਾਣਦੀ ਹੈ। ਇਹ ਸਾਰ ਜਾਣਦਿਆਂ ਹੋਇਆ ਉਹ ਕੀਹ ਕਰਦੀ ਹੈ ਤੇ ਉਸ ਨੂੰ ਕੀਹ ਪ੍ਰਾਪਤ ਹੁੰਦਾ ਹੈ ਬਾਰੇ ਭਗਤ ਜੀ ਲਿਖਦੇ ਹਨ :

*ਸਹ ਕੀ ਸਾਰ ਸੁਹਾਗਨਿ ਜਾਨੈ॥*
*ਤਜਿ ਅਭਿਮਾਨੁ ਸੁਖ ਰਲੀਆਂ ਮਾਨੈ॥*
*ਤਨੁ ਮਨੁ ਦੇਇ ਨ ਅੰਤਰੁ ਰਾਖੈ॥*
*ਅਵਰਾ ਦੇਖਿ ਨ ਸੁਨੈ ਅਭਾਖੈ॥*

ਸਤਿਗੁਰੂ ਅਰਜਨ ਦੇਵ ਜੀ ਨੇ ਪਤੀ ਪ੍ਰਤੀ ਸਮਰਪਣ ਭਾਵ ਰੱਖਣ ਵਾਲੀ ਇਸਤਰੀ ਦੇ ਸ਼ਹੁ ਨਾਲ ਸੰਬੰਧਾਂ ਨੂੰ ਬਾਣੀ ਵਿੱਚ ਇਸਤਰ੍ਹਾਂ ਪੇਸ਼ ਕੀਤਾ ਹੈ:

*ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥*
*ਨਹ ਦੇਖਿਓ ਰੂਪ ਰੰਗ ਸੀਗਾਰੋ॥*
*ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥*
*ਬਾਹ ਪਕਰਿ ਪ੍ਰਿਅ ਸੇਜੈ ਆਨੀ॥*

*ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ।।*
*ਕਰੁ ਮਸਤਕਿ ਧਾਰ ਰਖਿਓ ਕਰਿ ਅਪਨਾ*
*ਕਿਆ ਜਾਨੈ ਇਹੁ ਲੋਕੁ ਅਜਾਨਾ।। ਰਹਾਉ।।*
*ਸੁਹਾਗੁ ਹਮਾਰੋ ਅਬ ਹੁਣਿ ਸੋਹਿਓ।।*
*ਕੰਤੁ ਮਿਲਿਓ ਮੇਰੋ ਸਭੁ ਦੁਖ ਜੋਹਿਓ।।*

– – –

*ਕਹੁ ਨਾਨਕ ਜਉ ਪਿਰਹਿ ਸੀਗਾਰੀ।।*
*ਥਿਰ ਸੋਹਾਗਨਿ ਸੰਗਿ ਭਤਾਰੀ।। (ਆਸਾ ਮਹਲਾ ੫)*

ਇੱਕ ਪਾਸੇ ਸੁਹਾਗਣ ਹੈ ਜਿਸ ਨੇ ਪੀਆ ਮਿਲਣ ਲਈ ਸਿੰਗਾਰ ਕੀਤਾ ਹੈ। ਸਖੀਆਂ ਵਿੱਚ ਬੈਠੀ ਵੀ ਉਹ ਉਸ ਦੇ ਧਿਆਨ ਵਿਚ ਮਗਨ ਹੈ। ਦੂਜੇ ਪਾਸੇ ਦੁਹਾਗਣ ਹੈ ਜਿਹੜੀਆਂ ਆਪਣਾ ਦੁੱਖ ਦਲਿਦਰ ਵਧਾਈ ਬੈਠੀ ਹੈ। ਉਹ ਜਿੰਨ੍ਹਾਂ ਮਰਜੀ ਹਾਰ ਸਿੰਗਾਰ ਲਾ ਲਵੇ ਉਸਨੂੰ ਪਤੀ ਦੀ ਸੇਜ ਦਾ ਸੁਖ ਨਹੀਂ ਮਿਲਦਾ। ਕਾਰਣ ਸਤਿਗੁਰੂ ਅਮਰਦਾਸ ਜੀ ਨੇ ਬਾਣੀ ਵਿਚ ਲਿਖਿਆ ਹੈ :

*ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ।।*
*ਅਨਦਿਨ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ।।*

ਸੁਹਾਗਣ ਦਾ ਸੁਖ-ਅਨੰਦ ਉਸਦੀ ਪ੍ਰਾਪਤੀ ਹੈ। ਉਸ ਪ੍ਰਾਪਤੀ ਲਈ ਉਸਨੇ ਨਿਵ ਚਲਣ ਤੇ ਮਿਠਾ ਬੋਲਣ ਦੇ ਗੁਣ ਅਪਣਾਏ ਹਨ। ਪਤੀ ਲਈ ਆਪਾ ਕੁਰਬਾਨ ਕੀਤਾ ਹੈ ਕਿਸੇ ਚਲਾਕੀ ਚਤੁਰਾਈ ਜਾਂ ਮਨਮਤ ਨਾਲ ਉਸ ਨੇ ਆਪਣੇ ਪਤੀ ਦਾ ਦਿਲ ਦੁਖੀ ਨਹੀਂ ਕੀਤਾ। ਉਸ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਇਸ ਉਪਦੇਸ ਨੂੰ ਪੱਲੇ ਬੰਨ੍ਹ ਲਿਆ ਹੈ :

*ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।।*
*ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ।।*
*ਆਪਣੇ ਕੰਤ ਪਿਆਰੀ ਸਾ ਸੁਹਾਗਣਿ ਨਾਨਕ ਸਾ ਸਭਰਾਈ।।*
*ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ।।*
*ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ।। (ਤਿਲੰਗ ਮਹਲਾ ੧)*

ਉਸਨੂੰ ਆਪਣੇ ਪਤੀ ਨੂੰ, ਮਾਣ ਹੰਕਾਰ ਤਿਆਗ ਕੇ ਆਪਾ ਭਾਵ ਮਿਟਾ ਕੇ ਮਿਲਣ ਨਾਲ ਘਰ ਗ੍ਰਿਸਤ ਦਾ ਸੁਖ ਮਿਲਿਆ ਹੈ ਤੇ ਸਮਾਜ ਵਿੱਚ ਮਾਣ ਪ੍ਰਤਿਸ਼ਟਾ ਬਣੀ ਹੈ। ਜੀਵ ਰੂਪੀ ਇਸਤਰੀ ਦੀ ਜਿਸ ਵਿੱਚ ਮਰਦ-ਔਰਤ ਦੋਵੇਂ ਆ ਜਾਂਦੇ ਹਨ, ਵੀ ਪ੍ਰਮਾਤਮਾ ਨੂੰ ਮਿਲਣ ਲਈ ਆਪਾ ਭਾਵ ਮਿਟਾ ਕੇ ਭਜਨ ਕਰਕੇ ਕੀਤੀ ਘਾਲ ਕਮਾਈ ਥਾਇ ਪੈਂਦੀ ਹੈ। ਇਸ ਕਰਕੇ ਇਸ ਨੂੰ ਵੀ ਕੰਤ ਪਿਆਰੀ ਸੁਹਾਗਣ ਬਣੇ ਰਹਿਣ ਲਈ ਉਚੇਚ ਕਰਦੇ ਰਹਿਣਾ ਚਾਹੀਦਾ ਹੈ।

ਜੀਵ ਰੂਪੀ ਇਸਤਰੀ ਲਈ ਸਾਫ਼ ਸਫ਼ਾਈ ਮਨ ਦੀ ਹੈ। ਆਰਥਿਕ ਪ੍ਰਾਪਤੀ ਨਾਮ ਦੀ ਹੈ। ਇਕਾਗਰਤਾ ਹੈ, ਪਤੀ ਪ੍ਰਤੀ ਸਨੇਹ ਮਿਠ ਬੋਲੜੇ ਸੱਜਣ ਦੇ ਗੁਣ ਚੇਤੇ ਰਖਣੇ ਹਨ। ਸੁਹਾਗਣ ਆਸਤਕ ਹੈ, ਦੁਹਾਗਣ ਨਾਸਤਕ ਹੈ, ਸੁਖ ਆਤਮਕ ਸੁਖ ਹੈ, ਸਿਆਣਪ-ਜੋ ਤੁਧੁ ਭਾਵੈ ਸਾਈ ਭਲੀ ਕਾਰ ਹੈ। ਸਹੁ ਦੇ ਹੁਕਮ ਨੂੰ ਸਤਿ ਕਰ ਮੰਨਣਾ ਉਸਨੂੰ ਪਾਉਣ ਦਾ ਗਾਡੀ ਰਾਹ ਹੈ।

# ਏਕ ਰਤੀ ਬਿਨ ਏਕ ਰਤੀ ਕੇ

ਸਤਿਗੁਰੂ ਗੋਬਿੰਦ ਸਿੰਘ ਜੀ ਸ਼ਸਤਰ ਦੇ ਧਨੀ ਸਨ, ਬਲੀ ਜੋਧੇ। ਉਹ ਜੋਧਿਆਂ ਦੇ ਕਦਰਦਾਨ ਸਨ। ਪਰ ਜੰਗਾਂ ਜੁਧਾਂ ਵਿਚ ਆਪਣੀਆਂ ਜਿੱਤਾਂ ਦਾ ਸਿਹਰਾ ਆਪਣੇ ਸਿਰ ਬੰਨ੍ਹਣ ਦੀ ਥਾਂ, "ਭਈ ਜੀਤ ਮੇਰੀ, ਕ੍ਰਿਪਾ ਕਾਲ ਕੇਰੀ" ਲਿਖਦੇ ਹਨ।

ਸਤਿਗੁਰੂ ਸਚੇ ਪਾਤਸ਼ਾਹ ਸ਼ਾਸਤਰ ਦੇ ਧਨੀ ਸਨ। ਉਹਨਾਂ ਆਪਣਾ ਪੌਰਾਣਿਕ ਵਿਰਸਾ ਪੜ੍ਹਿਆ, ਸਮਝਿਆ ਤੇ ਆਪਣੀ ਬਾਣੀ ਰਾਹੀਂ ਪ੍ਰਗਟ ਕੀਤਾ ਹੈ। ਉਹਨਾਂ ਦੀ ਬਾਣੀ ਵਿਚ ਭਾਰਤੀ ਹਿੰਦੂ ਪਰੰਪਰਾ ਹੀ ਨਹੀਂ ਇਸਲਾਮੀ ਪਰੰਪਰਾ ਦੇ ਬਹੁਤ ਹਵਾਲੇ ਮਿਲਦੇ ਹਨ। ਬਾਣੀ ਪੜ੍ਹਕੇ ਪਰਮ ਪਿਤਾ ਪ੍ਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਮਿਲਦੀ ਹੈ।

ਸਤਿਗੁਰੂ ਜੀ ਆਪ ਮਹਾਨ ਤਪਸਵੀ ਸਨ। ਉਹਨਾਂ ਨੇ ਅਕਾਲ ਪੁਰਖ ਦੀ ਅਰਾਧਨਾ ਕੀਤੀ।ਉਹਨਾਂ ਦੀ ਬਾਣੀ ਵਿਚ ਸ੍ਰਿਸ਼ਟੀ ਦੇ ਨਾਇਕ ਅਕਾਲ ਪੁਰਖ ਦੀ ਥਾਂ ਪਰ ਥਾਂ ਉਸਤਤ ਕੀਤੀ ਹੈ।

ਆਪ ਇਕਾਗਰ ਚਿੱਤ ਹੋ ਕੇ ਪ੍ਰਮਾਤਮਾ ਦਾ ਸਿਮਰਨ ਕਰਨ ਦਾ ਉਪਦੇਸ਼ ਦੇਂਦੇ ਹਨ। ਇਸੇ ਨਾਲ ਜਨਮ ਮਰਨ ਦਾ ਚੱਕਰ ਮੁੱਕਣਾ ਹੈ। ਦੁਖਾਂ ਕਲੇਸ਼ਾਂ ਦਾ ਨਾਸ ਪ੍ਰਭੂ ਹੀ ਕਰ ਸਕਦਾ ਹੈ। ਮਨ ਬਿਰਤੀ ਇਕਾਗਰ ਕਰਕੇ ਕਿੰਨਾ ਕੁ ਚਿਰ ਉਸ ਦਾ ਧਿਆਨ ਧਰਨ ਦੀ ਲੋੜ ਹੈ? ਦਸਮ ਪਿਤਾ ਦੀ ਬਾਣੀ ਅਨੁਸਾਰ :

***ਸਭ ਕੋ ਕਾਲ ਸਭਨ ਕੋ ਕਰਤਾ।।***
***ਰੋਗ ਸੋਖ ਦੋਖਨ ਕੋ ਹਰਤਾ।।***
***ਏਕ ਚਿੱਤ ਜਿਹ ਇਕ ਛਿਨ ਧਿਆਇਓ।।***
***ਕਾਲਿ ਫਾਸਿ ਕੇ ਬੀਚ ਨ ਆਇਓ।।***

ਸਤਿਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਉਸ ਅਕਾਲ ਦੇ ਰੰਗ ਵਿਚ ਰੱਤਿਆਂ ਨੂੰ ਹੀ ਉੱਤਮ ਮਨ ਤਨ ਵਾਲੇ ਮੰਨਦੇ ਹਨ। ਉਸਦੇ ਨਾਮ ਤੋਂ ਬਿਨਾਂ ਹੋਰ ਖਿਆਲ ਮਹੱਤਵਹੀਨ ਹਨ :

***ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ।।***
***ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰ ਖਿਆਲੁ।।***

ਦਸਮ ਪਿਤਾ ਸੰਸਾਰ ਦੇ ਭਗਤਾਂ, ਸਾਧਕਾਂ ਬਾਰੇ ਲਿਖਦੇ ਹਨ ਕਿ ਜੈਨ ਅਚਾਰੀਆ ਮੂੰਹ ਤੇ ਪੱਟੀ ਬੰਨ੍ਹ ਕੇ ਨੰਗੇ ਪੈਰੀਂ ਚਲਦੇ ਹਨ, ਜਾਂ ਕਿਧਰੇ ਬੈਠ ਕੇ ਚਤੁਰ ਮਾਸ ਤਪ-ਸਾਧਨਾ ਕਰਦੇ ਹਨ। ਸਿੱਧਾਂ ਦੀਆਂ ਮੰਡਲੀਆਂ ਹਨ ਜਿਹੜੀਆਂ ਸੰਸਾਰਕ ਦੁੱਖਾਂ ਕਲੇਸ਼ਾਂ ਤੋਂ ਡਰ ਕੇ ਗ੍ਰਿਸਤ ਮਾਰਗ ਤਿਆਗ ਕੇ ਸਾਧਨਾ ਕਰਨ ਲਗ ਗਈਆਂ ਹਨ। ਇਕ ਪਾਸੇ ਇਹ ਸਾਧਕ ਹਨ। ਸੰਤਾਂ ਦੇ ਸਮੂਹ ਹਨ। ਦੂਜੇ ਪਾਸੇ ਸੂਰਮੇ ਹਨ। ਉਹ ਸੂਰਮੇ ਜਿਨ੍ਹਾਂ ਨੇ ਦੇਵਤਿਆਂ ਨੂੰ ਵੀ ਜਿਤ ਲਿਆ :

***ਜੀਤ ਲਏ ਤਿਨਿ ਦੇਵਤੇ ਤਿਹੁ ਲੋਕੀ ਰਾਜ ਕਮਾਇਆ।।***

ਉਂਜ ਉਹਨਾਂ ਦੇਵਤਿਆਂ ਨੇ ਸਮੁੰਦਰ ਰਿੜਕ ਕੇ, ਉਸ ਵਿਚੋਂ ਨਿਕਲੇ ਚੌਦਾਂ ਰਤਨਾਂ ਵਿਚੋ, ਅੰਮ੍ਰਿਤ ਛਕਿਆ ਹੋਇਆ ਸੀ। ਸਤਿਗੁਰੂ ਜੀ ਨੇ ਉਹਨਾਂ ਦੇਵਤਿਆਂ ਦੀ ਪੂਜਾ ਹੁੰਦੀ ਵੇਖੀ ਉਹਨਾਂ ਨੇ ਸੂਰਮਿਆਂ ਦੀ ਵਡਿਆਈ ਹੁੰਦੀ ਵੇਖੀ। ਉਹਨਾਂ ਨੂੰ ਨਜ਼ਰ ਆਇਆ ਕਿ ਸਾਰੇ ਆਪਣੇ ਆਪਣੇ ਮੱਤ ਲਈ ਬੈਠੇ ਹਨ। ਉਹਨਾਂ ਵਿਚੋਂ ਪ੍ਰਭੂ ਪ੍ਰਮੇਸ਼ਵਰ ਦਾ ਮੱਤ ਕੋਈ ਵੀ ਨਹੀਂ।

ਅੱਜ ਦੀ ਗੱਲ ਨਹੀਂ ਸਗੋਂ ਸ੍ਰਿਸ਼ਟੀ ਦੀ ਰਚਨਾ ਪਿਛੋਂ ਜਦੋਂ ਦੈਤਾਂ ਨੇ ਪਰਮ ਪੁਰਖ ਦੀ ਪੂਜਾ ਨਾ ਕੀਤੀ ਤਾਂ ਦੇਵਤੇ ਥਾਪੇ ਗਏ, ਉਸ ਸਮੇਂ ਦੀ ਵੀ ਗੱਲ ਹੈ:

***ਤੇ ਭੀ ਬਲ ਪੂਜਾ ਉਰਝਾਏ।***
***ਆਪਨ ਹੀ ਪਰਮੇਸੁਰ ਕਹਾਏ।***

***ਜਿਨਿ ਜਿਨਿ ਤਨਿਕਿ ਸਿੱਧ ਕੋ ਪਾਯੋ।***
***ਤਿਨਿ ਤਿਨਿ ਅਪਨਾ ਰਾਹੁ ਚਲਾਯੋ।***
***ਪਰਮੇਸੁਰ ਨ ਕਿਨਹੂੰ ਪਹਿਚਾਨਾ।***
***ਮਮ ਉਚਾਰਿ ਤੇ ਭਇਓ ਦਿਵਾਨਾ।***
***ਪਰਮ ਤਤ ਕਿਨਹੂੰ ਨ ਪਛਾਨਾ।***
***ਆਪ ਆਪ ਭੀਤਰਿ ਉਰਝਾਨਾ।***

ਅਕਾਲ ਪੁਰਖ ਨੇ ਆਪ ਦਰਸ਼ਨ ਦੇ ਕੇ, ਹੇਮ ਕੁੰਟ ਉ ਤੇ ਤਪ ਕਰਨ ਬੈਠੇ, ਗੁਰੂ ਗੋਬਿੰਦ ਸਿੰਘ ਨੂੰ ਇਹ ਪਿਛਲੇ ਜਨਮ ਵਿੱਚ ਦੱਸਿਆ ਸੀ। ਏਸੇ ਕਰਕੇ ਦਸਮੇਸ਼ ਪਿਤਾ ਸੰਸਾਰਕ ਸ਼ਕਤੀਆਂ ਅਤੇ ਪ੍ਰਾਪਤੀਆਂ ਨੂੰ ਵੇਖ ਕੇ, ਮਿਸਾਲਾਂ ਦੇ ਕੇ ਮਨੁੱਖ ਮਾਤਰ ਨੂੰ ਸਮਝਾਉਂਦੇ ਹਨ ਕਿ ਅਕਾਲ ਪੁਰਖ ਦੀ ਕਿਰਪਾ ਬਿਨ ਸਭ ਬੇਅਰਥ ਹੈ।

ਉਹ ਤ੍ਵ ਪ੍ਰਸਾਦ ਸ੍ਵੈਯੇ ਬਾਣੀ ਵਿਚ ਉਚਾਰਨ ਕਰਦੇ ਹਨ ਕਿ ਦੁਨੀਆਂ ਵਿਚ ਬੜੇ ਬੜੇ ਬਲਵਾਨ ਭੂ-ਪਤੀ ਹੋਏ ਹਨ। ਜਿਨ੍ਹਾਂ ਕੋਲ ਬੜੇ ਮਸਤ ਹਾਥੀ ਸਨ। ਉਹਨਾਂ ਹਾਥੀਆਂ ਦਾ ਸ਼ਿੰਗਾਰ ਕਰਨ ਲਈ ਉਹਨਾਂ ਨੇ ਸੋਨੇ ਦੇ ਗਹਿਣਿਆਂ ਦੀ ਵਰਤੋਂ ਕੀਤੀ ਹੋਈ ਸੀ ਉਹ ਉੱਚੇ ਵੱਡੇ ਹਾਥੀ, ਸੋਹਣੇ ਝੁੱਲ ਪਾ ਕੇ ਸਜਾਏ ਹੋਏ ਸਨ। ਹਾਥੀਆਂ ਬਿਨਾਂ ਉਹਨਾਂ ਕੋਲ ਕਰੋੜਾਂ ਘੋੜੇ ਸਨ। ਉਹ ਘੋੜੇ ਹਿਰਨਾਂ ਵਰਗੀ ਫਰਤੀ ਨਾਲ ਛਾਲਾਂ ਲਾਉਂਦੇ ਹਨ। ਉਹਨਾਂ ਦੀ ਚਾਲ ਹਵਾ ਨੂੰ ਮਾਤ ਪਾਉਂਦੀ ਸੀ। ਉਹਨਾਂ ਮਹਾਰਾਜਿਆਂ ਦੀ ਈਨ ਮੰਨ ਕੇ ਵੱਡੇ ਵੱਡੇ ਬਾਹੂ ਬਲ ਵਾਲੇ ਰਾਜੇ ਉਹਨਾਂ ਅਗੇ ਸਿਰ ਝੁਕਾਉਂਦੇ ਸਨ। ਪਰ ਏਨੀ ਤਾਕਤ ਦੇ ਮਾਲਕ ਹੁੰਦੇ ਹੋਏ ਵੀ ਉਹਨਾਂ ਕੀ ਖੱਟਿਆ? ਕੀ ਨਾਲ ਲੈ ਕੇ ਗਏ?

ਉਹਨਾਂ ਰਾਜ਼ਿਆਂ ਦੀ ਆਪਣੇ ਸਮੇਂ ਐਸੀ ਜੇਤੂ ਸਥਿਤੀ ਸੀ ਕਿ ਆਪਣੀਆਂ ਫੌਜਾਂ ਹਾਥੀਆਂ, ਘੋੜਿਆਂ, ਰੱਥਾਂ ਦੇ ਜੋਰ ਨਾਲ, ਉਹ ਦੇਸਾਂ ਪ੍ਰਦੇਸਾਂ ਨੂੰ ਜਿੱਤ ਕੇ ਨਗਾਰੇ ਵਜਾਉਂਦੇ ਰਹੇ। ਉਹਨਾਂ ਦੇ ਹਾਥੀ ਚਿੰਘਾੜਦੇ ਰਹੇ, ਘੋੜੇ ਹਿਣਕਦੇ ਰਹੇ। ਏਹੋ ਜਹਿ ਭੁਈ ਨਈ ਦੇ ਸਾਈਂ ਰਾਜੇ ਬਹੁਤ ਹੋਏ ਹਨ। ਬਹੁਤ ਹੋ ਰਹੇ ਹਨ ਅਤੇ ਭਵਿੱਖ ਵਿਚ ਬਹੁਤ ਹੋਣਗੇ। ਪਰ ਉਹਨਾਂ ਨੇ ਜੇ ਮਾਇਆ ਦੇ ਸੁਆਮੀ ਅਕਾਲ ਪੁਰਖ ਦਾ ਸਿਮਰਨ ਨਹੀਂ ਕੀਤਾ ਤਾਂ ਬੇਅਰਥ ਹੈ। ਅਖ਼ੀਰ ਨੂੰ ਉਹ ਸਭ ਜਮ ਲੋਕ ਵਿਚ ਚਲੇ ਗਏ।

ਏਸੇ ਤਰ੍ਹਾਂ ਤੀਰਥ ਯਾਤਰੀਆਂ ਤੇ ਵਿਦਵਾਨਾਂ ਦੀ ਗੱਲ ਹੈ। ਉਹਨਾਂ ਨੇ ਬਹੁਤ ਸਾਰੇ ਤੀਰਥਾਂ ਤੇ ਜਾ ਕੇ ਇਸ਼ਨਾਨ ਕੀਤਾ। ਜੀਵਾਂ ਉੱਤੇ ਦਇਆ ਕੀਤੀ। ਮਨ ਤੇ ਇੰਦਰੀਆਂ ਨੂੰ ਕਾਬੂ ਕਰਨ ਲਈ ਖ਼ਾਸ ਯਤਨ ਕੀਤਾ, ਪੁੰਨ ਦਾਨ ਕੀਤਾ। ਉਹਨਾਂ ਉਚੇਚੇ ਤੌਰ ਜਪ, ਤਪ, ਸੰਤੋਖ, ਦਾਨ,

ਇਸ਼ਨਾਨ ਆਦਿ ਦਾ ਨੇਮ ਨਿਭਾਇਆ। ਉਹਨਾਂ ਨੇ ਵੇਦਾਂ, ਪੁਰਾਣਾਂ, ਕੁਰਾਨ ਆਦਿ ਦਾ ਅਧਿਐਨ ਕਰਕੇ ਇਹ ਜਾਣ ਲਿਆ ਕਿ ਇਹ ਲੋਕ ਕੀ ਹੈ? ਪ੍ਰਲੋਕ ਕੀ ਹੈ?

ਉਹਨਾਂ ਵਿਚੋਂ ਕਈ ਸਾਧਨਾ ਕਰਨ ਵਾਲਿਆਂ ਨੇ ਪਉਣ ਅਹਾਰੀ ਹੋਕੇ ਜਤ ਸਤ ਵਿਚ ਰਹਿਣ ਦਾ ਸਫਲ ਯਤਨ ਕੀਤਾ। ਉਹਨਾਂ ਨੇ ਸ੍ਰੇਸ਼ਟ ਵਿਚਾਰਾਂ ਨੂੰ ਅਪਣਾਇਆ। ਪਰ ਕੀ ਇਹ ਸਾਰਾ ਕੁਝ ਕਾਫ਼ੀ ਸੀ? ਨਹੀਂ! ਇਹ ਸਾਰਾ ਕੁਝ ਰਤੀ ਮਾਤਰ ਵੀ ਨਹੀਂ। ਰਾਜ ਭਾਗ ਭੋਗਨਾ, ਤਪ ਸਾਧਨਾ ਕਰਨਾ, ਤੀਰਥ ਯਾਤਰਾ ਕਰਨਾ ਅਤੇ ਪੁੰਨ ਦਾਨ ਕਰਨਾ, ਉਸ ਅਕਾਲ ਪੁਰਖ ਦਾ ਧਿਆਨ ਧਰਨ ਦਾ ਮੁਕਾਬਲਾ ਨਹੀਂ ਕਰ ਸਕਦਾ।

ਬ੍ਰਹਿਮੰਡ ਦੀਆਂ ਸਾਰੀਆਂ ਰਚਨਾਵਾਂ ਉਸ ਕਰਤਾਰ ਦੀ ਰਚਨਾ ਹਨ। ਉਹ ਉਸੇ ਵਿੱਚ ਸਮਾ ਜਾਣੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਮਨੁਖ ਮਾਤਰ ਨੂੰ ਸਮਝਾਉਣ ਲਈ ਸਧਾਰਨ ਆਲੇ ਦੁਆਲੇ ਵਿਚੋਂ ਮਿਸਾਲਾਂ ਦੇਂਦੇ ਹਨ ਕਿ ਅੱਗ ਬਲਦੀ ਹੈ, ਉਸ ਵਿਚ ਚੰਗਿਆੜੇ ਨਿਕਲਦੇ ਹਨ, ਉਤਾਂਹ ਉਠਦੇ ਹਨ ਪਰ ਉਹ ਕਿਤੇ ਹੋਰ ਨਹੀਂ ਜਾਂਦੇ ਵਾਪਸ ਆ ਕੇ ਅੱਗ ਵਿਚ ਹੀ ਡਿਗ ਜਾਂਦੇ ਹਨ। ਤੇਜ ਹਵਾ ਚਲਦੀ ਹੈ, ਹਨੇਰੀ ਆਉਂਦੀ ਹੈ ਤਾਂ ਮਿੱਟੀ ਦੇ ਬੇਅੰਤ ਕਣ ਧਰਤੀ ਤੋਂ ਉਪਰ ਉਠ ਕੇ ਅਕਾਸ਼ ਵਿੱਚ ਫੈਲ ਜਾਂਦੇ ਹਨ ਪਰ ਜਾਂਦੇ ਕਿਥੇ ਹਨ? ਵਾਪਸ ਆ ਕੇ ਧਰਤੀ ਉੱਤੇ ਡਿੱਗਦੇ ਹਨ, ਮਿੱਟੀ ਵਿਚ ਰਲਦੇ ਹਨ। ਦਰਿਆ ਦਾ ਪਾਣੀ ਹੈ, ਉਸ ਵਿਚ ਲਹਿਰਾਂ ਉੱਠਦੀਆਂ ਹਨ। ਸਮੁੰਦਰ ਵਿਚ ਹੋਰ ਵਧ ਜਵਾਰ-ਭਾਟਾ ਆਉਂਦਾ ਹੈ। ਪਰ ਉਹ ਉਠੀਆਂ ਲਹਿਰਾਂ ਵਾਪਸ ਆ ਕੇ ਪਾਣੀ ਵਿਚ ਹੀ ਸਮਾ ਜਾਂਦੀਆਂ ਹਨ। ਇਸੇ ਤਰ੍ਹਾਂ ਜਗ ਰੂਪ ਸ੍ਰਿਸ਼ਟੀ ਦਾ ਜੀਵ ਸੂਖਮ ਜੀਵ ਤੋਂ ਬਣਦਾ ਹੈ। ਪਰ ਜਾਂਦਾ ਕਿਥੇ ਹੈ? ਬਾਰੇ ਸਤਿਗੁਰੂ ਜੀ ਦਾ ਕਥਿਤ ਹੈ :

***ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੈਂ***
***ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ।***
***ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤ ਹੈਂ***
***ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ।***
***ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ***
***ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿੰਗੇ।***
***ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,***
***ਤਾਹੀ ਤੇ ਉਪਜਿ ਸਬੈ ਤਾਹੀ ਮੈ ਸਮਾਹਿੰਗੇ।***

ਜਦੋਂ ਸਮਾਉਣਾ ਹੀ ਉਸ ਵਿਚ ਹੈ ਤਾਂ ਫਿਰ ਪਹਿਲਾਂ ਹੀ ਉਸ ਦੇ ਰੰਗ ਵਿਚ ਰਤੇ ਕਿਉਂ ਨਾ ਰਹੀਏ ਤੇ ਉਸ ਨੂੰ ਪਾਉਣ ਦੀ ਕੋਸ਼ਸ਼ ਕਿਉਂ ਨਾ ਕਰੀਏ।

ਉਸ ਨੂੰ ਪਾਉਣ ਵਾਸਤੇ ਨੇਤਰ ਮੁੰਦ ਕੇ ਬਗਲੇ ਵਾਂਗ ਧਿਆਨ ਲਗਾਉਣ ਦੀ ਲੋੜ ਨਹੀਂ, ਸੱਤਾਂ ਸਾਗਰਾਂ ਦੇ ਇਸ਼ਨਾਨ ਲਈ ਜਾਣ ਦੀ ਲੋੜ ਨਹੀਂ, ਭੋਗ ਵਿਲਾਸ ਤੇ ਐਸ਼ ਅਰਾਮ ਭਰੀ ਜ਼ਿੰਦਗੀ ਬਿਤਾਉਣ ਦੀ ਲੋੜ ਨਹੀਂ। ਨਾ ਹੀ ਪੱਥਰਾਂ ਦੀ ਪੂਜਾ ਕਰਨ ਦੀ ਲੋੜ ਹੈ, ਨਾ ਹੀ ਕਿਸੇ ਇੱਕ ਦਿਸ਼ਾ ਦੱਖਣ ਜਾਂ ਪਛਮ ਵਿਚ ਪ੍ਰਮਾਤਮਾ ਦੀ ਹੋਂਦ ਸਵੀਕਾਰਨ ਦੀ ਲੋੜ ਹੈ, ਨਾ ਮੜੀਆਂ-ਮਸਾਨਾਂ, ਬੁੱਤਖਾਨਿਆਂ ਨੂੰ ਪੂਜਣ ਦੀ ਲੋੜ ਹੈ, ਸਗੋਂ ਜ਼ਰੂਰਤ ਹੈ ਕਿ ਇਹਨਾਂ ਝੂਠੇ ਵਿਖਾਵੇ ਦੇ ਤੌਰ ਤਰੀਕੇ ਛੱਡ ਕੇ ਉਸ ਦੇ ਭੇਦ ਨੂੰ ਸਮਝੀਏ। ਉਸ ਨੂੰ ਪਾਈਏ। ਇਸਦਾ ਇੱਕ ਹੀ ਤਰੀਕਾ ਹੈ :

***ਸਾਚੁ ਕਹੌਂ ਸੁਨ ਲੇਹੁ ਸਭੈ***

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ।*

ਜਿਸ ਦੀ ਉਸ ਨਾਲ ਪ੍ਰੀਤ ਲਗ ਜਾਵੇ। ਉਸ ਦੀਆਂ ਮਿਸਾਲਾਂ ਵਿਚੋਂ ਭਗਤ ਨਾਮ ਦੇਵ ਸਨ ਜਿਹੜੇ ਲਿਖਦੇ ਹਨ :

*ਨਾਮੇ ਪ੍ਰੀਤਿ ਨਾਰਾਇਣ ਲਾਗੀ।। ਸਹਜ ਸੁਭਾਇ ਭਇਓ ਬੈਰਾਗੀ।।*

ਕਹਿੰਦੇ ਨੇ ਅਕਾਲ ਪੁਰਖ ਦੀ ਕਿਰਪਾ ਨਾਲ ਭਗਤ ਨਾਮਦੇਵ ਦੀ ਵਧੀਆ ਛੰਨ ਬਣ ਗਈ। ਆਂਢਣਾਂ ਗੁਆਂਢਣਾ ਨਾਮ ਦੇਵ ਨੂੰ ਛੰਨ ਬਨਾਉਣ ਵਾਲੇ ਬੇਢੀ-ਮਿਸਤਰੀ ਤੇ ਉਸਦੀ ਮਿਹਨਤ ਮਜ਼ਦੂਰੀ ਬਾਬਤ ਪੁੱਛਣ ਲੱਗੀਆਂ ਤਾਂ ਨਾਮਦੇਵ ਦਾ ਜੁਆਬ ਸੀ:

*ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ।।*
*ਲੋਕ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ।।*

ਜਦੋਂ ਅਕਾਲ ਪੁਰਖ ਨਾਲ ਪ੍ਰੀਤ ਕਰਨ ਲਈ, ਲੋਕ ਕੁਟੰਬ ਵਿਚ ਖਚਤ ਹੋਣ ਵਲੋਂ, ਪਿੱਠ ਹੋ ਜਾਏਗੀ ਤਾਂ ਆਪੇ ਦੁਨੀਆਂ ਦੀਆਂ ਹੋਰ ਸ਼ਕਤੀਆਂ ਪ੍ਰਾਪਤ ਕਰਨ ਦੀ ਲੋੜ ਨਹੀਂ ਰਹੇਗੀ। ਮਨੁੱਖ ਇਸ ਗੱਲ ਤੇ ਵੀ ਅਮਲ ਕਰਨ ਲੱਗੇਗਾ ਕਿ ਅਕਾਲ ਪੁਰਖ ਦੇ ਰੰਗ ਵਿਚ ਰੱਤੇ ਰਹੀਏ ਤਾਂ ਕਿ ਉਸਦੇ ਦਰਬਾਰ ਵਿਚ ਸੁਰਖਰੂ ਹੋ ਕੇ ਪਹੁੰਚੀਏ।

# ਸਰਬ ਧਰਮ ਮਹਿ ਸ੍ਰੇਸਟ ਧਰਮ

ਗੁਰੂ ਅਰਜਨ ਦੇਵ ਜ਼ੀ ਦੀ ਬਾਣੀ ਅਨੁਸਾਰ ਹਰੀ ਦਾ ਨਾਮ ਜਪਣਾ ਅਤੇ ਨਿਰਮਲ ਕਰਮ ਕਰਨੇ ਸ੍ਰੇਸ਼ਟ ਧਰਮ ਹੈ। ਗੁਰੂ ਨਾਨਕ ਦੇਵ ਜੀ ਧਰਮ ਨੂੰ ਦਇਆ ਦਾ ਪੂਤ ਲਿਖਦੇ ਹਨ। ਪ੍ਰਮਾਤਮਾ ਦੀਆਂ ਦਿੱਤੀਆਂ ਦਾਤਾਂ, ਪਾਉਣ, ਪਾਣੀ, ਸੂਰਜ ਆਦਿ ਵਿਚ ਧਰਤੀ ਧਰਮਸਾਲ ਹੈ ਜਿਥੇ ਧਰਮ ਦੀ ਸਥਾਪਨਾ ਲਈ ਭਗਵਾਨ ਆਪ ਅਵਤਾਰ ਧਾਰਦਾ ਹੈ।

ਪਰ ਕਈ ਲੋਕਾਂ ਨੇ ਧਰਮ ਨੂੰ ਜਮਾਤਾਂ, ਫ਼ਿਰਕਿਆਂ ਨਾਲ ਜੋੜ ਕੇ ਤੇ ਫਿਰ ਕਹਿ ਜਾਂਦੇ ਧਰਮ ਸਥਾਨਾਂ ਦੇ ਪ੍ਰਬੰਧ ਲਈ, ਲੜਾਈ ਝਗੜੇ ਕਰਕੇ ਅਤੇ ਫ਼ਿਰਕਾ-ਪ੍ਰਸਤੀ ਵਿਚ ਪੈ ਕੇ ਇੱਕ ਦੂਜੇ ਦਾ ਜਾਨੀ ਤੇ ਮਾਲੀ ਨੁਕਸਾਨ ਕਰਕੇ, ਧਰਮ ਨੂੰ ਛੋਟਾ ਕਰ ਦਿਤਾ ਹੈ।

ਅਸਲ ਵਿਚ ਧਰਮ ਸਦ ਗੁਣਾਂ ਦਾ ਸਮੂਹ ਹੈ। ਸਾਰਕਤਾਵਲੀ ਦਾ ਇਕ ਦੋਹਰਾ ਹੈ :

*ਖਿਮਾ ਅਹਿੰਸਾ ਦਇਆ ਮ੍ਰਿਦੂ ਸੱਤ ਬਚਨ ਤਪ ਦਾਨ।*
*ਸੀਲ ਸੌਚ ਤ੍ਰਿਸਨਾ ਬਿਨਾ ਧਰਮ ਲਿੰਗ ਦਸ ਜਾਨ।*

ਖਿਮਾ — ਇਸ ਬਾਰੇ ਪਹਿਲੇ ਪਾਤਸ਼ਾਹ ਜੀ ਨੇ ਲਿਖਿਆ ਹੈ :

***ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ।।***
***ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ।। ਰਾਮਕਲੀ ਮਹਲਾ ੧***

ਖਿਮਾ ਕਰਨ ਵਾਲੇ ਸੁਖ ਲੈਂਦੇ ਹਨ ਅਤੇ ਸੁਖ ਦੇਂਦੇ ਹਨ। ਉਹ ਅਪਰਾਧ ਕਰਨ ਵਾਲੇ ਤੋਂ ਵੱਡੇ ਹੁੰਦੇ ਹਨ। ਉਹ ਮੁੱਕੀਆਂ ਮਾਰਨ ਵਾਲੇ ਨੂੰ ਬਦਲੇ ਵਿਚ ਮੁੱਕੀਆਂ ਨਹੀਂ ਮਾਰਦੇ। ਖਿਮਾ ਕਰਨਾ ਕੰਮ ਵੀ ਬਹਾਦਰ ਵਿਅਕਤੀ ਦਾ ਹੈ। ਇਸ ਨਾਲ ਦੁਸ਼ਮਨੀ ਖ਼ਤਮ ਹੁੰਦੀ ਹੈ ਦੋਸਤੀ ਵਧਦੀ ਹੈ। ਕੰਡੇ ਚੁਗੇ ਜਾਂਦੇ ਹਨ, ਫੁਲ ਵਧਦੇ ਹਨ। ਇਸ ਨਾਲ ਕ੍ਰੋਧ ਦੀ ਪ੍ਰਚੰਡ ਅਗਨੀ ਸ਼ਾਂਤ ਹੋ ਜਾਂਦੀ ਹੈ। ਖਿਮਾ ਸ਼ਿੰਗਾਰ ਹੈ ਧਰਮੀ ਪੁਰਸ਼ਾਂ ਦਾ। ਉਹਨਾਂ ਦੀ ਸਤਿਗੁਰੂ ਆਪ ਸਹਾਇਤਾ ਕਰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਹੈ:-

*ਜੋ ਕੁਝ ਮਾਰੇ ਤਾਂ ਭੀ ਖਿਮਾ ਕਰਨਾ ਤੁਸਾਂ ਦਾ ਰਛਕ ਗੁਰੂ ਹੈ। ਹੁਕਮਨਾਮਾ*
*ਸਤਿਗੁਰੂ ਆਪ ਸਦਾ ਖਿਮਾ ਕਰਦਾ ਹੈ ਏਸੇ ਲਈ ਉਹ ਬਖਸ਼ਿੰਦ ਹੈ।*

ਅਹਿੰਸਾ — ਇਸ ਨੂੰ ਧਰਮ ਦਾ ਮੁਖ ਅੰਗ ਇਸ ਕਰਕੇ ਮੰਨਿਆ ਗਿਆ ਹੈ ਕਿਉਂਕਿ ਇਹ ਪਰਮ ਧਰਮ ਹੈ। ਅਹਿੰਸਾ ਨੂੰ ਤਿਆਗਣ ਵਾਲਿਆਂ ਵਿੱਚ, ਖ਼ੂਨ ਖਰਾਬਾ, ਮਾਰ ਕੁਟਾਈ, ਵਿਭਚਾਰ ਤੇ ਬਦੀ ਦੇ ਔਗੁਣ ਆ ਜਾਂਦੇ ਹਨ। ਅਹਿੰਸਾ, ਸਰੀਰ ਕਰਕੇ ਨਹੀਂ ਮਨ ਅਤੇ ਬਚਨ ਕਰਕੇ ਵੀ ਧਾਰਨ ਕਰਨ ਦੀ ਲੋੜ ਹੈ। ਮਨ ਵਿਚ ਕਿਸੇ ਦੇ ਦਿਲ ਨੂੰ ਦੁਖਾਉਣ ਬਾਰੇ ਸੋਚਣਾ ਹਿੰਸਾ ਹੈ। ਜ਼ੁਬਾਨ ਨਾਲ ਕਿਸੇ ਨੂੰ ਅਪਸ਼ਬਦ ਕਹਿਣਾ, ਉਸ ਉਤੇ ਕਰੋਧ ਕਰਨਾ, ਬਦਕਲਾਮੀ ਰਾਹੀਂ ਕਿਸੇ ਦਾ ਹਿਰਦਾ ਵਿੰਨ੍ਹਣਾ ਹਿੰਸਾ ਹੈ। ਕਹਿੰਦੇ ਹਨ ਤਲਵਾਰ ਦਾ ਫੱਟ ਤਾ ਮਿਲ ਜਾਂਦਾ ਹੈ, ਜ਼ੁਬਾਨ ਦਾ ਫਟ ਨਹੀਂ ਮਿਲਦਾ।

ਫਟ ਤਲਵਾਰ ਦਾ ਵੀ ਹਿੰਸਾ ਹੈ। ਕਿਸੇ ਵੀ ਤਰੀਕੇ ਨਾਲ ਜੀਵ ਨੂੰ ਮਾਰ ਕੇ ਜੋ ਆਪਣੇ

ਆਪ ਨੂੰ ਮੁਨੀ ਕਹਿਆ ਜਾਏਗਾ ਤਾਂ ਫਿਰ ਕਸਾਈ ਕਿਸ ਨੂੰ ਕਿਹਾ ਜਾਏਗਾ।

ਦਇਆ — ਦਇਆਵਾਨ ਮਨੁੱਖ ਕਿਸੇ ਦਾ ਦੁੱਖ ਨਹੀਂ ਵੇਖ ਸਕਦਾ। ਅਕਾਲ ਪੁਰਖ ਨੂੰ ਤਾਂ ਕਿਹਾ ਹੀ ਦਿਆਲ ਗਿਆ ਹੈ :

***ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ।।***

***ਮਹਲਾ ੫***

ਲੋਕ ਏਕਾਦਸੀ ਦੇ ਵਰਤ ਦਾ ਬੜਾ ਮਹਾਤਮ ਸਮਝਦੇ ਹਨ। ਪਰ ਜੇ ਉਹਨਾਂ ਨੇ ਇੰਦਰੀਆਂ ਉਤੇ ਕਾਬੂ ਨਹੀਂ ਰੱਖਿਆ, ਜੀਵਾਂ ਉੱਤੇ ਦਇਆ ਨਹੀਂ ਕੀਤੀ ਤਾਂ ਵਰਤ ਸੰਪੂਰਨ ਨਹੀਂ ਹੋਇਆ। ਪੰਜਵੇਂ ਪਾਤਸ਼ਾਹ ਦੀ ਬਾਣੀ ਵਿੱਚ ਲਿਖਿਆ ਹੈ :

***ਏਕਾਦਸੀ ਨਿਕਟਿ ਪੇਖਹੁ ਹਰਿ ਨਾਮੁ।।***
***ਇੰਦ੍ਰੀ ਵਸਿ ਕਰਿ ਸੁਣਹੁ ਹਰਿ ਨਾਮੁ।।***
***ਮਨਿ ਸੰਤੋਖੁ ਸਰਬ ਜੀਅ ਦਇਆ।।***
***ਇਨ ਬਿਧਿ ਬਰਤੁ ਸੰਪੂਰਨ ਭਇਆ।। ਮਹਲਾ ੫***

ਮ੍ਰਿਦ—ਸ਼ਾਇਸਤਗੀ, ਸ਼ਹਿਦ ਵਰਗੀ ਮਿੱਠੇ ਬਚਨ। ਕਈ ਕਹਿੰਦੇ ਹੁੰਦੇ ਨੇ ਕਿ ਜੇ ਗੁੜ ਨਹੀਂ ਦੇ ਸਕਦੇ ਤਾਂ ਗੁੜ ਵਰਗੀ ਗੱਲ ਤਾਂ ਕਰੋ। ਬਹੁਤ ਵਧੀਆ, ਉੱਚਾ ਲੰਮਾ ਸੋਹਣਾ ਮਨੁੱਖ ਬੋਲਣ ਤੋਂ ਪਛਾਣਿਆਂ ਜਾਂਦਾ ਹੈ। ਰੰਗਿਆ ਗਿੱਦੜ ਤਾਂ ਬੋਲਣ ਨਾਲ ਆਪਣੀ ਝੂਠੀ ਸਲਤਨਤ ਤੇ ਜਾਨ ਗੁਆ ਬੈਠਾ ਸੀ।

ਕਿਸੇ ਦੇ ਕਠੋਰ ਸ਼ਬਦ ਚੰਗੀ ਗੱਲ ਨੂੰ ਇੰਜ ਵਿਗਾੜ ਦੇਂਦੇ ਹਨ ਜਿਵੇਂ ਦੁਧ ਵਿਚ ਕਾਂਜੀ ਪਾਈ ਹੋਵੇ। ਸਭਿਅ ਅਤੇ ਅਸਭਿਅ ਵਿਅਕਤੀ ਦਾ ਨਿਖੇੜਾ ਬੋਲ ਕਬੋਲ ਤੋਂ ਹੁੰਦਾ ਹੈ। ਕਾਂ ਤੇ ਕੋਇਲ ਪ੍ਰਤੀ ਵਿਹਾਰ ਵੀ ਉਸਦੇ ਬੋਲ ਨਾਲ ਜੁੜਿਆ ਹੁੰਦਾ ਹੈ। ਸ਼ੇਖ ਫਰੀਦ ਜੀ ਇਸ ਕਰਕੇ ਵੀ ਫਿੱਕਾ ਬੋਲਣ ਤੋਂ ਮਨ੍ਹਾ ਕਰਦੇ ਹਨ ਕਿਉਂਕਿ ਸਾਰਿਆਂ ਵਿਚ ਸੱਚਾ ਧਨੀ ਵਸਦਾ ਹੈ।

ਸਤਿਬਚਨ— ਸਤਿ ਪਰਿਪੂਰਨ ਹੈ ਇਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ। ਇਹ ਸਚ ਸਦੀਵ ਕਾਲੀ ਹੈ।

***ਆਦਿ ਸਚੁ।। ਜੁਗਾਦਿ ਸਚੁ।। ਹੈ ਭੀ ਸਚੁ।।***
***ਨਾਨਕ ਹੋਸੀ ਭੀ ਸਚੁ।। — ਜਪੁਜੀ***

ਤੁਲਸੀ ਦਾਸ ਜੀ ਲਿਖਦੇ ਹਨ :

*ਧਰਮ ਨ ਦੂਸਰ ਸਤਯ ਸਮਾਨਾ।*

ਸੱਚ ਅੰਦਰ ਖੁਸ਼ੀ ਹੈ, ਖੇੜਾ ਹੈ। ਤਨ ਮਨ ਸਚਾ ਰਹਿੰਦ ਹੈ ਛਲ-ਕਪਟ, ਝੂਠ-ਫਰੇਬ ਤੋਂ ਛੁਟਕਾਰਾ ਮਿਲਦਾ ਹੈ। ਅਤੇ :

***ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।। ਮਹਲਾ ੧***

ਸੋ ਮਨੁਖ ਦੇ ਧਰਮ ਵੀ ਸੱਚ ਬੋਲਣਾ ਹੈ :

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।। ਆਸਾ ਸ਼ੇਖ ਫ਼ਰੀਦ**

ਤਪ— ਕਿਸੇ ਕਾਰਜ ਨੂੰ ਦ੍ਰਿੜ ਇਰਾਦੇ ਨਾਲ ਕਰਨ ਲਈ ਉਸ ਦੀ ਸਾਧਨਾ ਕਰਨੀ ਪੈਂਦੀ ਹੈ। ਉਸ ਲਈ ਸਰੀਰਿਕ ਅਤੇ ਮਾਨਸਿਕ ਕਸ਼ਟ ਸਹਾਰਨੇ ਪੈਂਦੇ ਹਨ ਉਦਮ ਕਰਨਾ ਪੈਂਦਾ ਹੈ। ਇਸ ਦਾ ਮੰਤਵ ਮਨ ਪਵਿੱਤਰ ਕਰਨਾ ਹੁੰਦਾ ਹੈ। ਪਰ ਗੁਰਮਤਿ ਵਿਚ ਸਰੀਰ ਨੂੰ ਵਾਧੂ ਕਸ਼ਟ ਦੇਣ ਦੀ ਮਨਾਹੀ ਹੈ। ਬਾਣੀ ਵਿਚ ਤਾਂ, ***'ਗੁਰ ਸੇਵਾ ਤਪਾਂ ਸਿਰ ਤਪ ਸਾਰ'*** ਹੈ

(ਮ. ੩) ਸਤਿਗੁਰੂ ਦੀ ਕਿਰਪਾ ਨਾਲ ਸੱਚ ਕਮਾਉਣਾ ਮੁਕਤੀਦਾਇਕ ਤਪ ਹੈ।

ਦਾਨ— ਦਾਤਾਰ ਦੇਣਹਾਰ ਹੈ। ਉਹ ਦਾਤਾਂ ਦੇਂਦਾ ਹੈ। ਪਰ ਵੰਡ ਛਕਣਾ ਵੀ ਸਿੱਖੀ ਸਿਧਾਂਤਾਂ ਦ ਹਿੱਸਾ ਹੈ। ਕਿਉਂਕਿ ਅਸੀਂ ਸਭੇ ਸਾਂਝੀਵਾਲ ਹਾਂ ਸੋ ਕਿਸੇ ਊੜੇ ਥੁੜੇ ਦੀ ਲੋੜ ਪੂਰੀ ਕਰਨੀ ਵੀ ਸਾਡੇ ਹਿੱਸੇ ਆਉਣੀ ਚਾਹੀਦੀ ਹੈ। ਗ਼ਰੀਬਾਂ, ਅਨਾਥਾਂ, ਲੋੜਵੰਦਾਂ, ਬਿਮਾਰਾਂ, ਦੀਨਾਂ, ਦੁਨੀਆਂ ਦੀ ਸਾਰ ਲਈ ਜਾਣੀ ਚਾਹੀਦੀ ਹੈ। ਧਨ ਪੁੰਨ ਦਾਨ ਨਾਲ ਨਹੀਂ ਫ਼ਜ਼ੂਲ ਖਰਚੀ ਨਾਲ ਘਟਦਾ ਹੈ। ਸਤਿਗੁਰੂ ਦੀ ਸੱਚੀ ਸਿਖਿਆ ਇਹ ਹੈ ਕਿ :

***ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ।। ਮਹਲਾ ੧***

ਇਹ ਸਮਝਿਆ ਜਾਏ ਕਿ ਮੇਰਾ ਕੁਝ ਨਹੀਂ ਜੋ ਕੁਝ ਹੈ ਉਸ ਦਾ ਹੈ ਤਾਂ ਫਿਰ ਦੇਣ ਲਗਿਆਂ ਚਿੱਤ ਔਖਾ ਨਹੀਂ ਹੁੰਦਾ। ਦਸਵੰਧ ਦੇਣ ਲਗਿਆਂ ਖੁਸ਼ੀ ਮਿਲਦੀ ਹੈ।

ਸੀਲ— ਉਤਮ ਆਚਰਨ ਅਤੇ ਉਤਮ ਸੁਭਾਵ ਨੂੰ ਆਖਦੇ ਹਨ। ਇਹ ਤਾਂ ਹੀ ਸੰਭਵ ਹੈ ਜੇ ਮਨੁੱਖ ਦੇ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਉੱਤੇ, ਕਾਬੂ ਹੋਵੇ। ਉਹ ਭੋਗਾਂ ਵਲ ਨ ਵਧਣ ਸਗੋਂ ਉਹਨਾਂ ਤੋਂ ਬਚਣ। ਇਸ ਦੇ ਫਲ ਬਾਰੇ ਪੰਜਵੇਂ ਪਾਤਸ਼ਾਹ ਲਿਖਦੇ ਹਨ:

***ਦਸ ਇੰਦ੍ਰੀ ਕਰਿ ਰਾਖੈ ਵਾਸਿ।।***
***ਤਾ ਕੈ ਆਤਮੈ ਹੋਇ ਪਰਗਾਸੁ।। ਮਹਲਾ ੫***

ਦਸਮ ਪਿਤਾ ਜੀ ਲਿਖਦੇ ਹਨ :

***ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ।***

ਇਹ ਪਵਿੱਤਰਤਾ ਮਨ, ਬਚ, ਕਰਮ ਦੀ ਹੀ ਚਾਹੀਦੀ ਹੈ।

ਸੌਚ—ਹੈ ਸੁਚ ਪਵਿੱਤਰਤਾ। ਸਫਾਈ, ਸਰੀਰ ਦੀ, ਮਨ ਦੀ, ਬਸਤਰਾਂ ਦੀ, ਘਰ ਦੀ ਸਭ ਦੀ ਜ਼ਰੂਰੀ ਹੈ। ਸਾਡਾ ਅਹਾਰ ਵਿਹਾਰ ਦੋਵੇਂ ਸ਼ੁਧ ਹੋਣੇ ਚਾਹੀਦੇ ਹਨ। ਹਲਾਲ ਦੀ ਰੁਖੀ ਸੁਖੀ ਹਰਾਮ ਦੇ ੩੬ ਪ੍ਰਕਾਰ ਦੇ ਭੋਜਨਾਂ ਨਾਲੋਂ ਚੰਗੀ ਹੁੰਦੀ ਹੈ। ਧਨ, ਦੌਲਤ, ਕਮਾਉਣ ਲਈ ਧਰਮ ਦੀ ਕਿਰਤ ਕਰਨ ਦੀ ਲੋੜ ਹੈ। ਮਲਕ ਭਾਗੋ ਬਣਨ ਦੀ ਲੋੜ ਨਹੀਂ।

ਮਨੁੱਖ ਦੀ ਖੁਰਾਕ ਜੇ ਸਾਤਵਿਕ ਹੋਵੇਗੀ ਤਾਂ ਉਸਨੂੰ ਸਤੋਗੁਣੀ ਬਣਾਵੇਗੀ ਅਤੇ ਤਾਮਸੀ ਭੋਜਨ ਤਾਮਸੀ ਬਣਾਉਣਗੇ। ਭਖ ਅਭਖ ਖਾਣ ਨਾਲ ਸਰੀਰ ਮਨ ਅਤੇ ਆਤਮਾ ਦ ਨਾਸ ਹੋਵੇਗਾ। ਅੰਨ, ਪਾਣੀ ਅਤੇ ਹਵਾ ਤਿੰਨੇ ਖੁਰਾਕ ਦਾ ਅੰਗ ਹਨ। ਪਰ ਸੁਆਦ ਦੇ ਲਾਲਚ ਨੂੰ ਜ਼ਿਆਦਾ ਚੀਜ਼ ਖਾਣ ਦਾ ਕੀ ਲਾਭ ਜੇ ਚੂਰਨ ਖਾ ਖਾ ਹਜ਼ਮ ਕਰਨੀ ਪਵੇ ਤਾਂ ਸੁਸਤੀ ਲਿਆਵੇ :

***— ਬਹੁ ਸਾਦਹੁ ਦੂਖੁ ਪਰਾਪਤਿ ਹੋਵੈ।। ਮਹਲਾ ੧***
***— ਬਾਬਾ ਹੋਰੁ ਖਾਣਾ ਖੁਸੀ ਖੁਆਰ।।***
***ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।।***
***ਸਿਰੀ ਰਾਗੁ ਮਹਲਾ ੧***

ਸੋ ਸੁਚ ਪਵਿੱਤਰਤਾ ਰੱਖ ਕੇ, ਸਾਤਵਿਕ ਆਹਾਰ ਕਰਨਾ ਬਣਦਾ ਹੈ ਉਹ ਵੀ ਥੋੜ੍ਹਾਂ ਜਿਹਾ।

ਤ੍ਰਿਸ਼ਨਾ ਬਿਨਾ— ਇਸ ਦਾ ਅਰਥ ਸਬਰ ਸੰਤੋਖ ਰਖਣਾ ਹੀ ਹੈ। ਬਸ ਮਨ ਐਸਾ ਬਣ ਜਾਵੇ ਕਿ:

***ਜੋ ਤੁਧੁ ਭਾਵੈ ਸਾਈ ਭਲੀ ਕਾਰ।।***
***ਤੂ ਸਦਾ ਸਲਾਮਤਿ ਨਿਰੰਕਾਰ।।***

ਚੰਗਾ ਖਾਣ ਹੰਢਾਣ ਦੀ ਭੁੱਖ ਹੀ ਨਾ ਰਹੇ। ਅੰਦਰ ਤ੍ਰਿਪਤ ਹੋ ਗਿਆ ਹੋਵੇ। ਨਹੀਂ ਤਾਂ

ਰੱਜ ਤਾਂ ਰਾਜ ਭਾਗ ਮਾਣਿਆਂ ਵੀ ਨਹੀਂ ਆਉਂਦਾ, ਤ੍ਰਿਸ਼ਨਾ ਵਧਦੀ ਜਾਂਦੀ ਹੈ।

ਉੱਤੇ ਲਿਖੇ ਧਰਮ ਦੇ ਗੁਣਾਂ ਨੂੰ ਦ੍ਰਿੜ ਕਰਨ ਦਾ ਉਪਦੇਸ਼ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇਂਦੇ ਹਨ। ਜੇ ਅਸੀਂ ਧਰਮ ਦੇ ਗੁਣਾਂ ਨੂੰ ਧਾਰਨ ਕਰ ਲਵਾਂਗੇ ਤਾਂ ਸਾਡੇ ਸਭ ਕਿਲ ਵਿਖ ਦੂਰ ਹੋ ਜਾਣਗੇ। ਗੁਰੂ ਰਾਮ ਦਾਸ ਜੀ ਲਿਖਦੇ ਹਨ :

*ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ*
*ਪਾਪ ਤਜਾਇਆ ਬਲਿਰਾਮ ਜੀਉ॥*
*ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ*
*ਸਿਮ੍ਰਿਤਿ ਨਾਮ ਦ੍ਰਿੜਾਇਆ॥*
*ਸਤਿਗੁਰ ਗੁਰੁ ਪੂਰਾ ਆਰਾਧਹੁ*
*ਸਭਿ ਕਿਲ ਵਿਖ ਪਾਪ ਗਵਾਇਆ॥ ਸੂਹੀ ਮਹਲਾ ੪*

ਕਲ ਭਟ ਦਾ ਕਥਨ ਹੈ ਕਿ ਧਰਮ ਕਰਮ ਆਪੇ ਨਹੀਂ ਮਿਲਦਾ :

*ਧਰਮ ਕਰਮ ਪੂਰੇ ਸਤਿਗੁਰੂ ਪਾਈ ਹੈ।*

ਸੋ ਸਰੇਸ਼ਟ ਧਰਮ ਲਈ ਸਤਿਗੁਰੂ ਦੀ ਸ਼ਰਨ ਪੈਣਾ ਹੀ ਸੋਭਦਾ ਹੈ ਤਾਂ ਕਿ ਉਸ ਦੇ ਅਨੁਸਾਰ ਹਰੀ ਦਾ ਨਾਮ ਜਪਿਆ ਜਾ ਸਕੇ ਤੇ ਸ਼ੁੱਭ ਕਰਮ ਕੀਤੇ ਜਾ ਸਕਣ।

# ਸਮੇਂ ਦਾ ਦਸਵੰਧ

ਅੰਨ ਧਨ ਦਾ ਦਸਵੰਧ ਦੇਣ ਦੀ ਪਰੰਪਰਾ ਸਿੱਖ ਧਰਮ ਵਿਚ ਮੁੱਢਤੋਂ ਹੀ ਹੈ ਜਿਸ ਬਾਰੇ ਮੱਕੇ ਦੀ ਗੋਸ਼ਟਿ ਵਿਚ ਲਿਖਿਆ ਹੈ— "ਦਸਵਾਂ ਹਿੱਸਾ ਖੱਟ ਕੇ ਸਿੱਖਾਂ ਦੇ ਮੁਖ ਪਾਇ"। ਗੁਰ ਸਿੱਖ ਸਤਿਗੁਰੂ ਜੀ ਦਾ ਹੁਕਮ ਮੰਨਦੇ ਹਨ ਅਤੇ ਦਸਵੰਧ ਦੇਂਦੇ ਹਨ। ਉਹਨਾਂ ਦਾ ਦਿੱਤਾ ਦਸਵੰਧ ਭਲੇ ਪਾਸੇ ਲਗਦਾ ਹੈ। ਉਹ ਵੀ ਫਲੀਭੂਤ ਹੁੰਦੇ ਹਨ। ਦੂਜਾ ਦਸਵੰਧ ਸਮੇਂ ਦਾ ਹੁੰਦਾ ਹੈ। ਆਮ ਮਨੁੱਖ ਆਪਣਾ ਸਮਾਂ, ਨਿਜੀ ਸੁਖ ਨੂੰ ਅਗੇ ਰੱਖ ਕੇ ਖੱਟਣ ਕਮਾਉਣ, ਦਿਲ ਪਰਚਾਵੇ ਜਾਂ ਅਰਾਮ ਕਰਨ ਲਈ ਬਿਤਾਉਂਦਾ ਹੈ। ਉਹ ਅਕਾਲ ਪੁਰਖ, ਕਰਤੇ ਨੂੰ ਯਾਦ ਨਹੀਂ ਕਰਦਾ। ਇਸ ਮਨੁੱਖੀ ਸੁਭਾ ਬਾਰੇ ਗੁਰੂ ਅਮਰਦਾਸ ਜੀ ਨੇ ਲਿਖਿਆ ਹੈ :

***ਜਿਨਿ ਹਰਿ ਤੇਰਾ ਰਚਨੁ ਰਚਿਆ***
***ਸੋ ਹਰਿ ਮਨਿ ਨ ਵਸਾਇਆ।। (ਅਨੰਦ ਸਾਹਿਬ)***

ਉਸ ਨੂੰ ਮਨ ਵਸਾਉਣ ਵਾਸਤੇ ਨਿਰੰਤਰ ਭਜਨ ਕਰਨਾ ਬਣਦਾ ਹੈ। ਭਜਨ ਕਰਨ ਲਈ ਹਰ ਰੋਜ਼ ਢਾਈ ਮਾਲਾ ਪੱਕੀਆਂ ਫੇਰਨ ਦਾ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ। ਇਹੀ ਸਮੇਂ ਦਾ ਦਸਵੰਧ ਹੈ। ਭਜਨ ਦੀਆਂ ਢਾਈ ਮਾਲਾ ਪੱਕੀਆਂ, ਢਾਈ ਘੰਟਿਆਂ ਵਿਚ ਫੇਰੀਆਂ ਜਾ ਸਕਦੀਆਂ ਹਨ। ਦਿਨ ੨੪ ਘੰਟਿਆਂ ਦਾ ਹੁੰਦਾ ਹੈ। ਢਾਈ ਘੰਟੇ ਦਿਨ ਦੇ ਦਸਵੇਂ ਹਿੱਸੇ ਦੇ ਨੇੜੇ ਹਨ। ਪਹਿਲਾਂ ਘੜੀਆਂ ਘੱਟ ਹੁੰਦੀਆਂ ਸਨ, ਸੋ ਪੂਰਾ ਪੂਰਾ ਸਮਾਂ ਨਹੀਂ ਸੀ ਜਾਣਿਆ ਜਾ ਸਕਦਾ ਸੋ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਮਾਲਾ ਫੇਰ ਕੇ ਸਿੱਖ ਸਹਿਜੇ ਹੀ ਸਮੇਂ ਦਾ ਦਸਵੰਧ ਕਢ ਸਕਦੇ ਸਨ।

ਸਤਿਗੁਰੂ ਜੀ ਨੇ ਸਾਨੂੰ ਚਿੱਟੀ ਉਨ ਦੀ ੧੦੮ ਮਣਕਿਆਂ ਦੀ ਮਾਲਾ ਫੇਰਨ ਤੇ ਗਲ ਵਿੱਚ ਪਾਉਣ ਦਾ ਹੁਕਮ ਕੀਤਾ। ਇਹ ਮਾਲਾ ਅੱਜ ਵੀ ਨਾਮਧਾਰੀ ਸਿੱਖਾਂ ਦਾ ਪਛਾਣ ਚਿੰਨ ਹੈ। ਇਸ ਵਿੱਚ ਇਕ ਜਾਮਣ ਹੁੰਦਾ ਹੈ ਤੇ ਇੱਕ ਮੇਰੂ। ਮੇਰੂ ਸਾਰੇ ਮਣਕਿਆਂ ਨੂੰ ਮਾਲਾ ਦੇ ਰੂਪ ਵਿਚ ਜੋੜਦਾ ਹੈ ਅਤੇ ਜਾਮਣ ਭਜਨ ਦੀ ਗਿਣਤੀ ਲਈ ਸਹਾਇਤਾ ਕਰਦਾ ਹੈ। ਹਰ ਮਣਕੇ ਉੱਤੇ ਇੱਕ ਇੱਕ ਵਾਰ ਚੁਅੱਖਰੇ ਦਾ, ਰਸਨਾ ਹਿਲਾ ਕੇ ਭਜਨ ਕਰਨ ਦਾ ਹੁਕਮ ਹੈ। ੧੦੮ ਵਾਰ ਭਜਨ ਕਰਕੇ ਜਾਮਣ, ਇੱਕ ਮਣਕਾ ਅੱਗੇ ਕਰਨਾ ਹੁੰਦਾ ਹੈ। ਇਸ ਤਰ੍ਹਾਂ ਜਦ ਜਾਮਣ ਦੇ ਇੱਕ ਸੌ ਅਠ ਮਣਕੇ ਪੂਰੇ ਕਰ ਲੈ ਜਾਂਦੇ ਹਨ ਤਾਂ ਇਕ ਮਾਲਾ ਪੱਕੀ ਹੋ ਜਾਂਦੀ ਹੈ ਅਤੇ ੧੦੮×੧੦੮=੧੧੬੬੪ ਵਾਰ ਭਜਨ ਹੋ ਜਾਂਦਾ ਹੈ। ਦੂਜੀ ਮਾਲਾ ਕਰਨ ਲਈ ਚੱਕਰ ਉਲਟਿਆ ਜਾਂਦਾ ਹੈ।

ਮਾਲਾ ਫੇਰਨ ਦਾ ਇਤਿਹਾਸ ਬਹੁਤ ਪੁਰਾਣਾ ਹੈ। ਪਰ ਕਈ ਸੰਸਥਾਵਾਂ ਦੇ ਮਣਕਿਆਂ ਦੀ ਗਿਣਤੀ ਜਾਂ ਮਾਲਾ ਦਾ ਰੂਪ ਵੱਖਰਾ ਵੱਖਰਾ ਹੁੰਦਾ ਹੈ। ਮਾਲਾ ਨੂੰ ਜਪ ਮਾਲਾ ਕਿਹਾ ਜਾਂਦਾ ਹੈ, ਭਾਵ ਜਪ ਕਰਨ ਵਾਲੀ ਮਾਲਾ।

ਹਿੰਦੂ ਧਰਮ ਵਿੱਚ ਮਾਲਾ ਤਿੰਨ ਪ੍ਰਕਾਰ ਦੀ ਲਿਖੀ ਗਈ ਹੈ –

**ਪਹਿਲੀ ਕਰ ਮਾਲਾ**—ਇਸ ਅਨੁਸਾਰ ਉਂਗਲਾਂ ਉਤੇ ਜਪਣ ਦੀ ਗਿਣਤੀ ਕਰਨੀ ਹੁੰਦੀ

ਹੈ। ਕਨਿਸ਼ਟ (ਚੀਚੀ) ਅਨਾਮਿਕਾ ਉਸ ਦੇ ਨਾਲ ਦੀ ਅਤੇ ਤਰਜਨੀ (ਅੰਗੂਠੇ ਦੇ ਨਾਲ ਦੀ) ਉਂਗਲੀਆਂ ਉੱਤੇ ਤਿੰਨ ਤਿੰਨ ਅਤੇ ਮਧਿਅਮਿਕਾ (ਵੱਡੀ ਉਂਗਲੀ) ਉੱਤੇ ਇਕ ਵਾਰ ਜਪ ਕਰਨਾ ਹੁੰਦਾ ਹੈ। ਇਸ ਸਾਰੇ ਜਪ ਨੂੰ ਜੇ ਦਸ ਵਾਰ ਕਰ ਲਈਏ ਤਾਂ ੧੦੦ ਵਾਰ ਜਪ ਹੁੰਦਾ ਹੈ। ਇਹ ਸਨਤ ਕੁਮਾਰ ਅਨੁਸਾਰ ਹੈ। ਸ਼ਕਤੀ ਮੰਤਰ ਜਪਣ ਦੀ ਹੋਰ ਵਿਧੀ ਹੈ।

**ਦੂਜੀ—ਵਰਣ ਮਾਲਾ**—ਦੇਵਨਾਗਰੀ ਵਰਣ ਮਾਲਾ ਦੇ ਅ ਤੋਂ ਕਸ਼ ਤਕ ੫੧ ਵਰਣ ਹਨ। ਇਹਨਾਂ ਦਾ ਸਿਧਾ ਅ ਤੋਂ ਕਸ਼, ਪੁੱਠਾ ਕਸ਼ ਤੋਂ ਅ ੧੦੦ ਵਾਰੀ ਜਪ ਹੁੰਦਾ ਹੈ ਫਿਰ ਹਰ ਵਰਗ ਦਾ ਪਹਿਲਾ ਅੱਖਰ ਅ, ਕ, ਚ, ਟ, ਤ, ਪ, ਯ, ਸ਼, ਦਾ ਜਪ ਕਰਨ ਨਾਲ ੧੦੮ ਵਾਰ ਜਪ ਹੁੰਦਾ ਹੈ।

**ਤੀਜੀ ਮਾਲਾ**—ਮਣਕਿਆਂ ਦੀ ਮਾਲਾ ਹੁੰਦੀ ਹੈ। ਤੰਤਰ ਸ਼ਾਸਤਰ ਅਨੁਸਾਰ ਇਹ ਮਾਲਾ ਰੁਦਰਾਕਸ਼ਸ਼, ਕਮਲ ਦੇ ਬੀਅ, ਹਾਥੀ ਦੰਦ, ਸੰਖ ਦੇ ਟੁਕੜੇ, ਚੰਦਨ ਤੁਲਸੀ, ਮੋਤੀ, ਬਿਲੌਰ, ਮੂੰਗਾ, ਸੋਨੇ ਆਦਿ ਦੇ ਮਣਕਿਆਂ ਦੀ ਬਣਾਈ ਜਾਂਦੀ ਹੈ।

ਯੋਗਨੀ ਤੰਤਰ ਵਿਚ ਮਹਾਂਦੇਵ ਦੀ ਲਿਖਤ ਹੈ ਕਿ ੨੫ ਮਣਕਿਆਂ ਦੀ ਮਾਲਾ ਮੁਕਤੀ ਦਾਇਕ, ਸਤਾਈ ਦੀ ਪੁਸ਼ਟੀਦਾਇਕ, ਤੀਹ ਦੀ ਧਨਦਾਇਕ, ਪੰਜਾਹ ਦੀ ਮੰਤਰ ਸਿਧੀ ਕਰਨ ਵਾਲੀ ਅਤੇ ੧੦੮ ਮਣਕਿਆਂ ਦੀ ਸਰਵ ਸਿਧੀ ਦੇਣ ਵਾਲੀ ਹੁੰਦੀ ਹੈ।

ਮੁਸਲਮਾਨਾਂ ਦੀ ਤਸਬੀ (ਮਾਲਾ) ਦੇ ੧੦੦ ਮਣਕੇ ਹੁੰਦੇ ਹਨ। ਉਹ ਅੱਲਾ ਦੇ ਸੌ ਨਾਮ ਮੰਨਦੇ ਹਨ ਉਹਨਾਂ ਨੂੰ ਮਾਲਾ ਉੱਤੇ ਜਪਦੇ ਹਨ। ਅੱਲਾ ਉਹਨਾਂ ਵਿਚੋਂ ਖਾਸ ਹੈ।

ਇਸਾਈਆਂ ਦੀ ਰੋਜ਼ਰੀ (ਜਪ ਮਾਲਾ) ੧੫੦ ਮਣਕਿਆਂ ਦੀ ਹੁੰਦੀ ਹੈ। ਇਹ ਮਣਕੇ ਲੱਕੜ ਦੇ ਹੁੰਦੇ ਹਨ। ਹਰ ਦਸ ਛੋਟੇ ਮਣਕਿਆਂ ਪਿਛੋਂ ਇਕ ਵੱਡਾ ਮਣਕਾ ਹੁੰਦਾ ਹੈ। ਸੋ ੧੩੫ ਛੋਟੇ ਤੇ ੧੫ ਵੱਡੇ ਮਣਕੇ। ਉਹ ੫੫ ਮਣਕਿਆਂ ਦੀ ਮਾਲਾ ਵੀ ਰਖਦੇ ਹਨ। ੫੦+੫। ਉਹ ਛੋਟੇ ਮਣਕਿਆਂ ਉੱਤੇ ਧਨ ਮੇਰੀ ਤੇ ਵੱਡਿਆਂ ਤੇ ਸਾਡਾ ਪਿਤਾ ਦਾ ਜਾਪ ਕਰਦੇ ਹਨ।

ਜੈਨ ਧਰਮ ਵਿਚ ੧੧੧ ਮਣਕਿਆਂ ਦੀ ਮਾਲਾ ਹੈ। ਉਹ ੧੦੮ ਮਣਕਿਆਂ ਉੱਤੇ ਨਮੋ ਰਮਰਹੰਤਾਵ ਅਤੇ ੩ ਖਾਸ ਮਣਕਿਆਂ ਉੱਤੇ ਸੰਪਯਗ ਦਰਸ਼ਨ ਗਿਆਨ ਚਾਰਿਤ ਰੇਭਈ ਨਮ: ਦਾ ਜਾਪ ਕਰਦੇ ਹਨ।

ਸਾਡੀ ਮਾਲਾ ੧੦੮ ਮਣਕਿਆਂ ਦੀ ਹੈ। ਇਸ ਦਾ ਪਿਛੋਕੜ ਪੌਰਾਣਿਕ ਕਾਲ ਤੱਕ ਜਾਂਦਾ ਹੈ। ਵੈਦਿਕ ਪਰੰਪਰਾ ਦਾ ਇਹ ਹਿੱਸਾ ਨਹੀਂ ਹੈ। ਪਹਿਲਾਂ ਵਖ ਵਖ ਕਾਰਜਾਂ ਦੀ ਸਿਧੀ ਲਈ ਜਾਂ ਸ਼ਕਤੀਆਂ ਅਰਜਿਤ ਕਰਨ ਲਂਈ ਮਾਲਾ ਫੇਰੀ ਜਾਂਦੀ ਸੀ।

ਇਸ ਦੇ ੧੦੮ ਮਣਕਿਆਂ ਦਾ ਆਧਾਰ ਰਾਸ਼ੀਆਂ ਅਤੇ ਗ੍ਰਹਿ ਹਨ। ੧੨ ਰਾਸ਼ੀਆਂ ਹਨ ਜਿਨ੍ਹਾਂ ਅਨੁਸਾਰ ਮਹੀਨਿਆਂ ਦੀ ਗਣਨਾ ਹੁੰਦੀ ਹੈ। ੯ ਗ੍ਰਹਿ ਹਨ ਜਿਨ੍ਹਾਂ ਵਿੱਚੋਂ ਸੱਤ ਦਿਨਾਂ ਵਿੱਚ ਗਿਣੇ ਜਾਂਦੇ ਹਨ। ਗ੍ਰਹਿ ਸੂਰਜ ਦੁਆਲੇ ਚੱਕਰ ਲਾਉਂਦੇ ਹਨ, ਰਾਸ਼ੀਆਂ ਅਨੁਸਾਰ ਸਾਲ ਵਿੱਚ ਮਹੀਨੇ ਤੇ ਰੁੱਤਾਂ ਬਦਲਦੀਆਂ ਹਨ। ਜੋਤਸ਼ ਸ਼ਾਸਤਰ ਰਾਸ਼ੀਆਂ ਤੇ ਗ੍ਰਹਿ ਚਾਲਾਂ ਨਾਲ ਧਰਤੀ ਉੱਤੇ ਵਸਦੇ ਲੋਕਾਂ ਦੇ ਸੰਬੰਧੀ ਭਵਿਖਤ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੀ ਗਿਣਤੀ ਮਿਣਤੀ ਕਰਦੇ ਹਨ ਅਤੇ ਜੋਤਸ਼ ਲਾਉਂਦੇ ਹਨ। ਹੋਰ ਬਰੀਕੀ ਵਿੱਚ ਜਾਣ ਲਈ ੨੭ ਨਖਤਰਾਂ ਬਾਰੇ ਸਮਝਿਆ ਜਾਂਦਾ ਹੈ।

੧੨ ਰਾਸ਼ੀਆਂ ਅਤੇ ੯ ਗ੍ਰਹਿਆਂ ਦੀ ਚਾਲ ਵਿੱਚ ਸਮਸਤ ਸ੍ਰਿਸ਼ਟੀ ਆ ਜਾਂਦੀ ਹੈ। ਇਹਨਾਂ ਨੂੰ ਗੁਣਾ ਕਰਕੇ ੧੦੮ ਬਣਦਾ ਹੈ ਸੋ ਇਕ ਸੌ ਅਠ ਦੀ ਗਿਣਤੀ ਅਨੁਸਾਰ ਸ੍ਰਿਸ਼ਟੀ ਦੇ ਕਰਤਾ

ਦਾ ਨਾਮ ਜਪਣਾ ਜ਼ਿਆਦਾ ਪੁਨੀਤ ਸਮਝਿਆ ਜਾਂਦਾ ਹੈ।

ਕਈ ੨੭ ਨਖਤਰਾਂ ਅਨੁਸਾਰ ਛੋਟੀ ਮਾਲਾ ਬਣਾਉਂਦੇ ਹਨ। ਉਸ ਨੂੰ ਸਿਮਰਨਾ ਕਿਹਾ ਜਾਂਦਾ ਹੈ। ਹਰ ਨਖਤਰ ਤੇ ੪-੪ ਅੱਖਰ ਹਨ ਇਸ ਕਰਕੇ ਉਹ ਗਿਣਤੀ ਵੀ ੨੭X੪=੧੦੮ ਬਣਦੀ ਹੈ। ਮਾਲਾ ਲਈ ਉੱਨ ਨੂੰ ਸੁੱਚ ਪਵਿਤਰਤਾ ਦੀ ਥਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਖਸ਼ੀ ਨਹੀਂ ਤਾਂ ਭਾਰਤ ਦੀ ਪੁਰਾਤਨ ਵਰਣ ਵਿਵਸਥਾ ਅਨੁਸਾਰ ਜਨੇਊ ਜਿਹੜਾ ਬ੍ਰਾਹਮਣ, ਖਤਰੀ ਤੇ ਵੈਸ਼ ਲਈ ਧਾਰਨਾ ਜ਼ਰੂਰੀ ਸੀ ਵੀ ਬ੍ਰਾਹਮਣ ਲਈ ਕਪਾਹ ਦਾ ਤੇ ਖਤਰੀ ਲਈ ਅਲਸੀ ਦੀ ਸਣ ਦਾ ਹੁੰਦਾ ਹੈ। ਉੱਨ ਦਾ ਜਨੇਊ ਵੈਸ਼ ਪਾਉਂਦੇ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਉੱਨ ਦੀ ਮਹਾਨਤਾ ਵਧਾਈ, ਮਾਲਾ ਉੱਨ ਦੀ ਬਣਵਾ ਕੇ ਤੇ ਉੱਨ ਦੇ ਬਸਤਰਾਂ ਨੂੰ ਸੋਧ ਦੇ ਬਸਤਰ ਕਹਿ ਕੇ। ਉੱਨ ਦੀ ਮਾਲਾ ਬਣਾਉਣ ਸਮੇਂ ਹੱਥਾਂ ਦੀ ਮਿਹਨਤ ਜੁੜੀ ਹੁੰਦੀ ਹੈ। ਇਹ ਮਾਲਾ ਚਿੱਟੀ ਰੱਖਣ ਦਾ ਹੁਕਮ ਹੈ। ਚਿੱਟਾ ਰੰਗ, ਨਿਰਮਲ ਤੇ ਉਜਲ ਹੋਣ ਦਾ ਪ੍ਰਤੀਕ ਹੈ। ਨਾਮਧਾਰੀ ਸਿੱਖਾਂ ਦੇ ਬਸਤਰ ਵੀ ਸਫ਼ੈਦ ਹੁੰਦੇ ਹਨ। ਮੈਲਾ ਹੋਣੋ ਬਚਾਉਣ ਲਈ ਸੁਚੇਤ ਤੇ ਉਦਮੀ ਰਹਿਣਾ ਪੈਂਦਾ ਹੈ। ਸਫ਼ੈਦ ਰੰਗ ਇਸ ਗੱਲ ਦਾ ਵੀ ਸੂਚਕ ਹੈ ਕਿ ਬੇਦਾਗ਼ ਰਹੁ, ਸੁਚੇਤ ਰਹੋ ਤੇ ਉੱਦਮ ਰਖੋ ਆਪਣੀ ਮਾਲਾ, ਬਸਤਰ ਤੇ ਆਤਮਾ ਨੂੰ ਧੋਵੋ ਸਾਬਣ ਜਾਂ ਨਾਮ ਨਾਲ, ਮਾਲਾ ਫੇਰਨ ਨਾਲ ਤੇ ਭਜਨ ਕਰਨ ਨਾਲ ਗੁਰਸਿੱਖ ਕਿਵੇਂ ਅਕਾਲ ਪੁਰਖ ਨਾਲ ਅਭੇਦ ਹੋਏ ਕਿਵੇਂ ਪ੍ਰਕਿਰਤਕ ਸ਼ਕਤੀਆਂ ਉਹਨਾਂ ਦੇ ਵਸ ਹੋਈਆਂ ਹਨ, ਬਾਰੇ ਨਾਮਧਾਰੀ ਸਿੱਖਾਂ ਸਾਧਾਂ ਦਾ ਜੀਵਨ ਪੜ੍ਹਨ ਸੁਣਨ ਵਾਲਿਆਂ ਨੂੰ ਕੋਈ ਭੁਲੇਖਾ ਨਹੀਂ ਰਹਿ ਜਾਂਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਨੂੰ ਹੋਰ ਨਿਤਨੇਮ ਤੋਂ ਬਿਨਾਂ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ ਦਾ ਹੁਕਮ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਹੁਕਮ ਨੂੰ ਦ੍ਰਿੜਾਉਂਦੇ ਹਨ। ਉਂਜ ਆਪ ਜੀ ਦੀ ਆਗਿਆ ਅਨੁਸਾਰ ਜਪ-ਪ੍ਰਯੋਗ, ਨਿਰੰਤਰ ਵਰਨੀਆਂ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਆਪ ਜੀ ਦੀ ਆਗਿਆ ਅਨੁਸਾਰ ਕਈ ਸਿੱਖ ੮-੮ ਘੰਟੇ ਭਜਨ ਕਰਦੇ ਹਨ। ਪਰ ਆਪ ਘਟੋ ਘਟ ਇੱਕ ਘੰਟਾ ਨਾਮ ਸਿਮਰਨ ਜ਼ਰੂਰ ਕਰਨ ਦਾ ਉਪਦੇਸ਼ ਦਿੰਦੇ ਹਨ ਇਸ ਨਾਲ ਗੁਰਸਿੱਖ ਲੋਕ ਪ੍ਰਲੋਕ ਸੁਆਰਨ ਦਾ ਲਾਹਾ ਲੈਂਦੇ ਹਨ।

# ਸਾਡਾ ਧਰਮ ਬਣਿਆ ਰਹੇ

ਸਤਿਗੁਰੂ ਰਾਮ ਸਿੰਘ ਜੀ ਨੇ ੧੮੬੩ ਈ: ਵਿਚ ਸੰਗਤ ਨੂੰ ਭੇਜੇ ਹੁਕਮਨਾਮੇ ਵਿੱਚ ਪਰਮੇਸਰ ਅਗੇ ਅਰਦਾਸ ਕਰਨ ਲਈ ਕਿਹਾ ਹੈ, "ਸਾਡਾ ਧਰਮ ਬਣਿਆ ਰਹੇ ਜੀ।" ਕੁਦਰਤੀ ਗੱਲ ਹੈ ਆਪ ਜੀ ਨੇ ਧਰਮ ਦੀ ਇੱਕ ਮਾਣ-ਮਰਯਾਦਾ ਦੱਸੀ ਸੀ ਜਿਸ ਦਾ ਪਾਲਣ ਕਰਨਾ ਹਰ ਨਾਮਧਾਰੀ ਦਾ ਫ਼ਰਜ ਹੈ।

ਧਰਮ ਸ਼ਬਦ ਦੇ ਜੋ ਮੁੱਢ ਮੂਲ ਵਿਚ ਜਾਈਏ ਤਾਂ ਇਸ ਸ਼ਬਦ-ਘੇਰੇ ਵਿਚ ਬਹੁਤ ਸਾਰੇ ਅਰਥ ਆਉਂਦੇ ਹਨ। ਧ੍ਰਿ ਧਾਤੂ ਤੋਂ ਨਿਕਲਿਆ ਇਹ ਸ਼ਬਦ ਧਾਰਨ ਕਰਨ ਦੇ ਅਰਥ ਰੱਖਦਾ ਹੈ, ਆਸਰਾ ਦੇਣ ਦੇ। ਮਹਾਨ ਕੋਸ਼ ਦੇ ਕਰਤਾ ਨੇ ਇਸ ਸ਼ਬਦ ਦੇ ੧੩ ਅਰਥ ਕੀਤੇ ਹਨ। ਉਂਜ ਆਮ ਸਮਝਦੇ ਲੋਕ ਧਰਮ ਦਾ ਅਰਥ ਦੀਨ, ਮਜ਼ਹਬ, ਫ਼ਿਰਕਾ ਹੀ ਲੈਂਦੇ ਹਨ।

ਸ਼ਾਸਤ੍ਰਾਂ ਵਿੱਚ ਧਰਮ ਦੇ ਦਸ ਅੰਗ ਦਸੇ ਹਨ। ਮਨੂ ਸਿਮ੍ਰਿਤੀ ਵਿਚ ਧਰਮ ਦੇ ਦਸੇ ਅੰਗ ਹਨ: ਧੀਰਜ, ਖਿਮਾ, ਮਨ ਨੂੰ ਵੱਸ ਵਿਚ ਕਰਨਾ, ਚੋਰੀ ਦਾ ਤਿਆਗ, ਸੁੱਚ-ਪਵਿੱਤਰਤਾ, ਇੰਦਰੀਆਂ ਨੂੰ ਕੁਕਰਮਾਂ ਤੋਂ ਰੋਕਣਾ, ਨਿਰਮਲ ਬੁਧੀ, ਵਿਦਿਆ ਦਾ ਅਭਿਆਸ, ਸਤਿ ਤੇ ਕਰੋਧ ਦਾ ਤਿਆਗ। ਇਹਨਾਂ ਧਰਮ ਦੇ ਅੰਗਾਂ ਬਾਰੇ ਪੜ੍ਹਨਾ, ਸੁਣਨਾ, ਸਮਝਣਾ ਹਿਰਦੇ ਵਿੱਚ ਵਸਾਉਣਾ ਅਤੇ ਅਮਲ ਵਿਚ ਲਿਆਉਣਾ ਵਿਅਕਤੀ ਦੇ ਜੀਵਨ ਨੂੰ ਸਹੀ ਰਸਤੇ ਤੋਰਦਾ ਹੈ।

ਧਰਮ ਦੇ ਚਾਰ ਪੈਰ ਮੰਨੇ ਗਏ ਹਨ। ਵਿਸ਼ਨੂੰ ਪੁਰਾਣ ਅਨੁਸਾਰ:

ਚਤੁਸ਼ਪਾਤ ਸਕਲੋ ਧਰਮ— ਧਰਮ ਦੇ ਉਹ ਚਾਰ ਪੈਰ ਹਨ - ਸਤਿ, ਯੱਗ, ਪੂਜਾਂ ਅਤੇ ਸਿਮਰਨ।

ਭਗਤ ਰਵਿਦਾਸ ਜੀ ਦੀ ਬਾਣੀ ਅਨੁਸਾਰ ਹਰ ਚਰਣ ਦੀ ਇੱਕ-ਇੱਕ ਯੁਗ ਵਿੱਚ ਪ੍ਰਧਾਨਤਾ ਰਹੀ ਹੈ। ਉਹ ਦ੍ਰਿੜਾਏ ਜਾਂਦੇ ਰਹੇ ਹਨ। ਪਰ ਕਲਜੁਗ ਵਿਚ ਕੇਵਲ ਨਾਮ ਹੀ ਆਧਾਰ ਹੈ:

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ।।*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ।।*

ਪਰ ਗੁਰੂ ਰਾਮ ਦਾਸ ਜੀ ਦਾ ਵਾਕ ਹੈ ਕਿ ਸਤਿਜੁਗ ਵਿਚ ਧਰਮ ਦੇ ਚਾਰੇ ਪੈਰ ਸਨ:

*ਸਤਿਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ।।*

ਭਾਈ ਗੁਰਦਾਸ ਜੀ ਵੀ ਧਰਮ ਦੇ ਚਹੁੰ ਪੈਰਾਂ ਦਾ ਹਵਾਲਾ ਦੇਂਦੇ ਹਨ:

*ਚਾਰੇ ਪੈਰ ਧਰਮ ਦੇ, ਚਾਰ ਵਰਨ, ਇਕ ਵਰਨ ਕਰਾਇਆ।*

ਭਾਈ ਮਨੀ ਸਿੰਘ ਨੇ ਧਰਮ ਦੇ ਚਾਰ ਪੈਰ ਨਾਮ, ਦਾਨ, ਇਸ਼ਨਾਨ ਤੇ ਗਿਆਨ ਦਸੇ ਹਨ।

ਸ਼ਾਸਤ੍ਰਾਂ ਦੇ ਧਰਮ ਬਾਰੇ ਇਹਨਾਂ ਵਿਚਾਰਾਂ ਨੂੰ ਸਮਝਿਆਂ ਪਤਾ ਲਗਦਾ ਹੈ, ਕਿ ਧਰਮ ਦਾ ਸੰਬੰਧ ਜੀਵ ਕਲਿਆਣ ਨਾਲ ਹੈ। ਇਸ ਵਿਚ ਮਨੁੱਖਤਾ ਦੀ ਗੱਲ ਸਹਿਜੇ ਆ ਜਾਂਦੀ ਹੈ। ਵਿਅਕਤੀ, ਇਨਸਾਨੀਅਤ ਦੀ ਸਹੀ ਪਛਾਣ ਕਰਨ ਜੋਗਾ ਹੋ ਜਾਂਦਾ ਹੈ। ਉਹ ਕੋਈ ਕਰਮ ਕਰਨ ਲਗਿਆਂ ਸੋਚਦਾ ਹੈ ਕਿ ਇਹ ਕਰਮ ਕਰਨ ਜਾਂ ਭੋਗਣ ਨਾਲ ਉਸਨੂੰ ਖੁਦ ਨੂੰ ਅਤੇ ਹੋਰਾਂ ਨੂੰ ਵੀ ਸੁਖ ਦੀ ਪ੍ਰਾਪਤੀ ਹੋਵੇਗੀ ਜਾਂ ਨਹੀਂ ਕਿਉਂਕਿ ਸੁਖ ਦੇਣ ਵਾਲੇ ਕੰਮ ਧਰਮ ਵਿਚ ਸ਼ਾਮਲ

ਹਨ। ਜਿਹੜਾ ਕਰਮ ਸੁਖ ਦੀ ਥਾਂ ਦੁੱਖ ਦੇਵੇਗਾ ਉਹ ਅਧਰਮ ਵਿੱਚ ਸ਼ਾਮਲ ਹੋਵੇਗਾ ਅਤੇ ਕਲਿਆਣਕਾਰੀ ਵੀ ਨਹੀਂ ਹੋਵੇਗਾ।

ਮਹਾਂਭਾਰਤ ਦੇ ਯੁੱਧ ਸਮੇਂ ਜਦ ਕਰਨ ਨੇ ਆਪਣੇ ਯੁਧ ਕੌਸ਼ਲ ਨਾਲ ਪਾਂਡਵ-ਸੈਨਾ ਦਾ ਘਾਣ ਕਰਨਾ ਸ਼ੁਰੂ ਕੀਤਾ ਤਾਂ ਯੁਧਿਸ਼ਟਰ ਨੇ ਅਰਜਨ ਨੂੰ ਸੱਦ ਕੇ ਝਿੜਕਿਆ। ਉਸ ਦੀ ਕਮਾਨ ਨੂੰ ਵੀ ਬੁਰਾ ਭਲਾ ਕਿਹਾ। ਅਰਜਨ ਉਸੇ ਵੇਲੇ ਆਪੇ ਤੋਂ ਬਾਹਰ ਹੋ ਗਿਆ ਤੇ ਅਖਾਂ ਲਾਲ ਕਰਕੇ ਧਣੁਖ ਸੰਭਾਲਣ ਲੱਗਾ। ਕੋਲ ਖੜੇ ਭਗਵਾਨ ਕ੍ਰਿਸ਼ਨ ਨੇ ਉਸਦੀ ਮਨੋਦਸ਼ਾ ਤੱਕੀ ਤੇ ਪ੍ਰਸ਼ਨ ਕੀਤਾ, "ਅਰਜਨ ਕੀ ਕਰਨ ਲਗਾ ਹੈਂ?" "ਭਰਾਤਾ ਯੁਧਿਸ਼ਟਰ ਨੇ ਮੇਰੇ ਧਣੁਖ ਨੂੰ ਗਾਲ੍ਹ ਕੱਢੀ ਹੈ। ਮੈਂ ਖੱਤਰੀ ਹਾਂ ਮੇਰਾ ਪ੍ਰਣ ਹੈ ਕਿ ਜਿਹੜਾ ਮੇਰੇ ਧਣੁਖ ਨੂੰ ਗਾਲ੍ਹ ਕਢੇਗਾ ਮੈਂ ਉਸ ਨੂੰ ਨਹੀਂ ਛਡਾਂਗਾ।" ਖਤਰੀ ਦਾ ਧਰਮ ਵਚਨ ਦਾ ਪੱਕਾ ਹੋਣਾ ਹੈ। ਮਾਮਲੇ ਦੀ ਗੰਭੀਰਤਾ ਭਾਂਪ ਕੇ ਭਗਵਾਨ ਕ੍ਰਿਸ਼ਨ ਨੇ ਫੇਰ ਕਿਹਾ, "ਅਰਜਨ! ਕੀ ਯੁਧਿਸ਼ਟਰ ਨੂੰ ਮਾਰਕੇ ਤੂੰ ਸੁਖੀ ਹੋਵੇਂਗਾ", "ਨਹੀਂ" "ਜਿਸ ਕਰਮ ਤੋਂ ਤੂੰ ਹੀ ਦੁਖੀ ਹੋਵੇਂਗਾ ਉਹ ਧਰਮ ਨਹੀਂ ਅਧਰਮ ਹੈ।" ਇਹ ਸੁਣਕੇ ਅਰਜਨ ਨੂੰ ਸੋਝੀ ਆ ਗਈ, ਉਸ ਤੀਰ ਨਾ ਚਲਾਇਆ।

ਇਸ ਦੇ ਅਰਥ ਸੀਮਤ ਕਰਕੇ, ਇਸ ਤਰ੍ਹਾਂ ਕਈ ਵਾਰ ਵਿਅਕਤੀ ਧਰਮ ਦਾ ਖ਼ਤਰਾ ਘੜ ਕੇ ਸੰਕਟ ਖੜਾ ਕਰ ਬੈਠਦਾ ਹੈ। ਉਹ ਨਹੀਂ ਸੋਚਦਾ ਕਿ ਇਹ ਪ੍ਰਵਿਰਤੀ ਮਾਰਗ, ਸਮਾਜਕ ਸੁਖ ਤੇ ਜੀਵ ਦੇ ਭਲੇ ਲਈ ਕਿੰਨਾ ਕੁ ਲਾਭਦਾਇਕ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਤਾਂ ਧਰਮ ਨੂੰ ਦਇਆ ਦਾ ਪੁੱਤ ਆਖਦੇ ਹਨ। ਜੀਵ ਹਤਿਆ ਤਾਂ ਦਇਆਹੀਨਤਾ ਦਾ ਚਿੰਨ੍ਹ ਹੈ ਹੀ। ਜੇ ਕੋਈ ਵਿਅਕਤੀ ਮਨ, ਬਚਨ ਜਾਂ ਕਰਮ ਕਰਕੇ ਵੀ ਕਿਸੇ ਦਾ ਦਿਲ ਦੁਖਾਉਂਦਾ ਹੈ ਤਾਂ ਉਹ ਵੀ ਦਇਆਵਾਨ ਨਹੀਂ।

ਗੋਸਵਾਮੀ ਤੁਲਸੀ ਦਾਸ ਨੇ ਤਾਂ ਧਰਮ ਦਾ ਮੁੱਢ-ਮੂਲ ਦਇਆ ਨੂੰ ਹੀ ਮੰਨਿਆ ਹੈ। ਏਸੇ ਕਰਕੇ ਉਹਨਾਂ ਦਾ ਕਥਨ ਹੈ :

*ਦਯਾ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।।*
*ਤੁਲਸੀ ਦਇਆ ਨ ਛੋਡੀਏ ਜਬ ਲਗ ਘਟ ਮੇਂ ਪ੍ਰਾਨ।।*

ਗੁਰੂ ਅਰਜਨ ਦੇਵ ਜੀ ਤਾਂ ਜੀਵ ਤੇ ਦਇਆ ਕਰਨ ਨੂੰ ੬੮ ਤੀਰਥਾਂ ਉਤੇ ਇਸ਼ਨਾਨ ਕਰਨ ਦੇ ਪੁੰਨ ਦੇ ਤੁਲ ਸਮਝਦੇ ਹਨ।

ਦਇਆ ਤੋਂ ਧੀਰਜ ਉਪਜਦਾ ਹੈ ਅਤੇ ਧੀਰਜ ਤੋਂ ਖਿਮਾ ਦੀ ਉਤਪਤੀ ਹੁੰਦੀ ਹੈ। ਇਹਨਾਂ ਦਾ ਧਰਮ ਨਾਲ ਜਬਰਦਸਤ ਨਾਤਾ ਹੈ। ਦਇਆ ਕਰਕੇ ਹੀ ਵਿਅਕਤੀ ਅੰਦਰ ਸਤਿ, ਸੰਤੋਖ, ਧੀਰਜ ਤੇ ਖਿਮਾ ਆਦਿ ਦੈਵੀ ਗੁਣ ਸਮਾਏ ਰਹਿੰਦੇ ਹਨ। ਨਹੀਂ ਤਾਂ ਮਨੁੱਖ ਤੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਭਾਰੂ ਹੋ ਜਾਂਦੇ ਹਨ। ਇਹ ਪਰਮਾਰਥ ਦੇ ਰਸਤੇ ਉਤੇ ਚੱਲਣ ਵਾਲੇ ਲਈ ਰੁਕਾਵਟਾਂ ਪੈਦਾ ਕਰਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ ਵੀ ਧਰਮ ਦੀ ਸਹੀ ਸਿੱਖਿਆ ਦੇਂਦਾ ਹੈ। ਉਸ ਵਿਚੋਂ ਕੁਝ ਟੂਕਾਂ ਹਨ :

*-ਪਰਾਈ ਧੀ ਭੈਣ ਆਪਣੀ ਜਾਣਣੀ।*
*-ਕਿਸੇ ਨੂੰ ਮੰਦਾ ਫਿਕਾ ਨਹੀਂ ਬੋਲਣਾ*
*ਖਿਮਾ ਕਰਨੀ ਬੋਲੁ ਕੁਬੋਲ ਸਹਿ ਜਾਣਾ ਸਭ ਦਾ।*
*ਜੇ ਕੋਈ ਮਾਰੇ ਕੁਛ ਤਾਂ ਭੀ ਖਿਮਾ ਕਰਨੀ।*

*- ਅਰ ਹੋਮ ਭੀ ਕਰਨਾ।*

*- ਜੇ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਵਿੱਚ ਨਹੀਂ ਵੜਨ ਦੇਣਾ।*

*- ਭਜਨ ਅਠੇ ਪਹਿਰ ਕਰਨਾ ਗੁਰੂ ਸੱਚੇ ਦਾ।*

ਧਰਮ ਦਾ ਨਿਸ਼ਾਨਾ ਫ਼ਿਰਕਾਪ੍ਰਸਤੀ ਤੋਂ ਦੂਰ ਕਰਕੇ, ਅਕਾਲ ਪੁਰਖ ਨਾਲ ਜੁੜਨਾ ਹੈ। ਧਾਰਮਿਕ ਵਿਅਕਤੀ ਉਹੀ ਹੈ ਜਿਹੜਾ ਸਰਬ ਸਾਂਝੇ ਧਾਰਮਿਕ ਅਸੂਲਾਂ ਨੂੰ ਮੰਨਦਾ ਹੈ। ਇਹ ਅਸੂਲ ਸਾਧ ਸੰਗਤ ਅਤੇ ਨਾਮ ਸਿਮਰਨ ਨਾਲ ਜੋੜਦੇ ਹਨ। ਪੰਜਵੇਂ ਪਾਤਸ਼ਾਹ ਫੁਰਮਾਉਂਦੇ ਹਨ।

***ਧਰਮ ਧੀਰਜ ਸਹਿਜ ਸੁਖੀਏ ਸਾਧ ਸੰਗਤਿ ਹਰਿ ਭਜੇ।।***

ਕਿਉਂਕਿ ਕਲਜੁਗ ਵਿਚ ਜੀਵ ਦਾ ਕਲਿਆਣ ਧਰਮ ਦੇ ਚੌਥੇ ਪਦ ਨਾਮ ਸਿਮਰਨ ਨਾਲ ਹੋਣਾ ਹੈ ਸੋ :

***ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ— ਮ: ੪***

ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ :

***ਸਰਬ ਧਰਮ ਮਹਿ ਸ੍ਰੇਸਟ ਧਰਮੁ।।***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।***

ਇਹ ਧਰਮ ਕਰਮ ਕਿਥੋਂ ਪਾਇਆ ਜਾਂਦਾ ਹੈ, ਬਾਰੇ ਚੌਥੇ ਪਾਤਸ਼ਾਹ ਦੇ ਸਵਯੈ ਵਿਚ ਨਲ੍ਹ ਭੱਟ ਨੇ ਲਿਖਿਆ ਹੈ :

***ਧਰਮ ਕਰਮ ਪੂਰੇ ਸਤਿਗੁਰੂ ਪਾਈ ਹੈ।***

ਧਰਮ ਦੇ ਸਹੀ ਅਰਥ ਸਮਝ ਕੇ, ਸਤਿਗੁਰੂ ਜੀ ਦੇ ਅਕਾਲ ਪੁਰਖ ਅੱਗੇ, 'ਸਾਡਾ ਧਰਮ ਬਣਿਆ ਰਹੇ ਜੀ' ਦੀ ਅਰਦਾਸ ਕਰਨ ਲਈ, ਉਪਦੇਸ਼ ਨੂੰ ਮੰਨ ਕੇ, ਗੁਰਸਿੱਖ ਮੂਲ ਰੂਪ ਵਿਚ ਧਰਮੀ ਬਣਿਆ ਰਹਿ ਸਕਦਾ ਹੈ।

# ਗੁਰ ਬਿਨ ਘੋਰ ਅੰਧਾਰੁ

ਅੰਧਾਰ ਹਨੇਰਾ ਹੈ। ਹਨੇਰੇ ਵਿੱਚ ਪਈ ਰੱਸੀ ਵੀ ਸੱਪ ਨਜ਼ਰ ਆਉਂਦੀ ਹੈ। ਇਸ ਨਾਲ ਡਰ ਪੈਦਾ ਹੋ ਜਾਂਦਾ ਹੈ। ਬੱਚੇ ਤਾਂ ਐਨੇ ਡਰੇ ਹੁੰਦੇ ਹਨ ਕਿ ਵਾਰ ਵਾਰ ਕਹਿਣ ਉਤੇ, ਸਮਝਾਉਣ ਉਤੇ ਵੀ ਹਨੇਰੇ ਥਾਂ ਉਤੇ ਨਹੀਂ ਜਾਂਦੇ।

ਨੌਜਵਾਨ ਅਤੇ ਉਸ ਤੋਂ ਵਡੇ ਮਨੁੱਖ ਵੀ ਡਰਦੇ ਹਨ। ਏਸੇ ਕਰਕੇ ਬਾਹਰੀ ਹਨੇਰਾ ਹੁੰਦਿਆਂ ਹੀ ਠਾਹਰ ਭਾਲਦੇ ਹਨ। ਮਨੁੱਖ ਕੀ ਪਸ਼ੂ-ਪੰਛੀ ਵੀ ਹਨੇਰੇ ਵਿਚ ਟਿਕਾਣੇ ਪਹੁੰਚ ਕੇ ਨਿਡਰ ਹੋ ਕੇ ਅਰਾਮ ਕਰਦੇ ਹਨ। ਪਰ ਇਹ ਵੱਖਰੀ ਗੱਲ ਹੈ ਕਿ ਉੱਲੂ ਤੇ ਚੋਰ-ਉੱਚਕੇ ਹਨੇਰੇ ਦਾ ਫ਼ਾਇਦਾ ਉਠਾਉਣੋ ਬਾਜ ਨਹੀਂ ਆਉਂਦੇ।

ਉਜਾੜ ਬੀਆਬਾਨ ਵਿਚ ਤਾਰਿਆਂ ਦੀ ਟਿਮਟਿਮਾਹਟ ਹਨੇਰੇ ਨੂੰ ਦੂਰ ਨਹੀਂ ਕਰਦੀ। ਬੀਂਡਿਆਂ ਦਾ ਬੋਲਣਾ, ਪੱਤਿਆਂ ਦਾ ਖੜਾਕ, ਹਵਾ ਦੀ ਸ਼ਾਂ ਸ਼ਾਂ ਤੇ ਥੋੜਾ ਜਿਹਾ ਖੜਾਕ ਵੀ ਹਨੇਰੇ ਵਿੱਚ ਮਨੁੱਖ ਨੂੰ ਭੈ ਭੀਤ ਕਰ ਦੇਂਦਾ ਹੈ।

ਹਨੇਰੀਆਂ ਕੋਠੜੀਆਂ ਅਤੇ ਅੰਨ੍ਹੇ ਖੂਹਾਂ ਨੂੰ ਛੱਡ ਕੇ ਬਾਕੀ ਥਾਵਾਂ ਉਤੇ ਹਨੇਰਾ ਸਦੀਵਕਾਲੀ ਨਹੀਂ ਰਹਿੰਦਾ। ਆਖ਼ਰ ਦਿਨ ਚੜ੍ਹਨਾ ਹੁੰਦਾ ਹੈ। ਸੂਰਜ ਨੇ ਸਾਰੇ ਸੰਸਾਰ ਨੂੰ ਰੁਸ਼ਨਾਉਣਾ ਹੁੰਦਾ ਹੈ। ਉਂਜ ਰਾਤੀ ਵੀ, ਸਾਰੀਆਂ ਰਾਤਾਂ ਮੱਸਿਆਂ ਦੀਆਂ ਨਹੀਂ ਹੁੰਦੀਆਂ।

ਮਨੁਖ ਨੇ ਆਪਣਾ ਦਿਨ ਰਾਤ ਦਾ ਸਮਾਂ ਪ੍ਰਕਾਸ਼ਮਾਨ ਕਰਨ ਦਾ ਪ੍ਰਬੰਧ ਵੀ ਕੀਤਾ ਹੈ ਜਿਸ ਬਾਰੇ ਗੁਰੂ ਨਾਨਕ ਦੇਵ ਜੀ ਲਿਖਦੇ ਹਨ: ***'ਦੀਵਾ ਬਲੈ ਹਨੇਰਾ ਜਾਇ'*** ਅਤੇ ***'ਅੰਧਕਾਰ ਦੀਪ ਪਰਗਾਸੇ'*** (ਗੁਰੂ ਅਰਜਨ), ਉਹ ਦੀਵਾ ਜਗਾ ਕੇ ਹਨੇਰਾ ਭਜਾਉਂਦਾ ਹੈ। ਅਜ ਕਲ ਦੇ ਰੌਸ਼ਨੀ ਦੇ ਪ੍ਰਬੰਧ ਤਾਂ ਕੋਈ ਸਮਾਂ, ਕੋਈ ਸਥਾਨ ਵੀ ਪ੍ਰਕਾਸ਼ਹੀਨ ਨਹੀਂ ਰਹਿਣ ਦੇਂਦੇ।

ਸੂਰਜ, ਚੰਨ, ਦੀਵਾ, ਬਿਜਲੀ ਦੇ ਸਾਧਨ ਆਦਿ ਬਾਹਰੀ ਤੌਰ ਤੇ ਦੁਨੀਆਂ ਨੂੰ ਪ੍ਰਕਾਸ਼ਮਾਨ ਕਰਦੇ ਹਨ ਪਰ ਮਨੁੱਖਾਂ ਦੇ ਅੰਦਰ ਵੀ ਹਨੇਰਾ ਹੁੰਦਾ ਹੈ, ਉਹ ਕਿਵੇਂ ਦੂਰ ਹੁੰਦਾ ਹੈ? ਉਸ ਨੂੰ ਕੌਣ ਦੂਰ ਕਰਦਾ ਹੈ? ਵਖਰਾ ਸੁਆਲ ਹੈ।

ਦੂਜਾ ਹਨੇਰਾ ਹੁੰਦਾ ਹੈ ਅਵਿੱਦਿਆ ਦਾ, ਅਨਪੜ੍ਹਤਾ ਦਾ, ਭਾਸ਼ਾ, ਸਾਹਿਤ, ਵਿਗਿਆਨ, ਸਮਾਜ ਤੇ ਹੋਰ ਕਈ ਪ੍ਰਕਾਰ ਦੀ ਪੜ੍ਹਾਈ ਤਾਂ ਦੂਰ ਦੀ ਗੱਲ ਬਹੁਤਿਆਂ ਨੂੰ ਪੜ੍ਹਨਾ ਲਿਖਣਾ ਤੇ ਗਿਣਤੀ ਵੀ ਨਹੀਂ ਆਉਂਦੀ। ਜੇ ਕਿਤੇ ਦਸਤਖ਼ਤ ਕਰਨ ਦੀ ਥਾਂ ਅੰਗੂਠਾ ਲਾਉਣਾ ਪਵੇ ਤਾਂ ਸਜ ਧਜ ਕੇ ਬੈਠੇ ਮਨੁੱਖ ਦਾ ਆਪਾ ਹੀ ਉਸ ਨੂੰ ਕੋਸਦਾ ਹੈ। ਚੰਗਾ ਕਾਰ ਵਿਹਾਰ ਕਰਦੇ, ਵਧੀਆ ਕਪੜੇ ਪਹਿਨਦੇ,ਚਮ-ਚਮਾਉਂਦੇ ਘਰਾਂ ਵਿਚ ਰਹਿੰਦੇ, ਦੇਸ, ਪਰਦੇਸ ਦੀ ਸੈਰ ਕਰਦੇ, ਆਪਣੇ ਪੱਧਰ ਦੇ ਪੜ੍ਹਿਆਂ ਲਿਖਿਆਂ ਵਿਚ ਬਰਾਬਰ ਦੀ ਥਾਂ ਨਹੀਂ ਸਮਝਦੇ। ਉਹਨਾਂ ਨੂੰ ਆਪਣੇ ਅਨਪੜ੍ਹ ਹੋਣ ਕਾਰਨ ਪਛਤਾਵਾ ਹੁੰਦਾ ਹੈ। ਇੱਕ ਵਾਰ ਇੱਕ ਘੱਟ ਪੜ੍ਹੇ ਪਰ ਕਮਾਊ ਡਾਕਟਰ ਨੇ ਕਿਹਾ, "ਗਿਆਨੀ ਜੀ ਕਾਮ ਧੰਦੇ ਮੇਂ ਭਗਵਾਨ ਕੀ ਕਿਰਪਾ ਹੈ ਪਰ ਜਬ ਕੁਆਲੀਫਾਈਡ ਡਾਕਟਰੋਂ ਮੇਂ ਬੈਠਤਾ ਹੂੰ ਤੋ ਕੁਛ ਹੀਨਭਾਵ ਆ ਜਾਤਾ ਹੈ।"

ਇਹ ਹਨੇਰਾ ਵੀ ਦੂਰ ਹੋ ਸਕਦਾ ਹੈ ਕਿਉਂਕਿ ਫੈਲੇ ਵਿੱਦਿਆ ਚਾਨਣ ਹੋਏ। ਵਿੱਦਿਅਕ ਅਦਾਰਿਆਂ ਦੀ ਅਜ ਕਲ ਘਾਟ ਨਹੀਂ। ਪਰ ਸਾਰੀ ਵਿੱਦਿਆ ਸੰਸਾਰੀ ਹੈ। ਸਤਿਗੁਰੂ ਜੀ ਲਿਖਦੇ ਹਨ, ***'ਪੜਣਾ ਗੁੜਣਾ ਸੰਸਾਰ ਦੀ ਕਾਰ'*** (ਗੁਰੂ ਅਮਰਦਾਸ) ਇਸ ਨਾਲ ਹੰਕਾਰ ਵੀ ਪੈਦਾ ਹੋ ਸਕਦਾ ਹੈ। ਇਹ ਲਬ ਲੋਭ ਵੀ ਪੈਦਾ ਕਰ ਸਕਦੀ ਹੈ ਇਸੇ ਕਰਕੇ ਗੁਰਬਾਣੀ ਵਿਚ ਲਿਖਿਆ ਹੈ:

***"ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ।"***

ਦੁਨੀਆਂ ਅੰਦਰ ਚਾਨਣ ਹੋਣ ਅਤੇ, ਵਿੱਦਿਆ ਦਾ ਚਾਨਣ ਪਸਰਨ ਦੇ ਬਾਵਜੂਦ ਵੀ ਹਨੇਰਾ ਰਹਿੰਦਾ ਹੈ, ਘੋਰ ਅੰਧਾਰ। ਇਸ ਘੋਰ ਅੰਧਾਰ ਕਰਕੇ ਮਨੁੱਖ ਵਹਿਮਾਂ ਭਰਮਾਂ ਵਿਚ ਪਏ ਰਹਿੰਦੇ ਹਨ। ਉਹ ਭੂਤਾਂ-ਪ੍ਰੇਤਾਂ, ਟੂਣੇ-ਟਮਾਣੇ, ਧਾਗੇ-ਤਵੀਤ ਵਿਚ ਵਿਸ਼ਵਾਸ਼ ਰਖਦੇ ਹਨ। ਉਹ ਮੜ੍ਹੀਆਂ ਮਸਾਣਾਂ ਨੂੰ ਪੂਜਦੇ ਹਨ। ਉਹਨਾਂ ਨੂੰ ਨਹੀਂ ਪਤਾ ਕਿ ਜ਼ਿੰਦਗੀ ਦਾ ਮਨੋਰਥ ਕੀ ਹੈ। ਉਹ ਦੁਖੀ ਹਨ, ਗ਼ਰੀਬ ਹੋਣ ਭਾਵੇਂ ਅਮੀਰ। ਉਹਨਾਂ ਅੰਦਰ ਅਸ਼ਾਂਤੀ ਹੈ ਅਗਿਆਨਤਾ ਹੈ।ਉਹ ਹਨੇਰੇ ਵਿਚ ਭਟਕਦੇ ਫਿਰਦੇ ਹਨ। ਕਾਰਨ ਉਹਨਾਂ ਨੂੰ ਗੁਰੂ ਨਹੀਂ ਮਿਲਿਆ ਅਤੇ :

***ਬਾਝੁ ਗੁਰੂ ਹੈ ਅੰਧ ਗੁਬਾਰਾ।।***
***ਅਗਿਆਨੀ ਅੰਧਾ ਅੰਧੁ ਅੰਧਾਰਾ।। (ਮ: ੩)***

ਅੰਦਰ ਤੇ ਬਾਹਰ ਦੇ ਹਨੇਰੇ ਨੂੰ ਦੂਰ ਕਰਨ ਲਈ ਮਨੁਖ ਨੂੰ ਗੁਰ ਸਿੱਖਣ ਦੀ ਲੋੜ ਹੈ। ਇਹ ਗੁਰ ਸਿਖਾਉਂਦਾ ਹੈ ਗੁਰੂ। ਗੁਰੂ ਦੇ ਕੀ ਅਰਥ ਹਨ। ਇਸ ਨੂੰ ਜਾਨਣ ਲਈ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਸਾਡੀ ਅਗਵਾਈ ਕਰਦੀ ਹੈ, ਉਹਨਾਂ ਮਹਾਨਕੋਸ਼ ਵਿਚ ਲਿਖਿਆ ਹੈ:

"ਗੁਰੂ-ਇਹ ਸ਼ਬਦ ਗ੍ਰੀ (ਗ੍ਰ) ਧਾਤੂ ਤੋਂ ਬਣਿਆ ਹੈ ਇਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ ਜੋ ਅਗਿਆਨਤਾ ਨੂੰ ਖਾ ਜਾਂਦਾ ਹੈ ਅਤੇ ਸਿਖਾਂ ਨੂੰ ਤਤ੍ਵ ਗਿਆਨ ਸਮਝਾਉਂਦਾ ਹੈ ਉਹ ਗੁਰੂ ਹੈ।"

ਗੁਰੂ ਦੁਆਰਾ ਮਿਲੇ ਗਿਆਨ ਕਰਕੇ, ਉਸਦੇ ਬਚਨ ਸੁਣ ਕੇ ਜੀਵ ਦੇ ਅੰਦਰੋਂ ਭਰਮ ਭਉ ਦੂਰ ਹੋ ਜਾਂਦਾ ਹੈ, ਅੰਦਰ ਪ੍ਰਕਾਸ਼ਮਾਨ ਹੋ ਜਾਂਦਾ ਹੈ। ਫਿਰ ਗੁਰੂ ਨੂੰ ਤਨ, ਮਨ ਅਰਪਨ ਕਰ ਦਈਦਾ ਹੈ, ਚੌਥੇ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ:-

***ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰਬਚਨੀ ਭਾਗੈ।।***
***ਅਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ।।***
***ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ।।***
***(ਮਹਲਾ ੪)***

***ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ।।***
***ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ।।***
***(ਮਹਲਾ ੪)***

ਸੌਖੇ ਸਮਝਣ ਵਾਸਤੇ ਗੁਰੂ ਸਾਹਿਬਾਨ ਨੇ ਦੀਵੇ ਦੀ ਮਿਸਾਲ ਹੀ ਲਈ ਹੈ। ਕਿੰਨਾ ਵੀ ਘੁਪ ਹਨੇਰਾ ਹੋਵੇ, ਜਦ ਦੀਵਾ ਜਗ ਜਾਏ ਹਨੇਰਾ ਦੂਰ ਨੱਸ ਜਾਂਦਾ ਹੈ। ਪਰ ਇਸ ਦਾ ਇਹ ਮਤਲਬ ਨਹੀਂ ਗੁਰੂ ਦਾ ਪ੍ਰਕਾਸ਼ ਦੀਵੇ ਜਿੰਨਾ ਹੈ। ਗੁਰੂ ਦੀ ਕਮੀ ਦੀਵਾ ਤੇ ਹੋਰ ਪ੍ਰਕਾਸ਼ ਦੇਣ ਵਾਲੇ ਸਾਧਨ ਕੀ, ਸਾਰੀ ਸ੍ਰਿਸ਼ਟੀ ਨੂੰ ਪ੍ਰਕਾਸ਼ਮਾਨ ਕਰਨ ਵਾਲੇ ਚੰਦ, ਸੂਰਜ ਵੀ ਪੂਰੀ ਨਹੀਂ ਕਰ ਸਕਦੇ, ਇਸ ਸ੍ਰਿਸ਼ਟੀ ਦੀ ਜੱਦ ਵਿਚ ਗ੍ਰਹਿ, ਉਪਗ੍ਰਹਿ ਸਭ ਆ ਜਾਂਦੇ ਹਨ। ਜਿਨ੍ਹਾਂ ਦੇ ਆਪਣੇ ਆਪਣੇ ਚੰਦ

ਸੂਰਜ ਹਨ। ਚੰਦਾਂ ਸੂਰਜਾਂ ਦੇ ਹੁੰਦਿਆਂ ਵੀ ਗੁਰੂ ਬਿਨਾ ਹਨੇਰਾ ਹੈ। ਇਸ ਬਾਰੇ ਗੁਰੂ ਅੰਗਦ ਦੇਵ ਜੀ ਦਾ ਆਸਾ ਦੀ ਵਾਰ ਵਿਚ ਸਲੋਕ ਹੈ :

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।।***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।। (ਮਹਲਾ ੨)***

ਨਲ ਭੱਟ ਨੇ ਸਤਿਗੁਰੂ ਰਾਮਦਾਸ ਜੀ ਦੀ ਸੋਭਾ ਕਰਦਿਆਂ ਲਿਖਿਆ ਹੈ ਕਿ ਗੁਰੂ ਤੋਂ ਬਿਨਾ ਜੀਵ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ। ਉਹ ਅਗਿਆਨਤਾ ਦੇ ਘੋਰ ਅੰਧਕਾਰ ਵਿਚ ਭਟਕਦਾ ਰਹਿੰਦਾ ਹੈ, ਉਸ ਨੂੰ ਕਿਸੇ ਗੱਲ ਦੀ ਸਮਝ ਨਹੀਂ ਆਉਂਦੀ। ਉਹ ਜੇ ਅਕਾਲ ਪੁਰਖ ਬਾਰੇ ਲਖਤਾ ਹਾਸਿਲ ਕਰਨਾ ਚਾਹੇ ਤਾਂ ਨਹੀਂ ਕਰ ਸਕਦਾ, ਨਾ ਹੀ ਉਸ ਨੂੰ ਸਿਧੀ, ਕਾਮਯਾਬੀ ਪ੍ਰਾਪਤ ਹੁੰਦੀ ਹੈ। ਉਸ ਨੂੰ ਆਵਾਗਵਣ ਦੀ ਚੌਰਾਸੀ ਦੇ ਗੇੜ ਤੋਂ ਮੁਕਤੀ ਨਹੀਂ ਮਿਲਦੀ। ਇਸ ਕਰਕੇ ਉਹ ਆਪਣੇ ਮਨ ਨੂੰ ਸਮਝਾਉਂਦੇ ਹਨ ਕਿ ਗੁਰੂ ਨੂੰ ਮਿਲ ਕੇ ਸੱਚ ਦੀ ਵਿਚਾਰ ਕਰਨ ਲਈ ਗੁਰੂ ਧਾਰਨ ਕੀਤਾ ਜਾਏ। ਗੁਰੂ ਦਾ ਅਹਿਲੇ ਕਲਾਮ, ਬਾਣੀ, ਸੁਣਨ ਨਾਲ ਸਾਰੇ ਪਾਪ ਕੱਟੇ ਜਾਣਗੇ। ਗੁਰੂ ਧਾਰਨ ਕਰਕੇ ਨੇਤਰਾਂ ਕਰਕੇ ਉਸਦਾ ਦਰਸ਼ਨ ਕੀਤਾ ਜਾਏ, ਰਸਨਾ ਕਰਕੇ ਉਸਦਾ ਸਿਮਰਨ ਕਰੀਏ ਤਾਂ ਸੁਖ ਹੈ। ਇਹ ਸੱਚ ਮੰਨੀਏ ਕਿ ਜਿਸ ਨੇ ਸੰਸਾਰ ਵਿਚ ਸਤਿਗੁਰ ਦੇ ਦਰਸ਼ਨ ਨਹੀਂ ਕੀਤੇ, ਉਸਦਾ ਉਪਦੇਸ਼ ਸੁਣ ਕੇ ਮੰਨਿਆਂ ਨਹੀਂ ਉਸ ਦਾ ਸੰਸਾਰ ਉਤੇ ਆਉਣਾ ਨਿਹਫਲ ਹੈ:

***ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ।।***

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ ਕਿ :

***ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ।।***

ਭਾਈ ਗੁਰਦਾਸ ਸਤਿਗੁਰੂ ਨਾਨਕ ਦੇਵ ਜੀ ਦੇ ਸੱਚ ਖੰਡ ਪਹੁੰਚ ਕੇ ਅੰਤਰ ਧਿਆਨ ਹੋ ਕੇ ਸ੍ਰਿਸ਼ਟੀ ਨੂੰ ਦੇਖਣ ਬਾਰੇ ਲਿਖਦੇ ਹਨ ਕਿ ਏਥੇ :

***ਬਾਝ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੋਕਾਈ।।***

ਗੁਰੂ ਦੇ ਜੀਵ ਨੂੰ ਪ੍ਰਕਾਸ਼ ਦੇਣ ਦੀ ਮਹਾਨਤਾ ਬਾਰੇ ਅਤੇ ਪ੍ਰਮਾਤਮਾ ਨੂੰ ਮਿਲਾਉਣ ਬਾਰੇ. ਇਕ ਭਗਤਨੀ ਸਹਿਜੋ ਬਾਈ ਲਿਖਦੀ ਹੈ:

*ਹਰਿ ਨੇ ਮੋ ਸੂੰ ਆਪ ਛਪਾਇਓ।*
*ਗੁਰ ਦੀਪਕ ਦੇ ਤਾਹਿ ਦਿਖਾਇਓ।*

ਗੁਰੂ ਨੇ ਮਨ ਅੰਦਰ ਪ੍ਰਕਾਸ਼ ਕਿਵੇਂ ਕੀਤਾ :

***ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ। (ਮਹਲਾ ੫)***

ਮਨਾਂ ਦਾ ਹਨੇਰਾ ਦੂਰ ਕਰਨ ਵਾਲੇ ਗੁਰੂ ਬਾਰੇ ਸ਼ਾਸਤ੍ਰਾਂ ਵਿਚ ਲਿਖਿਆ ਹੈ:-

*ਸ਼ਿਵੇ ਰੁਸ਼ਟੇ ਗੁਰੂ ਸਤਰਾਨਾ।*
*ਗੁਰੂ ਰੁਸ਼ਟੇ ਨਾ ਕਸਚਨ।*

ਜੇ ਸ਼ਿਵ ਭਾਵ ਰੱਬ ਰੁਸ ਜਾਏ ਤਾਂ ਗੁਰੂ ਸਾਨੂੰ ਬਚਾ ਲਏਗਾ ਪਰ ਜੇ ਗੁਰੂ ਰੁਸ ਜਾਏ ਤਾਂ ਸਾਨੂੰ ਕੋਈ ਨਹੀਂ ਬਚਾ ਸਕਦਾ।

ਸੋ ਜੀਵ ਆਪਣੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਕਰਨ ਲਈ, ਅੰਧ ਕੂਪ ਤੋਂ ਛੁਟਕਾਰਾ ਪਾਉਣ ਲਈ, ਆਪਣੇ ਆਪ ਨੂੰ ਗਿਆਨਵਾਨਾਂ ਦੀ ਸੰਗਤ ਵਿਚ ਬਹਿਣ ਯੋਗ ਕਰਨ ਲਈ ਸਤਿਗੁਰੂ ਦੀ ਕਿਰਪਾ ਦਾ ਪਾਤਰ ਬਣੇ।

# ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ

ਸਤਿਗੁਰ ਦੀ ਲਖਤਾ ਰੱਖਣ ਵਾਲਾ ਨਿਗੁਰਾ ਨਹੀਂ ਰਹਿੰਦਾ। ਉਹ ਗੁਰੂ ਦਾ ਸਿੱਖ ਬਣਦਾ ਹੈ। ਗੁਰੂ ਧਾਰਨ ਕਰਦਾ ਹੈ। ਗੁਰੂ ਧਾਰਨ ਕਰਨ ਪਿਛੋਂ ਉਸ ਦੀ ਭਾਵਨਾ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੀ ਹੁੰਦੀ ਹੈ। ਉਹ ਖੁਸ਼ੀਆਂ ਪ੍ਰਾਪਤ ਕਰਨ ਲਈ ਸਿੱਖ ਕਈ ਤਰ੍ਹਾਂ ਦੇ ਉਚੇਚੇ ਉਦਮ ਤੇ ਉਪਰਾਲੇ ਕਰਦਾ ਹੈ। ਉਹ ਸਤਿਗੁਰੂ ਨੂੰ ਧਨ ਪਦਾਰਥ ਮੱਥਾ ਟੇਕ ਕੇ ਸਮਝਦਾ ਹੈ ਕਿ ਉਸ ਨੇ ਸਤਿਗੁਰੂ ਦੀ ਇੱਛਾ ਅਨੁਸਾਰ, ਪੈਸਾ, ਫਲ, ਬਸਤਰ, ਗਊਆਂ, ਮੱਝਾਂ, ਘੋੜੇ, ਕਾਰਾਂ, ਕੋਠੀਆਂ ਆਦਿ ਭੇਟ ਕਰਕੇ ਉਸ ਦੀਆਂ ਖੁਸ਼ੀਆਂ ਪ੍ਰਾਪਤ ਕਰ ਲਈਆਂ ਹਨ।

ਸਿੱਖ ਇਹ ਵੀ ਸਮਝ ਬੈਠਦਾ ਹੈ ਕਿ ਉਸ ਨੇ ਸਤਿਗੁਰੂ ਦੀ ਬਸਤਰ ਧੋਣ, ਲੰਗਰ ਪਕਾਉਣ, ਛਕਾਉਣ, ਉਸ ਦੀ ਮੁਠੀ ਚਾਪੀ ਕਰਨ ਜਾਂ ਉਸ ਦੇ ਡੇਰੇ ਦਾ ਲੰਗਰ, ਪਸ਼ੂਆਂ ਦੀ ਸੰਭਾਲ, ਖੇਤੀ ਦਾ ਧਿਆਨ ਰੱਖਣ ਜਾਂ ਕਿਸੇ ਹੋਰ ਪ੍ਰਕਾਰ ਦੀ ਸੇਵਾ ਕਰ ਕੇ ਸਤਿਗੁਰੂ ਦਾ ਹਿਰਦਾ ਜਿੱਤ ਲਿਆ ਹੈ। ਜਾਂ ਫਿਰ ਸਿੱਖ ਸਮਝਦਾ ਹੈ ਕਿ ਉਸ ਨੇ ਆਪਣੀਆਂ ਇਛਾਵਾਂ ਤੇ ਕਾਬੂ ਪਾ ਲਿਆ ਹੈ। ਉਸ ਦਾ ਮਨ ਗੁਰੂ ਅਨੁਕੂਲ ਚਲਣ ਲਈ ਦ੍ਰਿੜ ਹੈ। ਉਹ ਸਤਿਗੁਰੂ ਦੀ ਦੱਸੀ ਮਰਯਾਦਾ ਦਾ ਧਾਰਨੀ ਹੈ। ਇਹ ਸਾਰਾ ਕੁਝ ਸਿੱਖ ਆਪਣੀ ਸੋਚ ਤੇ ਸਮਰਥਾ ਅਨੁਸਾਰ ਕਰਦਾ ਹੈ। ਉਹ ਆਪਣੇ ਅੰਦਰੋਂ ਹੀ ਦਲੀਲ ਘੜ ਕੇ ਸੰਤੁਸ਼ਟ ਹੁੰਦਾ ਹੈ ਕਿ ਉਸ ਨੇ ਸਤਿਗੁਰੂ ਦੇ ਹਿਰਦੇ ਦੀ ਥਾਹ ਪਾ ਕੇ ਉਸ ਅਨੁਸਾਰ ਭੇਟ ਚੜ੍ਹਾਈ ਹੈ, ਕਾਰਜ ਕੀਤਾ ਹੈ ਜਾਂ ਸੇਵਾ ਕੀਤੀ ਹੈ।

ਉਹ ਆਪਣੇ ਕੀਤੇ ਕਾਰਜ ਤੇ ਅਤਿ ਵਿਸ਼ਵਾਸੀ ਹੋ ਜਾਂਦਾ ਹੈ। ਇਸ ਦੇ ਪਿਛੇ ਅਚੇਤ ਜਾਂ ਸੁਚੇਤ ਰੂਪ ਵਿਚ ਅਹਮ ਦੀ ਮਾਤਰਾ ਵੀ ਆ ਜਾਂਦੀ ਹੈ ਕਿ ਉਸ ਨੇ ਸਤਿਗੁਰੂ ਦੇ ਹਿਰਦੇ ਦੀ ਥਾਹ ਪਾ ਕੇ ਉਸ ਅਨੁਸਾਰ ਕਾਰਜ ਕੀਤਾ ਹੈ। ਪਰ ਸਤਿਗੁਰੂ ਰਾਮਦਾਸ ਜੀ ਬਾਣੀ ਰਾਹੀਂ ਸਮਝਾਉਂਦੇ ਹਨ :

***ਸਤਿਗੁਰ ਕੇ ਜੀਅ ਕੀ ਸਾਰ ਨਾ ਜਾਪੈ***
***ਕਿ ਪੂਰੇ ਸਤਿਗੁਰ ਭਾਵੈ।।***

ਸਤਿਗੁਰੂ ਸਚੇ ਪਾਤਸ਼ਾਹ ਦੇ ਪ੍ਰਤਖ ਵਰਤਾਰੇ ਤੋਂ ਬਾਅਦ ਪਤਾ ਲਗਦਾ ਹੈ ਕਿ ਪੂਰੇ ਸਤਿਗੁਰੂ ਨੂੰ ਕੀ ਭਾਉਂਦਾ ਹੈ। ਭਗਵਾਨ ਕ੍ਰਿਸ਼ਨ ਦੇ ਆਉਣ ਤੇ ਦਰਯੋਧਨ ਨੇ ਵੀ ਸੋਚਿਆ ਸੀ ਕਿ ਉਹ ਉਸ ਦੇ ਰਾਜ ਭਾਗ ਠਾਠ-ਬਾਠ ਨੂੰ ਛੱਡ ਕੇ ਕਿਥੇ ਜਾ ਸਕਦੇ ਹਨ ! ਭਗਵਾਨ ਦੇ ਹਿਰਦੇ ਵਿਚ, ਐਸ਼ ਅਰਾਮ ਕਰਨ ਲਈ ਸੰਸਾਰਕ ਸੁਖਾਂ ਵਾਲਿਆ ਕੋਲ ਰਹਿਣਾ ਹੀ ਹੋਏਗਾ। ਪਰ ਉਹ ਰਹੇ ਕਿਥੇ? ਬਿਦਰ ਦੇ ਘਰ। ਉਹਨਾਂ ਕਬੀਰ ਦੀ ਬਾਣੀ ਅਨੁਸਾਰ ਦੁਰਯੋਧਨ ਨੂੰ ਰਾਜਾ ਸੰਬੋਧਨ ਕਰ ਕੇ ਇਹ ਗੱਲ ਕਹੀ :

***ਰਾਜਨ ਕਉਨੁ ਤੁਮਾਰੈ ਆਵੈ।।***
***ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ।।***

***ਤੁਮਰੋ ਦੂਧੁ ਬਿਦਰ ਕੋ ਪਾਨੋ ਅੰਮ੍ਰਿਤੁ ਕਰਿ ਮੈ ਮਾਨਿਆ।।***

ਭਗਵਾਨ ਰਾਮ ਨੂੰ ਭੀਲਣੀ ਦੇ ਬੇਰ, ਸਾਧਾਂ ਦੀ ਸੇਵਾ ਭਗਤੀ ਨਾਲੋਂ ਵਧ ਭਾਏ ਸਨ। ਇਸ ਕਰਕੇ ਕਿ ਭੀਲਣੀ ਦੀ ਭਗਵਾਨ ਤੇ ਸ਼ਰਧਾ ਵੱਧ ਸੀ। ਸੁਦਾਮੇ ਦੀ ਵੀ ਬਾਲ ਸਖਾਈ ਮਿੱਤਰ ਭਗਵਾਨ ਕ੍ਰਿਸ਼ਨ ਤੇ ਸ਼ਰਧਾ ਸੀ ਤਾਂ ਹੀ ਉਸ ਦੇ ਤੰਦਲ ਪ੍ਰਵਾਨ ਹੋਏ। ਮਲਕ ਭਾਗੋ ਦੀਆਂ ਪੂਰੀਆਂ ਕਚੌਰੀਆਂ ਤੇ ਛੱਤੀ ਪ੍ਰਕਾਰ ਦੇ ਭੋਜਨਾਂ ਨਾਲੋਂ ਭਾਈ ਲਾਲੋ ਦੀ ਕਿਰਤ ਕਮਾਈ ਦੀ ਕੋਧਰੇ ਦੀ ਰੋਟੀ ਸਤਿਗੁਰੂ ਨਾਨਕ ਦੇਵ ਜੀ ਨੇ ਏਸੇ ਲਈ ਸਵੀਕਾਰ ਕੀਤੀ ਕਿਉਂਕਿ ਉਸ ਵਿਚ ਸਿੱਖ ਦੀ ਭਾਵਨਾ ਵੀ ਸੀ।

ਚੌਥੇ ਪਾਤਸ਼ਾਹ ਸਤਿਗੁਰ ਕੇ ਜੀਅ ਕੀ ਸਾਰ ਨੂੰ ਸਤਿਗੁਰੂ ਦੇ ਸਿੱਖਾਂ ਦੀ ਭਾਵਨਾ ਨਾਲ ਜੋੜਦੇ ਹਨ। ਸੱਚੇ ਸਿੱਖਾਂ ਨੂੰ ਸਤਿਗੁਰੂ ਜੀ ਪਿਆਰ ਕਰਦੇ ਹਨ, ਮਾਣ ਬਖ਼ਸ਼ਦੇ ਹਨ। ਜਿਹੜੇ ਸਿੱਖਾਂ ਨੂੰ ਸਤਿਗੁਰੂ ਜੀ ਪਿਆਰ ਕਰਨ, ਉਹਨਾਂ ਸਿੱਖਾਂ ਨੂੰ ਪਿਆਰ ਕਰਨ ਵਾਲਾ ਵੀ ਸਤਿਗੁਰੂ ਜੀ ਨੂੰ ਚੰਗਾ ਲਗਦਾ ਹੈ :

***ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ***
***ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ।। (ਮਹਲਾ ੪)***

ਸਿੱਖ ਸਤਿਗੁਰੂ ਨੂੰ ਕਿੰਨੇ ਕੁ ਪਿਆਰੇ ਹਨ ਬਾਰੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬੀਬੀ ਵੀਰੋ ਵਿਆਹ ਦੇ ਲਈ ਬਣੀ ਮਠਿਆਈ ਦੇ ਵਰਤਾਰੇ ਤੋਂ ਸਮਝਣਾ ਆਸਾਨ ਹੈ। ਵਿਆਹ ਲਈ ਮਠਿਆਈ ਬਣੀ ਸੀ। ਸਤਿਗੁਰੂ ਜੀ ਨੇ ਸਿੱਖਾਂ ਵਿਚ ਵਰਤਾਉਣ ਲਈ ਕੁਝ ਮਠਿਆਈ ਮੰਗੀ। ਸਤਿਗੁਰੂ ਜੀ ਦੇ ਮਹਿਲ, ਮਾਤਾ ਜੀ ਨੇ ਜਾਂਞੀਆਂ ਨੂੰ ਖਵਾਉਣ ਤੋਂ ਪਹਿਲਾਂ ਕਿਸੇ ਹੋਰ ਲਈ ਮਠਿਆਈ ਦੇਣ ਦਾ ਇਕਰਾਰ ਨਾ ਕੀਤਾ। ਉਸ ਸਮੇਂ ਸਤਿਗੁਰੂ ਜੀ ਦੇ ਸੰਗਤ ਨਾਲ ਕੀਤੇ ਬਚਨਾਂ ਨੂੰ ਗੁਰ ਬਿਲਾਸ ਪਾਤਸ਼ਾਹੀ ੬ ਵਿੱਚ ਇੰਜ ਅੰਕਿਤ ਕੀਤਾ ਹੈ:

*ਸੁਨੀਏ ਸੰਗਤ! ਮਨ ਚਿਤ ਲਾਈ।।*
*ਸਤਜ ਕਹੌਂ ਨਿਸਚੈ ਕਰ ਭਾਈ।।*
*ਸਿਖ ਮੋਕੋ ਸਭ ਅਹੈਂ ਪਿਆਰੇ।।*
*ਸਭੀ ਕਾਜ ਮਮ ਸਿਖ ਸਵਾਰੇ।।*
*ਸਿਖ ਸਹੋਦਰ ਸਕੇ ਸੁ ਭਾਈ।।*
*ਸਿਖਨ ਕੀ ਮਹਿਮਾ ਮੁਖ ਗਾਈ।।*
*ਸਿਖ ਸਮਾਨ ਔਰ ਨਹਿੰ ਨਾਤਾ।।*
*ਸਿਖਨ ਕਰ ਤੇ ਸਵਰੈ ਬਾਤਾ।।*
*ਕਹਾਂ ਤੁਛ ਥੀ ਵਹ ਮਿਠਿਆਈ।।*
*ਜੋ ਸਿਖਨ ਕੇ ਕਾਮ ਨ ਆਈ।।*
*ਸਿਖ ਤ੍ਰਿਪਤਿ ਤਾਂ ਮੈਂ ਤ੍ਰਿਪਤਾਯੋ।।*
*ਸਿਖ ਮੋਂ ਮੋਰੋ ਰੂਪ ਸਮਾਯੋ।। (ਅਧਿਆਇ ੧੧)*

ਚੌਥੇ ਪਾਤਸ਼ਾਹ ਦੋ ਮਿਸਾਲਾਂ ਦੇ ਕੇ ਕਿ ਮਾਤਾ ਦੀ ਖੁਸ਼ੀ ਪੁਤ ਦੇ ਖਾਣ ਵਿਚ ਹੈ, ਮੱਛੀ ਦੀ ਪ੍ਰੀਤ ਜਲ ਨਾਲ ਹੈ ਸਤਿਗੁਰੂ ਦੀ ਪ੍ਰੀਤ-ਗੁਰਸਿਖ ਮੁਖਿ ਪਾਇ :

***ਮਾਤਾ ਪ੍ਰੀਤਿ ਕਰੇ ਪੁਤੁ ਖਾਇ।।***
***ਮੀਨੇ ਪ੍ਰੀਤਿ ਭਈ ਜਲਿ ਨਾਇ।।***

***ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ।। (ਮਹਲਾ ੪)***

ਪਰ ਉਹ ਸਿੱਖ ਵੀ ਗੁਰੂ ਦੇ ਹੁਕਮ ਤੇ ਫੁੱਲ ਚੜ੍ਹਾਉਂਦੇ ਹਨ। ਉਹ ਉਹੀ ਕੰਮ ਕਰਦੇ ਹਨ ਜੋ ਸਤਿਗੁਰੂ ਨੂੰ ਭਾਉਂਦਾ ਹੈ। ਜੋ ਸੇਵਾ ਸਤਿਗੁਰੂ ਦੇਵੇ ਕਰਦੇ ਹਨ। ਸੇਵਾ ਕੋਈ ਵੀ ਹੋਵੇ ਗੋਹੇ ਕੂੜੇ ਦੀ, ਲੰਗਰ ਦੀ, ਜਾਂ ਕੋਈ ਵੀ ਹੋਰ। ਉਹ ਸਮਝਦੇ ਹਨ ਕਿ ਸੇਵਾ ਉਹ ਹੀ ਸਫਲ ਹੈ ਜਿਹੜੀ ਸਤਿਗੁਰੂ ਦੇ ਦਰ ਉੱਤੇ ਪ੍ਰਵਾਨ ਹੈ। ਸੇਵਾ ਹੀ ਨਹੀਂ ਉਹ ਭਜਨ ਬੰਦਗੀ ਵੀ ਉਂਜ ਹੀ ਕਰਦੇ ਹਨ ਜਿਵੇਂ ਸਤਿਗੁਰੂ ਜੀ ਦੀ ਆਗਿਆ ਹੋਵੇ। ਉਹ ਸਤਿਗੁਰੂ ਜੀ ਦੇ ਦਿੱਤੇ ਨਾਮ ਦਾ ਇੱਕ ਘੰਟਾ ਰੋਜ਼ ਸਿਮਰਨ ਕਰਦੇ ਹਨ ਅਤੇ ਅਠ ਘੰਟੇ ਰੋਜ਼ ਵੀ। ਉਹ ਜਪ-ਪ੍ਰਯੋਗ ਵਿਚ ਵੀ ਸ਼ਾਮਲ ਹੋਣ ਲਈ ਮਹੀਨਾ ਭਰ ਘਰ ਦੇ ਕਾਰ ਵਿਹਾਰ ਵਲ ਪਿਠ ਕਰਕੇ ਜਾਂਦੇ ਹਨ :

***ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ***
***ਗੁਰ ਸਿਖਾਂ ਕੀ ਘਾਲ ਸਚਾ ਥਾਇ ਪਾਵੈ।। (ਮਹਲਾ ੪)***

ਉਹ ਉਹਨਾਂ ਗੁਰਸਿੱਖਾਂ ਦਾ ਕੰਮ ਹੀ ਕਰਦੇ ਹਨ ਜਿਹੜੇ ਸਤਿਗੁਰੂ ਦਾ ਹੁਕਮ ਮੰਨਦੇ ਹਨ:-

***ਵਿਣੁ ਸਤਿਗੁਰ ਕੇ ਹੁਕਮੈ***
***ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ***
***ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ।।***
***ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ***
***ਤਿਸੁ ਅਗੈ ਗੁਰਸਿਖੁ ਕਾਰ ਕਮਾਵੈ।। (ਮਹਲਾ ੪)***

ਗੁਰੂ ਰਾਮ ਦਾਸ ਜੀ ਦੀਆਂ ਉਕਤ ਤੁਕਾਂ ਦਾ ਪ੍ਰਸੰਗ ਦਸਦਿਆਂ ਸ਼ਬਦਾਰਥ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਲਿਖਿਆ ਹੈ:-

"ਏਥੇ ਗੁਰੂ ਜੀ ਅੱਡ ਅੱਡ ਗੱਦੀਆਂ ਲਾ ਕੇ ਸਿੱਖੀ ਸੇਵਕੀ ਬਣਾਣ ਵਾਲਿਆਂ ਕੋਲੋਂ ਆਪਣੇ ਸਿੱਖਾਂ ਨੂੰ ਬਚਾਣਾ ਚਾਹੁੰਦੇ ਹਨ। ਉਹ ਫੁਰਮਾਂਦੇ ਹਨ: ਸਤਿਗੁਰੂ ਦੀ ਆਗਿਆ ਤੋਂ ਬਿਨਾ ਜੇ ਕੋਈ ਸਿੱਖਾਂ ਪਾਸੋ ਆਪਣਾ ਹੁਕਮ ਮਨਾਣਾ ਚਾਹੇ ਤਾਂ ਕੋਈ ਗੁਰੂ ਕਾ ਸਿੱਖ ਉਸ ਦੇ ਨੇੜੇ ਨਹੀਂ ਢੁਕੇਗਾ। ਹਾਂ ਜਿਹੜਾ ਆਗਿਆਕਾਰੀ ਹੋ ਕੇ ਵੱਡੇ ਸਤਿਗੁਰੂ ਦੀ ਦਿਲ ਲਾ ਕੇ ਸੇਵਾ ਕਰਦਾ ਹੋਵੇ, ਉਸ ਦੇ ਅੱਗੇ ਸਿੱਖ ਸਿਰ ਸੁਟ ਕੇ ਕੰਮ ਕਰੀ ਜਾਣਗੇ। (ਕਿਉਂਕਿ ਉਸ ਤੋਂ ਵਖਰਾ ਕੇਂਦਰ ਬਣਨ ਦਾ ਖਤਟਾ ਨਹੀਂ।)।"

ਗੁਰਸਿੱਖ ਤਾਂ ਇਸ ਬਾਰੇ ਵੀ ਚੇਤੰਨ ਰਹਿੰਦੇ ਹਨ ਕਿ ਕੋਈ ਵਲ ਫਰੇਬ ਕਰਨ ਵਾਲਾ, ਠੱਗੀ ਕਰਨ ਵਾਲਾ ਉਹਨਾਂ ਨੂੰ ਠੱਗ ਨਾ ਸਕੇ ਉਹ ਐਸੇ ਵਿਅਕਤੀ ਤੋਂ ਕੋਹਾਂ ਦੂਰ ਰਹਿੰਦੇ ਹਨ, ਨੇੜੇ ਨਹੀਂ ਆਉਂਦੇ। ਸਤਿਗੁਰੂ ਜੀ ਅਕਾਲ ਪੁਰਖ ਦਾ ਧਿਆਨ ਧਰ ਕੇ, ਖਸਮ ਕੀ ਬਾਣੀ ਅਨੁਸਾਰ ਉਪਦੇਸ਼ ਕਰਦੇ ਹਨ ਕਿ ਉਹੀ ਕਾਰਜ ਕੀਤਾ ਕਰਵਾਇਆ ਜਾਏ, ਜਿਸ ਨਾਲ ਸਤਿਗੁਰੂ ਦਾ ਮਨ ਪਤੀਜੇ, ਭਾਵ ਕਾਰਜ ਗੁਰੂ ਆਸ਼ੇ ਅਨੁਕੂਲ ਹੋਵੇ, ਵਿਰੁਧ ਨਾ ਹੋਵੇ, ਨਹੀਂ ਤਾਂ :

***ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ***
***ਸੋ ਜੰਤੁ ਮਹਾ ਦੁਖੁ ਪਾਏ।। (ਮਹਲਾ ੪)***

ਸੋ ਭਾਵੇਂ ਸਤਿਗੁਰੂ ਦੇ ਜੀਅ ਦੀ ਸਾਰ ਨਹੀਂ ਸਮਝ ਆਉਂਦੀ ਫਿਰ ਵੀ ਆਪਣੇ ਆਪ ਨੂੰ ਬੇਲੋੜੀਆਂ ਸੋਚਾਂ ਤੇ ਝੰਝਟਾਂ ਤੋਂ ਮੁਕਤ ਰੱਖਣ ਲਈ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦੇ ਪਾਤਰ ਬਣਨ ਲਈ ਅਸੀਂ ਐਸੇ ਗੁਰਸਿੱਖਾਂ ਪ੍ਰਤੀ ਸਤਿਕਾਰ ਦੀ ਭਾਵਨਾ ਰਖੀਏ ਜਿਨ੍ਹਾਂ ਅੰਦਰ ਸਤਿਗੁਰ ਵਰਤਦਾ ਹੈ ਤੇ ਜਿਹੜੇ ਸਤਿਗੁਰੂ ਪ੍ਰਤੀ ਸਮਰਪਿਤ ਸਿੱਖ ਹਨ।

# ਸਤਿਗੁਰੂ ਦਾ ਸਿੱਖ

ਸਿੱਖ ਤੇ ਗੁਰੂ ਦਾ ਰਿਸ਼ਤਾ ਵੈਦਿਕ ਕਾਲ ਜਿੰਨਾ ਪੁਰਾਣਾ ਹੈ। ਵਿੱਦਿਆ ਦੇ ਚਾਹਵਾਨ, ਆਸ਼ਰਮਾਂ ਵਿੱਚ ਜਾ ਕੇ ਆਚਾਰੀਆ ਤੋਂ ਗਿਆਨ ਗ੍ਰਹਿਣ ਕਰਦੇ ਰਹੇ ਹਨ। ਕਰਤ ਵਿੱਦਿਆ, ਸ਼ਸ਼ਤਰ ਵਿੱਦਿਆ ਦੇ ਚਾਹਵਾਨ ਵੀ ਗੁਰੂ ਦੀ ਦਿੱਤੀ ਸੇਧ ਨੂੰ ਅਪਣਾ ਕੇ, ਆਪਣੇ ਅਭਿਆਸ ਅਨੁਸਾਰ ਨਾਮਣਾ ਖਟਦੇ ਰਹੇ ਹਨ। ਤਪ ਦੇ ਅਭਿਲਾਸ਼ੀ ਆਪਣੀ ਮਨ ਬਿਰਤੀ ਨੂੰ ਇਕਾਗਰ ਕਰਨ ਦੀ ਜੁਗਤ ਸਮਝ ਕੇ ਤਪਸਿਆ ਵਿਚ ਲੀਨ ਰਹਿੰਦੇ ਹਨ। ਪੁਰਾਣੀ ਤਰ੍ਹਾਂ ਦੇ ਆਸ਼ਰਮ, ਕੈਲਾਸ਼ ਤੇ ਹਿਮਾਲਿਆ ਪਰਬਤ ਤੇ ਦਰਿਆਵਾਂ ਦੇ ਕੰਢਿਆਂ ਦੇ ਰਮਣੀਕ ਸਥਾਨ, ਅੱਜ ਵੀ ਆਪਣਾ ਵਿਰਸਾ ਸੰਭਾਲੀ ਬੈਠੇ ਹਨ। ਪਰ ਗੁਰੂ ਸ਼ਿਸ਼ ਦਾ ਇਹ ਰਿਸ਼ਤਾ ਸੀਮਤ ਸੰਸਥਾਗਤ ਸੀ ਜਾਂ ਫਿਰ ਨਿੱਜੀ। ਇਸ ਦਾ ਲਾਭ ਵੀ ਬਹੁਤਾ ਨਿੱਜੀ ਸੀ, ਸਮਾਜਿਕ ਤੇ ਸਾਮੂਹਿਕ ਘਟੋ। ਗੁਰੂ ਨਾਨਕ ਦੇਵ ਜੀ ਨੇ ਪਰਬਤਾਂ ਵਿੱਚ ਬੈਠੇ ਸਾਧਕਾਂ, ਸਿੱਧਾਂ, ਜੋਗੀਆਂ ਨਾਲ ਗਿਆਨ ਚਰਚਾ ਕੀਤੀ ਤੇ ਗ੍ਰਿਸਤੀ ਜੀਵਾਂ ਦੇ ਦੁੱਖ ਦਰਦ ਦਾ ਹਲ ਲੱਭਣ ਵਿੱਚ ਸਹਾਈ ਹੋਣ ਲਈ ਕਿਹਾ ਕਿਉਂਕਿ ਜਗਤ ਦੇ ਪਾਰ ਉਤਾਰੇ ਲਈ ਇਸ ਦੀ ਲੋੜ ਸੀ।

ਸਤਿਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਗੱਦੀ ਨਸ਼ੀਨ, ਸਤਿਗੁਰੂ ਸਾਹਿਬਾਨ ਨੂੰ ਮੰਨਣ ਵਾਲੇ, ਸਿੱਖ ਅਖਵਾਏ, ਉਹਨਾਂ ਦਾ ਧਰਮ ਸਿੱਖ ਧਰਮ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ, ਧਰਮ ਗ੍ਰੰਥ ਸੀ ਭਾਈ ਕਾਨ੍ਹ ਸਿੰਘ ਦੇ ਸ਼ਬਦਾਂ ਵਿੱਚ:

"ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਗਾਮੀ (ਸਿੱਖ ਹੈ) ਜਿਸ ਨੇ ਸਤਿਗੁਰੂ ਨਾਨਕ ਦੇਵ ਦਾ ਸਿੱਖ ਧਰਮ ਧਾਰਨ ਕੀਤਾ ਹੈ, ਜੋ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮੰਨਦਾ......"

ਚੌਥੇ ਪਾਤਸ਼ਾਹ ਸਤਿਗੁਰੂ ਰਾਮ ਦਾਸ ਜੀ ਨੇ ਗੁਰ ਸਤਿਗੁਰ ਕੇ ਸਿੱਖ ਦੇ ਨਿਤਕ੍ਰਮ ਬਾਰੇ ਲਿਖਿਆ ਹੈ ਕਿ, ਸਤਿਗੁਰੂ ਦੇ ਗੁਰਸਿੱਖ ਨੂੰ ਆਪਣੇ ਹਰ ਨਵੇਂ ਦਿਨ ਦੀ ਸ਼ੁਰੂਆਤ ਅਕਾਲ ਪੁਰਖ ਦਾ ਨਾਮ ਲੈਣ ਨਾਲ ਕਰਨੀ ਚਾਹੀਦੀ ਹੈ। ਆਪ ਦਾ ਉਦਮ ਕਰਕੇ, ਪਰਭਾਤੇ ਉੱਠਕੇ, ਇਸ਼ਨਾਨ ਕਰਨ ਦਾ ਹੁਕਮ ਹੈ। ਫਿਰ ਐਸੇ ਸਿੱਖ ਦਾ ਗੁਰੂ ਤੋਂ ਲਏ ਉਪਦੇਸ਼ ਦਾ ਜਾਪ ਕੀਤਿਆਂ, ਸਾਰੇ ਪਾਪਾਂ, ਦੁਖ ਦਲਿੱਦਰਾਂ ਦਾ ਨਾਸ ਹੁੰਦਾ ਹੈ। ਗੁਰਬਾਣੀ ਪੜ੍ਹਿਆਂ ਸੇਧ ਮਿਲਦੀ ਹੈ ਅਤੇ ਸਵਾਸ ਸਵਾਸ ਨਾਮ ਜਪਣ ਵਾਲਾ ਸਿੱਖ ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਹੈ।

ਭਾਈ ਗੁਰਦਾਸ ਜੀ ਉਹਨਾਂ ਸਿੱਖਾਂ ਦੇ ਕੁਰਬਾਨ ਜਾਂਦੇ ਹਨ ਜਿਹੜੇ ਪਿਛਲੀ ਰਾਤ ਜਾਗਦੇ, ਅੰਮ੍ਰਿਤ ਵੇਲੇ ਇਸ਼ਨਾਨ ਕਰਦੇ, ਇੱਕ ਮਨ ਇੱਕ ਚਿਤ ਹੋ ਕੇ ਗੁਰੂ ਦਾ ਸਿਮਰਨ ਕਰਦੇ, ਸਾਧ ਸੰਗਤ ਵਿੱਚ ਜਾਂਦੇ, ਬਾਣੀ ਗਾਉਂਦੇ-ਸੁਣਦੇ ਤੇ ਭਾਇ ਭਗਤਿ ਗੁਰਪੁਰਬ ਕਰਦੇ ਹਨ। ਕਿਉਂਕਿ ਭਾਈ ਗੁਰਦਾਸ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਆਖਿਆ ਜਾਂਦਾ ਹੈ। ਉਹਨਾਂ ਦੀ ਰਚਨਾ ਬਾਣੀ ਦੀ ਤਰਜਮਾਨੀ ਕਰਦੀ ਹੈ। ਭਾਈ ਜੀ, ਸਿੱਖੀ ਦੇ ਪਰਚਾਰਕ ਸਨ। ਸੋ ਉਹ ਸਿੱਖੀ ਐਸੀ ਸੌਖੀ ਨਹੀਂ ਸਮਝਦੇ ਜਿਸ ਵਿਚ ਹਰ ਖੁਲ੍ਹ ਸਮਝੀ ਜਾਏ, ਸਗੋਂ :

ਗੁਰਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।

*ਤ੍ਰਿਖੀ ਖੰਡੇ ਧਾਰ ਹੈ ਉਹ ਵਾਲਹੁ ਨਿੱਕੀ। (ਭਾਈ ਗੁਰਦਾਸ)*

ਇਸ ਵਿੱਚ ਗੁਰੂ ਪ੍ਰਤੀ ਸਮਰਪਤ ਹੋਣਾ ਜ਼ਰੂਰੀ ਹੈ। ਗੁਰੂ ਦੇ ਉਪਦੇਸ਼ ਦੀ ਹੀ ਮਹਾਨਤਾ ਹੈ !

*ਗੁਰ ਉਪਦੇਸ਼ ਪਰਵੇਸ ਰਿਦ ਅੰਤਰ ਹੈ,*
*ਸਬਦ ਸੁਰਤਿ ਸੋਈ ਸਿੱਖ ਜਗ ਜਾਨੀਐ ।। (ਭਾਈ ਗੁਰਦਾਸ)*

ਹੋਰ ਥਾਂ ਵੀ ਭਾਈ ਜੀ ਲਿਖਦੇ ਹਨ :

*ਗੁਰ ਸਿਖੁ ਸਿਖੁ ਗੁਰ ਸੋਇ ਅਲਖ ਲਖਾਇਆ।*
*ਗੁਰ ਦੀਖਿਆ ਲੈ ਸਿੱਖ ਸਿਖ ਸਦਾਇਆ।*
*ਗੁਰ ਸਿੱਖ ਇਕੋ ਹੋਇ ਸੋ ਗੁਰ ਭਾਇਆ।*

. . . . . . . . . .

*ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ।*
*ਗੁਰ ਚਰਣੀ ਚਿਤੁ ਲਾਇ ਮਥਾ ਲਾਇਆ।*
*ਗੁਰਮਤਿ ਰਿਦੈ ਵਸਾਇ ਆਪ ਗਵਾਇਆ।*
*ਗੁਰਮੁਖ ਸਹਿਜ ਸੁਭਾਇ ਭਾਣਾ ਭਾਇਆ।*
*ਸਬਦਿ ਸੁਰਤਿ ਲਿਵ ਲਾਇ ਹੁਕਮੁ ਕਮਾਇਆ।*

. . . . . . . . . .

*ਸਿਖ ਬੋਲਣੁ ਨਿਵਿ ਚਲਣ ਹਥਹੁ ਦੇ ਕੇ ਭਲਾ ਮਨਾਇਆ।*

ਸੰਸਾਰਕ ਜੀਵਾਂ ਵਿਚ ਮਛੀ ਪਾਣੀ ਬਿਨਾਂ ਨਹੀਂ ਰਹਿ ਸਕਦੀ, ਦੀਪਕ ਉਤੇ ਪਤੰਗਾ ਆਪਾ ਘੋਲ ਘੁਮਾਉਂਦਾ ਹੈ, ਕੰਵਲ ਪਾਣੀ ਦੀ ਸਤਹ ਤੇ ਖਿੜਿਆ ਰਹਿੰਦਾ ਹੈ, ਬਬੀਹੇ ਦੀ ਤ੍ਰਿਪਤੀ ਸਵਾਂਤੀ ਬੂੰਦ ਨਾਲ ਹੁੰਦੀ ਹੈ, ਮਿਰਗ ਦੀ ਨਾਦ ਨਾਲ ਸਾਂਝ ਹੈ, ਅੰਬਾਂ ਵਿੱਚ ਕੋਇਲ ਰਸੀਲੇ ਬੋਲ ਬੋਲਦੀ ਹੈ, ਭੌਰਾ ਫੁੱਲ ਦੀ ਮਹਿਕ ਲੈਂਦਾ ਲੈਂਦਾ ਜਾਨ ਦੇ ਦੇਂਦਾ ਹੈ, ਹੰਸ ਮਾਨ ਸਰੋਵਰ ਤੇ ਮੋਤੀ ਚੁਗਦੇ ਹਨ, ਚਕਵੀ ਦਾ ਮਿਲਾਪ-ਵਿਛੋੜਾ ਸੂਰਜ ਨਾਲ ਜੁੜਿਆ ਹੋਇਆ ਹੈ। ਪਰ ਗੁਰੂ ਸਿਖ ਦਾ ਵੰਸੀ ਪਰਮ ਹੰਸ ਹੈ ਉਸਦਾ ਸਰੋਵਰ ਸਤਿਗੁਰੂ ਸਹਿਜ ਸਰੋਵਰ ਹੈ ਉਸ ਦੇ ਸਾਰੇ ਸੁਖ ਉਸ ਨਾਲ ਜੁੜੇ ਹੋਏ ਹਨ। ਗੁਰਸਿਖ ਸਹਿਜੇ ਹੀ ਕਿਸੇ ਹੋਰ ਦੀ ਸੇਵਾ ਵਿੱਚ ਨਹੀਂ ਰਹਿੰਦਾ, ਗੁਰੂ ਦੀ ਸੇਵਾ ਵਿਚ ਰਹਿੰਦਾ ਹੈ। ਭਾਈ ਗੁਰਦਾਸ ਜੀ ਇਕ ਕਬਿਤ ਵਿਚ ਕੁਝ ਅਲੰਕਾਰ ਪੇਸ਼ ਕਰਕੇ ਗੁਰ ਸਿਖ ਬਾਰੇ ਲਿਖਦੇ ਹਨ:

*ਜੈਸੇ ਪਤਿਬ੍ਰਤਾ ਪਰਪੁਰਖੈ ਨ ਦੇਖਯੋ ਚਾਹੈ*
*ਪੂਰਨ ਪਤੀਬ੍ਰਤਾ ਕੋ ਪਤਿ ਹੀ ਮੈ ਧਯਾਨ ਹੈ।*
*ਸਰ ਸਰਿਤਾ ਸਮੁਦ੍ਰ ਚਾਤ੍ਰਿਕ ਨਾ ਚਾਹੈ ਕਾਹੂ*
*ਆਸ ਘਨਬੂੰਦ ਪ੍ਰਿਯ ਪ੍ਰਿਯ ਗੁਨਗਾਨ ਹੈ।*
*ਦਿਨਕਰ ਓਰ ਭੌਰ ਚਾਹਤ ਨਹੀਂ ਚਕੋਰ*
*ਮਨ ਬਚ ਕ੍ਰਮ ਹਿਮਕਰ ਪ੍ਰਿਯ ਪ੍ਰਾਨ ਹੈ।*
*ਤੈਸੇ ਗੁਰਸਿੱਖ ਆਨ ਦੇਵ ਸੇਵ ਰਹਿਤ ਪੈਂ*
*ਸਹਿਜ-ਸੁਭਾਵ ਨ ਅਵਗਯਾ ਅਭਿਮਾਨ ਹੈ।*

ਅਤੇ ਸਤਿਗੁਰੂ ਰਾਮ ਦਾਸ ਜੀ ਸਿੱਖ ਨੂੰ ਉਪਦੇਸ਼ ਦੇਂਦੇ ਹਨ :

***ਗੁਰ ਸਿਖ ਮੀਤ ਚਲਹੁ ਗੁਰ ਚਾਲੀ।***

*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ।।*

ਸਤਿਗੁਰੂ ਦੇ ਬਚਨ ਨੂੰ ਭਲਾ ਕਰ ਕੇ ਮੰਨਣ ਦੀ ਭਾਵਨਾ ਤਾਂ ਹੀ ਬਣਦੀ ਹੈ ਜੇ ਸਤਿਗੁਰੂ ਤੇ ਪੂਰੀ ਸ਼ਰਧਾ ਹੋਵੇ, ਸਿਦਕ ਭਰੋਸਾ ਹੋਵੇ। ਸਤਿਗੁਰੂ ਦਾ ਬਚਨ ਸਤਿ ਕਰ ਕੇ ਮੰਨਣ ਦੀ ਦ੍ਰਿੜਤਾ ਹੋਵੇ, ਗੁਰੂ ਤੇ ਪਰਮੇਸ਼ਰ ਵਿਚ ਕੋਈ ਭੇਦ ਨਾ ਲੱਗੇ। ਉਸਨੂੰ ਪੂਰੇ ਸਤਿਗੁਰੂ ਦੀ ਵਡਿਆਈ ਕਰਨ ਸੁਣਨ ਵਿਚ ਹੀ ਸੁਖ ਮਿਲੇ। ਸਤਿਗੁਰੂ ਦੀ ਵਡਿਆਈ ਚੰਗੀ ਹੀ ਗੁਰਸਿਖ ਨੂੰ ਲਗਦੀ ਹੈ, ਮਨਮੁਖ ਨੂੰ ਨਹੀਂ। ਚੌਥੇ ਪਾਤਸ਼ਾਹ ਦੀ ਬਾਣੀ ਅਨੁਸਾਰ :

*ਗੁਰਸਿਖਾ ਵਡਿਆਈ ਭਾਵੈ ਗੁਰਪੂਰੇ ਕੀ*
*ਮਨਮੁਖਾ ਓਹ ਵੇਲਾ ਹਥਿ ਨਾ ਆਇਆ।।*

ਗੁਰੂ ਦੀ ਵਡਿਆਈ ਦੀ ਸੀਮਾਂ ਤੋਂ ਅਗੇ ਜੇ ਗੁਰੂ ਕੋਈ ਭਾਣਾ ਵੀ ਵਰਤਾਏ ਸਾਂਗ ਵੀ ਵਰਤਾਏ ਤਾਂ ਸਿੱਖ ਸਿਰ ਝੁਕਾਏ ਅਤੇ ਇਹ ਸਮਝੇ ਉਸ ਅਗੇ ਸਿੱਖ ਕੁਝ ਨਹੀਂ ਕਰ ਸਕਦਾ। ਜੇ ਸਿੱਖ ਗੁਰੂ ਦੇ ਭਾਣੇ ਨੂੰ ਨਹੀਂ ਮੰਨਦਾ ਉਹ ਗੁਰੂ ਅਮਰ ਦਾਸ ਦੀ ਬਾਣੀ ਅਨੁਸਾਰ, ਗੁਰੂ ਦਾ ਮਿੱਤਰ, ਭਰਾ ਕੁਝ ਵੀ ਨਹੀਂ ਤੇ ਵਿਛੁੜ ਚੋਟਾਂ ਖਾਂਦਾ ਹੈ :

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ।।*
*ਆਪਣੇ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ।।*

ਸਤਿਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਆਇਆ ਹੈ ਕਿ ਸਿੱਖ ਨੂੰ ਇਹ ਪਤਾ ਹੀ ਨਹੀਂ ਲੱਗ ਸਕਦਾ ਕਿ ਸਤਿਗੁਰੂ ਦੀ ਮਨਸ਼ਾ ਕੀ ਹੈ, ਉਸਨੂੰ ਕੀ ਚੰਗਾ ਲਗਦਾ ਹੈ। ਹਾਂ ਇਹ ਪਤਾ ਲਗਦਾ ਹੈ ਕਿ :

*ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ*
*ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ।।*
*ਸਤਿਗੁਰੂ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ*
*ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ।।*

ਪਰ,

*ਵਿਣੁ ਸਤਿਗੁਰ ਕੇ ਹੁਕਮੈ ਜੇ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ-*
*ਤਿਸ ਗੁਰ ਸਿਖ ਫਿਰਿ ਨੇੜਿ ਨ ਆਵੈ . . . . . . . . . . . .।*
*ਜਿ ਠਗੀ ਆਵੈ ਠਗੀ ਉਠਿ ਜਾਇ ਤਿਸ ਨੇੜੈ ਗੁਰਸਿਖੁ ਮੂਲਿ ਆਵੈ।।*

ਸੋ ਸਿਖ ਨੇ ਸਤਿਗੁਰੂ ਦਾ ਹੁਕਮ ਮੰਨ ਕੇ ਕੇਵਲ ਸਰੀਰਕ ਸ਼ੁਧਤਾ ਹੀ ਨਹੀਂ ਪ੍ਰਾਪਤ ਕਰਨੀ, ਮਨ ਨਿਰਮਲ ਕਰਨਾ ਹੈ, ਆਤਮਕ ਸ਼ਾਂਤੀ ਪ੍ਰਾਪਤ ਕਰਨੀ ਹੈ ਅਤੇ ਖੁਸ਼ੀਆਂ ਦੇ ਭੰਡਾਰ ਭਰਨੇ ਹਨ।

# ਸਤਿਗੁਰ ਦੀ ਸੇਵਾ

ਬਿਰਧ, ਲੋੜਵੰਦ, ਅਪਾਹਜ ਤੇ ਦੂਸਰੇ ਉਤੇ ਨਿਰਭਰ ਮਨੁੱਖ ਅਤੇ ਦੇਸ਼-ਕੌਮ ਦੀ ਸੇਵਾ ਨੂੰ ਆਮ ਤੌਰ ਤੇ ਮਹਾਨਤਾ ਦਿਤੀ ਜਾਂਦੀ ਹੈ। ਪਰ ਇਹ ਸੇਵਾ ਮਨੁੱਖ ਨੂੰ ਬੰਧਨ ਵਿਚ ਪਾਉਣ ਦਾ ਕਾਰਨ ਬਣਦੀ ਹੈ ਸੋ ਇਹ ਸੇਵਾ ਉੱਤਮ ਨਹੀਂ। ਉਤਮ ਸੇਵਾ ਮੁਕਤੀ ਵਲ ਲੈ ਜਾਂਦੀ ਹੈ। ਗੁਰੂ ਅਰਜਨ ਦੇਵ ਜੀ ਨੇ ਮਨੁੱਖ ਦੀ ਸੇਵਾ ਨੂੰ ਦੁਹੇਲੀ ਸੇਵਾ ਕਿਹਾ ਹੈ ਤੇ ਸਾਧ ਦੀ, ਸਤਿਗੁਰੂ ਦੀ ਸੇਵਾ ਸੁਹੇਲੀ ਲਿਖੀ ਹੈ :

*ਮਾਣਸ ਸੇਵਾ ਖਰੀ ਦੁਹੇਲੀ॥*
*ਸਾਧ ਕੀ ਸੇਵਾ ਸਦਾ ਸੁਹੇਲੀ॥ (ਮਹਲਾ ੫)*

ਗੁਰੂ ਅਮਰਦਾਸ ਜੀ ਨੇ ਤਾਂ ਹੋਰ ਸੇਵਾਵਾਂ ਕਰਨ ਵਾਲੇ ਦਾ ਜੀਵਨ ਧ੍ਰਿਗ ਕਿਹਾ ਹੈ:

*ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ॥*
*ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ॥ (ਮਹਲਾ ੩)*

ਪਹਿਲੇ ਯੁਗਾਂ ਵਿਚ ਗੁਰੂਕੁਲ ਪ੍ਰਣਾਲੀ ਪ੍ਰਚਲਤ ਸੀ। ਗੁਰੂ ਦੀ ਸੇਵਾ ਤਨ, ਮਨ, ਧਨ ਨਾਲ ਕੀਤੀ ਜਾਂਦੀ ਸੀ। ਪਰ ਸਮਾ ਪਾ ਕੇ ਮੂਰਤੀ ਪੂਜਾ ਕਾਰਨ ਗੁਰੂ ਦੀ ਘਟ ਰਹੀ ਮਹਾਨਤਾ ਤੇ ਸੇਵਾ, ਭਗਤ ਕਬੀਰ ਤੇ ਗੁਰੂ ਨਾਨਕ ਸਮੇਂ ਮੁੜ ਉਜਾਗਰ ਹੋਈ। ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅੱਜ ਤੱਕ ਦੇਹਧਾਰੀ ਸਤਿਗੁਰੂ ਸਾਹਿਬਾਨ ਦੇ ਬਚਨਾਂ, ਦਰਸ਼ਨਾਂ ਤੇ ਸੇਵਾ ਦਾ ਸੁਭਾਗ ਮਨੁੱਖ ਨੂੰ ਪ੍ਰਾਪਤ ਹੁੰਦਾ ਆ ਰਿਹਾ ਹੈ। ਗੁਰਬਾਣੀ ਨੂੰ ਵਾਚਿਆਂ ਵੀ ਥਾਂ ਥਾਂ ਗੁਰੂ ਦੀ ਸੇਵਾ ਕਰਨ ਦੀ ਸਾਰਥਕਤਾ ਦਾ ਪਤਾ ਲਗਦਾ ਹੈ। ਨਿਰਜੀਵ ਨੂੰ ਪੂਜਣ ਬਾਰੇ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਆਇਆ ਹੈ:-

*ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ।*
*(ਮਲਾਰ ਮਹਲਾ ੪)*

ਸਤਿਗੁਰੂ ਦੀ ਸੇਵਾ ਕਰਨ ਨਾਲ ਬਹੁਤ ਕੁਝ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਵਿਚੋਂ ਸਭ ਤੋਂ ਉਤਮ ਹੈ ਨਾਮ ਤੇ ਉਸ ਨਾਮ ਵਾਲੇ ਅਕਾਲ ਪੁਰਖ ਦੀ ਲਖਤਾ। ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਆਇਆ ਹੈ:-

*ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ॥*
*ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ॥ (ਧਨਾਸਰੀ)*

ਨਾਮ ਦਾ ਪਰਮਸੁਖ ਇਸ ਕਰਕੇ ਹੈ ਕਿ ਨਾਮ ਬਿਨਾ ਖਾਣੀਆਂ ਬਾਣੀਆਂ ਭਟਕਦੀਆਂ ਹਨ। ਨਾਮ ਨਾਲ, ਮੁਖ ਉਜਲਾ ਹੁੰਦਾ ਹੈ, ਸੰਗਤ ਵਿੱਚ ਜੁੜੀਦਾ ਹੈ, ਦੁਰਮਤ ਨੱਸਦੀ ਹੈ, ਕੁਲਾਂ ਉਧਰਦੀਆਂ ਹਨ, ਨਿਰਗੁਣਿਆਰੇ ਬਖਸ਼ੇ ਜਾਂਦੇ ਹਨ, ਦੁੱਖ ਮਿੱਟਦੇ ਹਨ ਅਤੇ ਪਰਮਗਤਿ ਪਾਈਦੀ ਹੈ।

ਸਤਿਗੁਰੂ ਦੀ ਸੇਵਾ ਨਾਲ ਸੁਖ-ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਵਿਕਾਰਾਂ ਤੋਂ ਬਚ ਜਾਈਦਾ

ਹੈ। ਇਸ ਨਾਲ ਜਮਕਾਲ ਅਤੇ ਨਰਕਾਂ ਤੋਂ ਛੁਟਕਾਰਾ ਮਿਲਦਾ ਹੈ, ਮਨਚਿੰਦਿਆ ਫਲ ਪ੍ਰਾਪਤ ਹੁੰਦਾ ਹੈ। ਸਤਿਗੁਰੂ ਦੀ ਸੇਵਾ ਤੋਂ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ। ਸੁਖਮਨੀ ਸਾਹਿਬ ਵਿਚ ਆਇਆ ਹੈ:

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥ (ਮਹਲਾ ੫)*

ਅਤੇ ਚਹੁੰ ਪਦਾਰਥਾਂ ਧਰਮ, ਅਰਥ, ਕਾਮ, ਮੋਖ ਦਾ ਦਾਤਾ ਉਹ ਹੀ ਹੈ।

ਧਰਮ ਦੇ ਅਰਥ ਕੇਵਲ ਸਮੁਦਾਇ ਜਾਂ ਸੰਪਰਦਾ ਨਹੀਂ ਸਗੋਂ ਇਸ ਦੇ ਲਛਣ ਸ਼ੁਭ ਕਰਮ ਹਨ। ਉਹੀ ਸ਼ੁਭ ਕਰਮ, ਜਿਨ੍ਹਾਂ ਦੇ ਆਸਰੇ ਧਰਤੀ ਖੜੀ ਹੈ। ਧਰਮ ਬਾਰੇ ਗੁਰਬਾਣੀ ਵਿਚ ਆਇਆ ਹੈ ਕਿ ਸਾਰੇ ਧਰਮਾਂ ਤੋਂ ਸ੍ਰੇਸ਼ਠ ਧਰਮ ਤਾਂ ਹਰੀ ਦਾ ਨਾਮ ਜਪਣਾ ਤੇ ਨਿਰਮਲ ਕਰਮ ਕਰਨਾ ਹੈ। ਮਨੂ ਨੇ ਸਿਮ੍ਰਿਤੀ ਵਿਚ ਧਰਮ ਦੇ ਦਸ ਲਛਣ ਦਸੇ ਹਨ। ਸਾਰਕਤਾਵਲੀ ਦੇ ਕਰਤਾ ਨੇ ਧਰਮ ਦੇ ਦਸ ਲਛਣਾਂ ਨੂੰ ਇਕ ਦੋਹੇ ਵਿਚ ਕਲਮਬੰਦ ਕੀਤਾ ਹੈ :

*ਖਿਮਾ, ਅਹਿੰਸਾ, ਦਯਾ, ਮ੍ਰਿਦੁ ਸਤ ਬਚਨ ਤਪ ਦਾਨ।*
*ਸੀਲ ਸੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ।*

ਧਰਮ ਤੋਂ ਇਲਾਵਾ ਗੁਰੂ ਦੀ ਸੇਵਾ ਨਾਲ ਪ੍ਰਾਪਤ ਹੋਣ ਵਾਲਾ ਪਦਾਰਥ ਹੈ- ਅਰਥ, ਧਨ-ਦੌਲਤ। ਸਤਿਗੁਰੂ ਦੀ ਸੇਵਾ ਕਰਨ ਵਾਲਿਆਂ ਨੂੰ ਇਸ ਦੀ ਤੋਟ ਹੀ ਨਹੀਂ ਰਹਿੰਦੀ।

ਕਾਮ ਤਾਂ ਕਾਮਨਾ ਜਾਂ ਇੱਛਾ ਹੈ। ਸਤਿਗੁਰੂ ਇੱਛਾ ਪੂਰਕ ਸਰਬ ਸੁਖ ਦਾਤਾ ਹੈ। ਉਸ ਦੀ ਸੇਵਾ ਕਰਿਆਂ ਸੰਸਾਰਕ ਤੇ ਪਰਮਾਰਥਿਕ ਇੱਛਾ ਪੂਰੀਆਂ ਹੁੰਦੀਆਂ ਹਨ।

ਮੋਖ-ਮੁਕਤ ਦੀ ਪ੍ਰਾਪਤੀ ਗੁਰੂ ਦੀ ਸੇਵਾ ਨਾਲ ਹੁੰਦੀ ਹੈ। ਉਹ ਆਮ ਬੰਧਨਾਂ ਤੋਂ ਮੁਕਤ ਹੈ। ਉਸ ਨੂੰ ਕੋਈ ਪਦਾਰਥਕ ਸੁਖ, ਰਿਸ਼ਤੇਦਾਰੀਆਂ ਦੇ ਬੰਧਨ ਨਹੀਂ ਬੰਨ੍ਹਦੇ ਤੇ ਨਾ ਹੀ ਸਤਿਗੁਰੂ ਆਪਣੇ ਸੱਚੇ ਸੇਵਕ ਨੂੰ ਇਹਨਾਂ ਬੰਧਨਾਂ ਵਿਚ ਰਹਿਣ ਦੇਂਦਾ ਹੈ।

ਹੋਰ ਤਾਂ ਹੋਰ ਮਨੁੱਖਾ ਦੇਹ ਵੀ ਸਤਿਗੁਰੂ ਦੀ ਸੇਵਾ ਬਿਨਾ ਨਹੀਂ ਮਿਲਦੀ। ਭਗਤ ਕਬੀਰ ਜੀ ਦਾ ਕਥਨ ਹੈ ਕਿ ਇਹ ਮਨੁੱਖਾ ਦੇਹ, ਜਿਹੜੀ ਸਭ ਜੋਨੀਆਂ ਵਿੱਚੋਂ ਉਤਮ ਹੈ ਸਤਿਗੁਰੂ ਦੀ ਸੇਵਾ ਤੇ ਭਗਤੀ ਨਾਲ ਹੀ ਪ੍ਰਾਪਤ ਹੁੰਦੀ ਹੈ।

ਸਤਿਗੁਰੂ ਦੀ ਸੇਵਾ ਕਰਨ ਦੀ ਜੁਗਤ ਹੁੰਦੀ ਹੈ। ਇਸ ਲਈ ਮਨ ਮਾਰਨਾ ਪੈਂਦਾ ਹੈ, ਆਪਣਾ ਆਪ ਗਵਾਉਣਾ ਪੈਂਦਾ ਹੈ :

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*
*(ਮਹਲਾ ੩)*

ਸਤਿਗੁਰੂ ਦੇ ਸੇਵਕ ਦਾ ਸੌਣਾ-ਜਾਗਣਾ, ਕਾਰ-ਵਿਹਾਰ ਕਰਨਾ ਸਤਿਗੁਰੂ ਦੀ ਸੇਵਾ ਵਿਚ ਹੈ। ਸੇਵਕ ਨੂੰ ਇੰਨੀ ਸੋਝੀ ਆ ਜਾਏ ਕਿ ਸਤਿਗੁਰੂ ਦੀ ਕੀ ਲੋੜ ਜਾਂ ਇੱਛਾ ਹੈ, ਉਸ ਲਈ ਉਹ ਪਹਿਲਾਂ ਤਿਆਰ ਰਹੇ। ਸੰਤ ਰਤਨ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਕਰਦੇ ਸਨ-ਲੰਗਰ ਦਾ ਉਹਨਾਂ ਨੂੰ ਧਿਆਨ ਹੁੰਦਾ ਸੀ, ਸਤਿਗੁਰੂ ਜੀ ਨੇ ਕਦੋਂ ਕੀਹ ਛਕਣਾ ਹੈ। ਉਹ ਉਸੇ ਅਨੁਸਾਰ ਪਦਾਰਥ ਤਿਆਰ ਕਰਦੇ ਸਨ। ਇਤਿਹਾਸਕ ਪਿਛੋਕੜ ਵਿਚ ਹੋਰ ਵੀ ਬਹੁਤ ਸਾਰੇ ਸਿੱਖ ਸੇਵਕ ਹਨ ਜਿਨ੍ਹਾਂ ਤਿਆਗ ਭਾਵਨਾ ਨਾਲ ਸੇਵਾ ਕੀਤੀ।

ਸਤਿਗੁਰੂ ਰਾਮ ਦਾਸ ਜੀ ਆਪਣੀ ਬਾਣੀ ਵਿਚ ਫ਼ਰਮਾਉਂਦੇ ਹਨ ਕਿ ਸਤਿਗੁਰੂ ਦੀ ਸੇਵਾ ਨਿਰਮਲ ਹੋ ਕੇ ਕਰਨੀ ਹੀ ਸੋਭਾ ਦੇਂਦੀ ਹੈ। ਪਰ ਜਿਹੜੇ ਵਿਅਕਤੀ ਮਨ ਅੰਦਰ ਕਪਟ, ਵਿਕਾਰ

ਰਖ ਕੇ ਸੇਵਾ ਕਰਦੇ ਹਨ ਵਖਰੇ ਕਰ ਦਿੱਤੇ ਜਾਂਦੇ ਹਨ :

*ਸਤਿਗੁਰੂ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥*
*ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥*
*(ਮਹਲਾ ੫)*

ਸਤਿਗੁਰੂ ਦੀ ਸੇਵਾ ਦੀ ਸਫਲਤਾ ਜਾਂ ਅਸਫਲਤਾ ਦਾ ਸਿਹਰਾ ਕੇਵਲ ਸੇਵਾ ਕਰਨਾ ਹੀ ਨਹੀਂ ਸਗੋਂ ਸਤਿਗੁਰੂ ਦੀਆਂ ਖੁਸ਼ੀਆਂ ਲੈਣ ਵਿੱਚ ਹੈ। ਖੁਸ਼ੀਆਂ ਤਾਂ ਹੀ ਮਿਲਦੀਆਂ ਹਨ ਜੇ ਸਤਿਗੁਰੂ ਦੇ ਹੁਕਮ ਵਿਚ ਰਹਿ ਕੇ ਸੇਵਾ ਕਰੀਏ। ਉਹ ਹੀ ਸੇਵਾ ਕੀਤੀ ਜਾਏ ਜੋ ਉਸ ਨੂੰ ਭਾਵੇ, ਭਾਵੇਂ:-

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥ (ਮਹਲਾ ੩)*

# ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ

ਬਾਣੀ ਦੇ ਅਰਥ ਤਾਂ ਬਹੁਤ ਸਾਰੇ ਹਨ ਪਰ ਆਮ ਸਮਝੇ ਜਾਂਦੇ ਅਰਥ ਹਨ ਪਦ ਰਚਨਾ ਜਾਂ ਬੋਲ। ਸਤਿਗੁਰੂ ਦੀ ਬਾਣੀ ਉਹ ਹੀ ਹੈ ਜੋ ਸਤਿਗੁਰੂ ਜੀ ਉਚਾਰਦੇ ਹਨ। ਉਹ ਬਾਣੀ ਪਦ ਵਿਚ ਵੀ ਹੋ ਸਕਦੀ ਹੈ, ਗਦ ਵਿੱਚ ਵੀ। ਆਦਿ ਸ੍ਰੀ ਗ੍ਰੰਥ ਸਾਹਿਬ ਦੀ ਸਮੁੱਚੀ ਰਚਨਾ ਬਾਣੀ ਹੈ। ਸਤਿਗੁਰੂ ਜੀ ਦੀ ਰਚੀ ਬਾਣੀ, ਗੁਰਬਾਣੀ, ਭਗਤਾਂ ਦੀ ਭਗਤਬਾਣੀ, ਭੱਟਾਂ ਦੀ ਭੱਟਬਾਣੀ। ਗੁਰੂ ਦੀ ਬਾਣੀ ਸੰਬੰਧੀ ਸਤਿਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਲਿਖਿਆ ਹੈ :

***ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ।।***
***ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ।।***

ਦੋ ਗੁਰੂ ਸਾਹਿਬਾਨ ਐਸੇ ਸਨ ਜਿਹੜੇ ਗੁਰੂ ਦੀ ਸਰਨ ਆਉਣ ਤੋਂ ਪਹਿਲਾਂ ਦੇਵੀ ਦੇ ਉਪਾਸ਼ਕ ਜਾਂ ਗੰਗਾ ਆਦਿ ਤੀਰਥਾਂ ਦੀ ਯਾਤਰਾ ਨਾਲ ਅਧਿਆਤਮਕ ਭੁੱਖ ਦੀ ਤ੍ਰਿਪਤੀ ਕਰਨਾ ਚਾਹੁੰਦੇ ਸਨ। ਜਦ ਉਹਨਾਂ ਨੂੰ ਸਤਿਗੁਰੂ ਦੀ ਲਖਤਾ ਹੋਈ, ਉਹਨਾਂ ਨੇ ਸਤਿਗੁਰੂ ਦੀ ਬਾਣੀ ਦਾ ਰਸ ਮਾਣਿਆ ਤਾਂ ਉਹ ਸਤਿਗੁਰੂ ਦੇ ਦਰ ਤੇ ਹੀ ਟਿਕ ਗਏ। ਉਹਨਾਂ ਸਤਿਗੁਰੂ ਦੀ ਸੇਵਾ ਕਰਕੇ, ਭਜਨ ਬੰਦਗੀ ਕਰਕੇ, ਹੁਕਮ ਮੰਨਣ ਦੀ ਸਿਖਰ ਨੂੰ ਛੋਹ ਕੇ, ਸਿੱਖ ਤੋਂ ਗੁਰੂ ਦੀ ਪਦਵੀ ਪ੍ਰਾਪਤ ਕੀਤੀ। ਉਹਨਾਂ ਵਿਚੋਂ ਸਤਿਗੁਰੂ ਅਮਰਦਾਸ ਜੀ ਇੱਕ ਸਨ। ਇਸ ਲਈ ਉਹਨਾਂ ਦੇ ਜੀਵਨ ਦੀਆਂ ਘਟਨਾਵਾਂ ਅਤੇ ਉਹਨਾਂ ਦੀ ਬਾਣੀ ਦੇ ਅਧਾਰ ਉੱਤੇ ਗੁਰੂ ਅਤੇ ਬਾਣੀ ਬਾਰੇ ਕੁਝ ਵਿਚਾਰ ਲਿਖੇ ਜਾ ਰਹੇ ਹਨ।

੧੫੯੬ ਬਿ. ਵਿਚ ਗੁਰੂ ਅਮਰਦਾਸ ਜੀ, ਖਡੂਰ ਸਾਹਿਬ ਵਿਚ ਤਲਾਅ ਕੰਢੇ ਗਿਆਨ ਗੋਸਟ ਕਰਦੇ ਸਤਿਗੁਰੂ ਨਾਨਕ ਦੇਵ ਅਤੇ ਸਤਿਗੁਰੂ ਅੰਗਦ ਦੇਵ ਜੀ ਕੋਲ ਜਾ ਖੜੇ ਹੋਏ। ਇਹਨਾਂ ਸਤਿਗੁਰੂ ਸਾਹਿਬਾਨ ਨੂੰ ਪ੍ਰੇਮ ਸਹਿਤ ਤ੍ਰਿਚੌਲੀ ਭੇਟ ਕੀਤੀ ਪਰ ਉਹਨਾਂ ਅੰਦਰ ਨਾ ਸਰਧਾ ਭਾਵ ਜਾਗਿਆ ਨਾ ਸਿੱਖ ਸਜਣ ਲਈ ਇੱਛਾ ਪੈਦਾ ਹੋਈ।

ਸਤਿਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਬੀਬੀ ਅਮਰੋ ਆਪ ਦੇ ਵੱਡੇ ਭਾਈ ਦੀ ਨੂੰਹ ਬਣੀ। ਉਸ ਦੀ ਬਾਣੀ ਪੜ੍ਹਨ ਤੇ ਭਜਨ ਬੰਦਗੀ ਕਰਨ ਦੀ ਬਿਰਤੀ ਨੇ ਵੀ ਆਪ ਨੂੰ ਅਕਰਸ਼ਿਤ ਨਾ ਕੀਤਾ। ਆਪ ਜਦੋਂ ਵੀਹਵੀਂ ਵਾਰ ਗੰਗਾ ਇਸ਼ਨਾਨ ਕਰਕੇ ਮੁੜੇ। ਪੰਡਤ ਦੁਰਗਾ ਦੱਤ ਨੇ ਆਪ ਦੇ ਚਰਨ ਵਿੱਚ ਪਦਮ ਵੇਖ ਕੇ ਕਿਹਾ ਆਪ ਪਾਤਸ਼ਾਹ ਸਦਾਓਗੇ ਆਪ ਤੇ ਚੌਰ ਝੁਲੇਗਾ। ਰਾਜਾ, ਪਰਜਾ ਆਪ ਨੂੰ ਦਰਸ਼ਨ ਭੇਟ ਲੈ ਕੇ ਮਿਲਿਆ ਕਰੇਗੀ। ਉਸ ਪੰਡਤ ਨੂੰ ਆਪ ਮਠਿਆਈ ਦੇਣ ਲੱਗੇ ਤਾਂ ਉਸ ਨੇ ਸਹਿਜ ਸੁਭਾਵ ਪੁਛਿਆ ਆਪ ਦਾ ਗੁਰੂ ਕੌਣ ਹੈ? ਇਹਨਾਂ ਆਖਿਆ ਗੁਰੂ ਤਾਂ ਅਜੇ ਕੋਈ ਨਹੀਂ ਲੱਭਾ, ਟੋਲ ਰਹੇ ਹਾਂ। ਪੰਡਤ ਨੇ ਆਖਿਆ :

"ਨਿਗੁਰੇ ਦੇ ਹਥੋਂ ਮੈਂ ਕਦੇ ਕੁਝ ਨਹੀਂ ਲੀਤਾ, ਕਿਉਂਕਿ ਨਿਗੁਰੇ ਦਾ ਦਰਸ਼ਨ ਕਰਨਾ ਭੀ ਸ਼ਾਸਤਰ ਵਿਚ ਦੋਸ਼ ਲਿਖਿਆ ਹੈ। ਸੋ ਜਦੋਂ ਗੁਰੂ ਧਾਰੋਗੇ ਤਦ ਕੁਛ ਲਵਾਂਗਾ।"

*–ਤਵਾਰੀਖ ਗੁਰੂ ਖਾਲਸਾ, ਗਿਆਨੀ ਗਿਆਨ ਸਿੰਘ।*

ਗੁਰੂ ਧਾਰਨ ਕਰਨ ਬਾਰੇ, ਉਸਦਾ ਉਪਦੇਸ਼ ਗ੍ਰਹਿਣ ਕਰਨ ਬਾਰੇ ਤੇ ਨਿਗੁਰਾ ਨਾ ਰਹਿਣ ਬਾਰੇ ਆਪ ਨੇ ਗੁਰੂ ਬਣਨ ਪਿਛੋਂ ਆਪਣੀ ਬਾਣੀ ਵਿੱਚ ਲਿਖਿਆ ਹੈ:

***ਭਤੈ ਕਦੇ ਨ ਭੂਰਹਿ ਮੂੜੇ ਸਤਿਗੁਰ ਕਾ ਉਪਦੇਸ ਸੁਣਿ ਤੂ ਵਿਖਾ।।***
***ਸਤਿਗੁਰ ਬਾਝਹੁ ਗੁਰੁ ਨਹੀਂ ਕੋਈ ਨਿਗੁਰੇ ਕਾ ਹੈ ਨਾਉ ਬੁਰਾ।।***

ਪੰਡਤ ਜੀ ਦੇ ਸ਼ਬਦਾਂ ਨੇ ਆਪ ਨੂੰ ਵਿੰਨ੍ਹਿਆਂ। ਫਿਰ ਬੀਬੀ ਅਮਰੋ ਕੋਲੋਂ ਸਤਿਗੁਰੂ ਜੀ ਦੀ ਬਾਣੀ ਸੁਣ ਕੇ ਆਪ ਦਾ ਮਨ-ਮਨੂਰ ਗੁਰੂ-ਪਾਰਸ ਨੂੰ ਪਰਸਨ ਲਈ ਬਿਹਬਲ ਹੋਣ ਲਗਾ। ਇਸ ਦੇ ਸਿੱਟੇ ਵਜੋਂ ਬਿਰਧ ਅਵਸਥਾ ਵਿਚ ਕੁੜਮਾਚਾਰੀ ਦੀ ਲੋਕ ਲਾਜ ਛੱਡ ਕੇ ਮੋਢੇ ਤੇ ਗਾਗਰ ਚੁੱਕ ਲਈ ਅਤੇ ਬਿਆਸ ਨਦੀ ਦੇ ਪਾਣੀ ਨਾਲ ਸਤਿਗੁਰੂ ਦਾ ਇਸ਼ਨਾਨ ਕਰਵਾ ਕਰਵਾ ਕੇ ਆਪਣਾ ਮਨ ਵੀ ਨਿਰਮਲ ਕਰ ਲਿਆ।

ਸਮਾਜ ਦੇ ਮਿਹਣਿਆਂ ਦੀ ਕੱਚੀ ਬਾਣੀ ਉਹਨਾਂ ਉੱਤੇ ਭੋਰਾ ਅਸਰ ਨਹੀਂ ਸੀ ਕਰਦੀ, ਨਾ ਕਿਸੇ ਪ੍ਰਤੀ ਗਿਲਾ ਸ਼ਿਕਵਾ ਹੁੰਦਾ, ਨਾ ਗੁੱਸਾ ਆਉਂਦਾ ਨਾ ਨਫ਼ਰਤ ਪੈਦਾ ਹੁੰਦੀ। ਉਹਨਾਂ ਤਾਂ ਜੁਲਾਹੀ ਦੇ ਅਮਰੂ ਨਿਥਾਵਾਂ ਕਹਿਣ ਨੂੰ ਵੀ ਅਣਸੁਣਿਆ ਕਰ ਛੱਡਿਆ।

ਉਹਨਾਂ ਅੰਦਰ ਸੱਚਾ ਵਸਿਆ ਸੀ ਇਸ ਕਰਕੇ ਕਿਸੇ ਦੇ ਅਪਸ਼ਬਦ ਜਾਂ ਕੱਚੀ ਬਾਣੀ ਨੂੰ ਗੌਲਣ ਦੀ ਲੋੜ ਨਹੀਂ ਸੀ। ਅੰਦਰ ਉਹ ਸੱਚਾ, ਸਤਿਗੁਰੂ ਦੀ ਅੰਮ੍ਰਿਤ ਮਈ ਬਾਣੀ ਸੁਣ ਕੇ, ਉਹਨਾਂ ਦੇ ਹੁਕਮ ਤੇ ਫੁੱਲ ਚੜ੍ਹਾ ਕੇ, ਉਹਨਾਂ ਦੀ ਕਿਰਪਾ ਨਾਲ, ਵੱਸਿਆ ਸੀ। ਉਹਨਾਂ ਨੇ ਉਸ ਅੰਮ੍ਰਿਤ ਨੂੰ ਪਾ ਲਿਆ ਸੀ ਜਿਹੜਾ ਦੇਵਤਿਆਂ ਮਨੁਖਾਂ ਜਾਂ ਮੁਨੀਆਂ ਨੂੰ ਭਾਲਿਆਂ ਵੀ ਨਹੀਂ ਮਿਲਦਾ। ਉਹਨਾਂ ਨੇ ਉਸ ਬਾਰੇ ਬਾਅਦ ਵਿਚ ਬਾਣੀ ਵਿਚ ਲਿਖਿਆ :

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ।।***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ।।***

– – – – –

***ਲਬੁ ਲੋਭੁ ਅਹੰਕਾਰੁ ਚੁਕਾ ਸਤਿਗੁਰੂ ਭਲਾ ਭਾਇਆ।।***

ਆਪ ਜੀ ਦੀ ਘਾਲ ਥਾਇ ਪਈ ਅਤੇ ਗੁਰ ਤੇ ਗੁਰ ਹੋਆ। ਗੁਰੂ ਅਮਰਦਾਸ ਜੀ ਨੂੰ ੧ ਮਾਘ ੧੬੦੯ ਬਿ. ਨੂੰ ਗੁਰ ਅੰਗਦ ਦੇਵ ਜੀ ਨੇ, ਪੰਜ ਪੈਸੇ ਅਤੇ ਨਾਰੀਜਲ ਅਗੇ ਰੱਖ ਕੇ ਮਥਾ ਟੇਕ ਕੇ ਗੱਦੀ ਦਿੱਤੀ। ਉਸ ਸਮੇ ਆਪ ਦੀ ਸੰਸਾਰਕ ਉਮਰ ੭੩ ਕੁ ਵਰ੍ਹਿਆਂ ਦੀ ਸੀ।

ਗੁਰੂ ਅੰਗਦ ਦੇਵ ਜੀ ਦਾ ਸਿੱਖ ਸਜਣ ਤੋਂ ਪਹਿਲਾਂ ਤਾਂ ਆਪ ਨੇ ਤੀਰਥ ਯਾਤਰਾ ਕੀਤੀ, ਗ੍ਰੰਥਾਂ ਦੀ ਬਾਣੀ ਪੜ੍ਹੀ, ਸੁਣੀ ਤੇ ਦੇਵੀ ਦੇਵਤਿਆਂ ਦੇ ਬੁੱਤਾਂ ਦੀ ਪੂਜਾ ਕੀਤੀ ਸੀ ਜਿਹੜੀ ਗੁਰੂ ਦੇ ਪਾਸਕੂ ਵੀ ਨਹੀਂ ਸੀ। ਉਹ ਆਪ ਲਿਖਦੇ ਹਨ ਕਿ ਸਤਿਗੁਰੂ ਨੂੰ ਮਿਲਣ ਤੋਂ ਪਹਿਲਾਂ ਉਹ ਅੱਖਾਂ ਹੁੰਦਿਆਂ ਵੀ ਅੰਨੇ ਸਨ :

***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ।।***

ਆਪ ਨੇ ਗੁਰਗੱਦੀ ਤੇ ਬਰਾਜਮਾਨ ਹੋਣ ਪਿਛੋਂ ਬਾਣੀ ਰਚੀ। ਉਸ ਬਾਣੀ ਵਿਚ ਰੂਹਾਨੀ ਉਚਤਾ, ਸੁਖ ਅਨੰਦ ਪ੍ਰਾਪਤ ਕਰਨ ਅਤੇ ਚੰਗੇਰਾ ਸਮਾਜ ਬਣਾਉਣ ਦੀ ਸਿਖਿਆ ਦਿੱਤੀ। ਇਸ ਕਾਰਜ ਲਈ ਉਹਨਾਂ ਨੇ ਸਤਿਗੁਰੂ ਦੀ ਸਰਨ ਪੈਣਾ ਜ਼ਰੂਰੀ ਕਿਹਾ। ਸਤਿਗੁਰੂ ਦੀ ਸਰਨ ਆ ਕੇ ਜੋ ਸੁਖ ਅਨੰਦ ਉਹਨਾਂ ਨੂੰ ਪ੍ਰਾਪਤ ਹੋਇਆ ਸੀ ਉਸ ਬਾਰੇ ਉਹਨਾਂ ਆਪਣੀ ਪਦ ਰਚਨਾ-ਬਾਣੀ ਵਿਚ ਥਾਂ ਥਾਂ ਲਿਖਿਆ। ਸਤਿਗੁਰੂ ਕੈਸਾ, ਕਿੰਨਾ ਤੇ ਕਿਵੇਂ ਅਨੰਦ ਦੇਂਦਾ ਹੈ, ਬਾਰੇ ਉਹਨਾਂ

ਦੀ ਬਾਣੀ ਵਿਚ ਇੱਕ ਥਾਂ ਆਇਆ ਹੈ :

*ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥*
*ਜਾਣਿਆ ਅਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ॥*
*ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ॥*
*ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥*
*ਕਹੈ ਨਾਨਕੁ ਏਹੁ ਆਨੰਦੁ ਹੈ ਆਨੰਦੁ ਗੁਰ ਤੇ ਜਾਣਿਆ।*

ਸਤਿਗੁਰੂ ਦੇ ਆਪਣੇ ਗੁਰਸਿੱਖ ਨੂੰ ਕੁਝ ਦੇਣ ਦੀ ਸਮਰਥਾ ਬਾਰੇ ਆਪ ਨੂੰ ਪੂਰਾ ਭਰੋਸਾ ਹੈ, ਤਦ ਆਪ ਨੇ ਲਿਖਿਆ ਹੈ :

*ਸਤਿਗੁਰ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥*

ਇਹਨਾਂ ਸਭਨਾਂ ਵਸਤਾਂ ਵਿਚ ਅਸਾਰ ਸੰਸਾਰ ਦੇ ਪਦਾਰਥਕ ਸੁਖ ਤਾਂ ਆ ਹੀ ਜਾਂਦੇ ਹਨ, ਗ਼ਰਗ ਦੇ ਸੁਖ ਤੇ ਉਸ ਤੋਂ ਵਧ ਮੁਕਤੀ ਵੀ ਆ ਜਾਂਦੀ ਹੈ। ਸਤਿਗੁਰੂ ਸੰਸਾਰ ਵਿਚ ਵਿਚਰਦਾ ਉਸ ਦੇ ਸਿੱਖ ਉਹਨਾਂ ਦੇ ਦਰਸ਼ਨ ਕਰਦੇ ਹਨ। ਜਿਹੜੇ ਉਸ ਦੇ ਸਿੱਖ ਨਹੀਂ ਸੰਸਾਰ ਵਿਚ ਹ ਆਪ ਨੂੰ ਆਮ ਮਨੁੱਖ ਵਾਂਗ ਵੇਖਦੇ ਹਨ, ਹੋਰ ਜੀਵ ਵੀ ਵੇਖਦੇ ਹਨ। ਪਰ ਵੇਖਣ ਨਾਲ ਪਤੀ ਨਹੀਂ ਹੋ ਸਕਦੀ। ਪ੍ਰਾਪਤ ਕਰਨ ਲਈ ਸਤਿਗੁਰੂ ਦਾ ਬਚਨ ਮੰਨਣਾ ਤੇ ਉਸਦੇ ਸ਼ਬਦ ਕਮਾਉਣਾ ਜ਼ਰੂਰੀ ਹੈ। ਗੁਰੂ ਅਮਰਦਾਸ ਜੀ ਲਿਖਦੇ ਹਨ :

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨਾ ਹੋਵਈ ਜਿਚਰ ਸਬਦ ਨ ਕਰੇ ਵੀਚਾਰੁ॥*

ਜਿਸ ਸਤਿਗੁਰ ਦੇ ਸ਼ਬਦ ਨੂੰ ਮਨੁਖ ਨੇ ਵਿਚਾਰਨਾ ਹੈ, ਉਹ ਸਦ ਸਚਾ ਸਾਹਿਬ ਹੈ ਸਹਜੇ ਪ੍ਰਭਾਵ ਨਿਰਵੈਰ ਹੈ, ਅੰਮ੍ਰਿਤ ਬਾਣੀ ਬੋਲਦਾ ਹੈ। ਪਰ ਇਸ ਦੀ ਸੋਝੀ ਹਰ ਕਿਸੇ ਨੂੰ ਥੋੜਾ ਸਕਦੀ ਹੈ. ਕਿਸੇ ਵਿਰਲੇ ਗੁਰਮੁਖ ਪਿਆਰੇ ਨੂੰ ਹੋ ਸਕਦੀ ਹੈ :

*ਅੰਮ੍ਰਿਤ ਬਾਣੀ ਗੁਰ ਕੀ ਮੀਠੀ॥*
*ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ॥*

ਇਹ ਮਿੱਠੀ ਬਾਣੀ ਗੁਰੂ ਦੀ ਹੈ। ਬਾਣੀ ਆਪ ਗੁਰੂ ਨਹੀਂ ਹੈ। ਗੁਰੂ ਕੋਈ ਹੋਰ ਹੈ ਜਿਹੜਾ ਬਾਣੀ ਬੋਲਦਾ ਹੈ ਪਰ ਹਰ ਬਾਣੀ ਬੋਲਣ ਵਾਲਾ ਵੀ ਗੁਰੂ ਨਹੀਂ। ਗੁਰੂ ਕਿਹੜਾ ਹੈ, ਇਸ ਦੀ ਪਛਾਣ ਗੁਰਸਿੱਖਾਂ, ਗੁਰਬਾਣੀ ਤੇ ਸਿੱਖ ਪ੍ਰੰਪਰਾ ਵਿੱਚ ਹੈ।

ਇਕ ਗੱਲ ਹੋਰ ਸੱਚ ਹੈ ਕਿ ਮਨੁੱਖ ਜੇ ਗੁਰੂ ਦੀ ਪਛਾਣ ਨਹੀਂ ਕਰ ਸਕਿਆ ਅਤੇ ਗੁਰੂ ਧਾਰਨ ਨਹੀਂ ਕਰ ਸਕਿਆ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਸਨੂੰ ਉਹ ਸਭ ਕੁਝ ਪ੍ਰਾਪਤ ਹੋ ਜਾਏਗਾ ਜੋ ਗੁਰੂ ਨੂੰ ਮਿਲਿਆਂ ਪ੍ਰਾਪਤ ਹੁੰਦਾ ਹੈ।

ਗੁਰੂ ਅਮਰਦਾਸ ਜੀ ਆਪਣੇ ਤਜਰਬੇ, ਵਿਵੇਕ, ਸੂਝ ਤੇ ਅਧਿਆਤਮਕ ਉਚਤਾ ਦੇ ਸਿਰ ਤੇ ਗੁਰੂ ਨਾ ਧਾਰਨ ਵਾਲਿਆਂ ਬਾਬਤ ਲਿਖਦੇ ਹਨ :

*ਸਤਿਗੁਰ ਸਿਉ ਚਿਤੁ ਨ ਲਾਇਓ ਨਾਮ ਨ ਵਸਿਓ ਮਨਿ ਆਇ॥*
*ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥*

ਸਤਿਗੁਰੂ ਤੋਂ ਮੂੰਹ ਫੇਰਨ ਵਾਲਿਆਂ ਦਾ ਲੋਕ-ਪ੍ਰਲੋਕ ਕਿਸ ਤਰ੍ਹਾਂ ਦਾ ਹੈ, ਤੀਜੇ ਪਾਤਸ਼ਾਹ ਦੀ.ਬਾਣੀ ਪੜ੍ਹਿਆਂ ਭੁਲੇਖਾ ਨਹੀਂ ਰਹਿ ਜਾਂਦਾ :

*– ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ॥*

*ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮਜਾਲੇ॥*
*– ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ॥*
*ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ॥*

ਸਤਿਗੁਰੂ ਤੋਂ ਬੇਮੁਖ ਹੋ ਕੇ ਭਜਨ ਬੰਦਗੀ ਕਰਨ ਦਾ ਵੀ ਕੋਈ ਲਾਭ ਨਹੀਂ ਕਿਉਂਕਿ ਇਸ ਨਾਲ ਜਨਮ ਮਰਨ ਦੇ ਚਕਰ ਵਿਚ ਪਏ ਰਹੀਦਾ ਹੈ ਅਤੇ ਮੁਕਤੀ ਪ੍ਰਾਪਤ ਨਹੀਂ ਹੁੰਦੀ। ਪੁੰਨ ਦਾਨ ਕਰਨ, ਇਸਨਾਨ ਪਾਨ ਕਰਨ ਦੇ ਬਾਵਜੂਦ ਖੁਆਰੀ ਹੁੰਦੀ ਹੈ :

*ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ॥*
*ਇਸਨਾਨੁ ਦਾਨ ਜੇਤਾ ਕਰਹਿ ਦੂਜੇ ਭਾਇ ਖੁਆਰੁ॥*

ਗੁਰੂ ਅਮਰ ਦਾਸ ਜੀ ਦੇ ਗੁਰਪੁਰਬ ਉੱਤੇ ਜੋ ਅਸੀਂ ਸਤਿਗੁਰੂ ਜੀ ਦੀ ਬਾਣੀ ਅਨੁਸਾਰ ਸਤਿਗੁਰ ਪੁਰਖ ਨੂੰ ਮੰਨਣ ਲਗ ਜਾਈਏ, ਉਸ ਦੀ ਬਾਣੀ ਜਾਂ ਉਪਦੇਸ਼ ਸੁਣੀਏ, ਉਸ ਉੱਤੇ ਅਮਲ ਕਰੀਏ, ਅਤੇ ਆਪਣੀ ਬੁਧੀ ਦੀ ਉਪਜ, ਤਰਕ ਵਿਤਰਕ ਦੀ ਕਚੀ ਬਾਣੀ ਨੂੰ ਤਿਲਾਂਜਲੀ ਦੇ ਦਈਏ ਤਾਂ ਅਸੀਂ ਆਪ ਸੁਖੀ ਸੁਹੇਲੇ ਹੋਵਾਂਗੇ ਅਤੇ ਦੂਜੇ ਨੂੰ ਗੁਮਰਾਹ ਕਰਨ ਦੇ ਭਾਗੀ ਨ ਹੋਵਾਂਗੇ।

# ਸੇਵਾ ਕਰਣੀ ਸਾਰੀ

ਸੇਵਾ ਹੁੰਦੀ ਹੈ ਨਿਰਇੱਛਿਤ, ਸਰਧਾ ਭਾਵਨਾ, ਪ੍ਰੇਮ ਭਾਵਨਾ ਜਾਂ ਦਇਆ ਭਾਵਨਾ ਨਾਲ ਕੀਤੀ ਖ਼ਿਦਮਤ। ਸੇਵਾ ਬਦਲੇ ਕਿਸੇ ਪ੍ਰਕਾਰ ਦੇ ਸੇਵਾ ਫਲ ਦੀ ਆਸ ਨਹੀਂ ਰੱਖੀ ਜਾਂਦੀ। ਸੇਵਾ ਕਿਸੇ ਗੁਰੂ-ਪੀਰ, ਮਹਾਪੁਰਸ਼, ਮਿੱਤਰ ਪਿਆਰੇ ਜਾਂ ਲੋੜਵੰਦ ਦੀ ਕੀਤੀ ਜਾਂਦੀ ਹੈ। ਕਈ ਵਾਰ ਤਾਂ ਸੇਵਾ ਹੁੰਦੀ ਹੈ, ਭਾਸ਼ਾ ਦੀ, ਸੱਭਿਆਚਾਰ ਦੀ, ਦੇਸ ਕੌਮ ਜਾਂ ਧਰਮ ਦੀ। ਸੇਵਾ ਕਰਦਿਆਂ ਮਨ ਮਾਰਨਾ ਪੈਂਦਾ ਹੈ, ਧਨ ਖਰਚ ਕਰਨਾ ਪੈਂਦਾ ਹੈ। ਪਰ ਕੁਝ ਵੀ ਕਰਿਆਂ ਮਨ ਵਿੱਚ ਮਲਾਲ ਨਹੀਂ ਹੁੰਦਾ, ਮੱਥੇ ਵੱਟ ਨਹੀਂ ਪੈਂਦਾ, ਥਕਾਵਟ ਦਾ ਪ੍ਰਗਟਾਵਾ ਨਹੀਂ ਹੁੰਦਾ। ਵੇਲੇ ਕੁਵੇਲੇ ਸੌਣਾ-ਜਾਗਣਾ, ਟਾਈਮ-ਬੇਟਾਈਮ ਖਾਣਾ ਤੇ ਆਰਾਮ ਕਰਨਾ ਸੇਵਾ ਕਰਨ ਵਾਲੇ ਦਾ ਮਨੋਬਲ ਕਮਜ਼ੋਰ ਨਹੀਂ ਹੋਣ ਦੇਂਦਾ।

ਜਿਹੜੇ ਸੇਵਾ ਨਾਲ ਕੁਰਬਾਨੀ ਦੀ ਭਾਵਨਾ ਜੋੜ ਲੈਂਦੇ ਹਨ, ਸ਼ਹੀਦ ਹੋ ਜਾਂਦੇ ਹਨ, ਉਹਨਾਂ ਅੰਦਰ ਕਿਸੇ ਪ੍ਰਾਪਤੀ ਦੀ ਭਾਵਨਾ ਬਾਰੇ ਕੋਈ ਅਗਿਆਨੀ ਵੀ ਨਹੀਂ ਸੋਚ ਸਕਦਾ।

ਕੁਝ ਵਿਅਕਤੀਆਂ ਨੇ, ਨਿੱਜੀ ਸੁਆਰਥ ਕਾਰਨ, ਸੇਵਾ ਸ਼ਬਦ ਦੇ ਅਰਥ, ਆਪਣੇ ਮਤਲਬ ਦੇ ਕਰ ਲਏ ਹਨ, ਇੱਕ ਦਿਨ ਸਾਬਣ ਵੇਚਣ ਵਾਲਾ ਕਹਿ ਰਿਹਾ ਸੀ, ਸਸਤਾ, ਵਧੀਆ ਤੇ ਕਪੜੇ ਉਜਲੇ ਕਰਨ ਵਾਲਾ ਸਾਬਣ ਤੁਹਾਡੀ ਸੇਵਾ ਵਿੱਚ। ਸਾਬਣ ਸਸਤਾ ਕਰਨ ਲਈ ਵਿੱਚ ਕੀ ਮਿਲਾਉਂਦਾ ਹੈ, ਉਸ ਬਾਰੇ ਉਹ ਹੀ ਜਾਣੇ। ਉਹ ਹੀ ਨਹੀਂ ਹਰ ਮਿਲਾਵਟ ਕਰਨ ਵਾਲਾ ਕਹਿੰਦਾ ਹੈ ਉਹ ਤਾਂ ਸੇਵਾ ਲਈ ਬੈਠਾ ਹੈ ਉਹ ਮਿਲਾਵਟ ਤੇ ਹੇਰਾ ਫੇਰੀ ਹੀ ਸੇਵਾ ਸਮਝਦਾ ਹੈ। ਕਈ ਵਾਰ ਕਿਸੇ ਵਿਅਕਤੀ ਦੀ ਸੇਵਾ ਕਰ ਦਿੱਤੀ ਜਾਵੇ ਤਾਂ ਨਾਜਾਇਜ਼, ਬਿਜਲੀ, ਪਾਣੀ, ਸੀਵਰ ਵਰਤਿਆ ਜਾ ਸਕਦਾ ਹੈ, ਟੈਕਸ ਤੋਂ ਬਚਿਆ ਜਾ ਸਕਦਾ ਹੈ। ਜਿਹੜੀ ਵਸਤੂ ਬਜ਼ਾਰ ਵਿਚ ਦੁਰਲਭ ਹੈ, ਉਹ ਸੁਲਭ ਹੋ ਜਾਂਦੀ ਹੈ।

ਦਫ਼ਤਰਾਂ ਵਿਚ ਨਜਾਇਜ਼ ਕੰਮ ਕਰਨ-ਕਰਵਾਉਣ ਵਾਲੇ ਨਿਝਨ ਕਹਿੰਦੇ ਹਨ, ਤੁਸੀਂ ਸਾਡਾ ਕੰਮ ਕਰੋ ਅਸੀਂ ਤੁਹਾਡੀ ਮੂੰਹ ਮੰਗੀ ਸੇਵਾ ਕਰਾਂਗੇ। ਜਾਂ ਫਿਰ ਗ਼ਲਤ ਕੰਮ ਕਰਵਾ ਕੇ ਪੁੱਛਿਆ ਜਾਂਦਾ ਹੈ, ਤੁਹਾਡੀ ਕੀ ਸੇਵਾ ਕੀਤੀ ਜਾਏ?

ਇਹ ਸੇਵਾ ਮੇਜ਼ ਦੇ ਉਤੇ, ਮੇਜ਼ ਦੇ ਹੇਠਾਂ ਫਾਈਲਾਂ ਵਿਚ ਰੱਖ ਕੇ, ਪਰਦੇ ਪਿੱਛੇ ਰੱਖ ਕੇ ਜਿਨਸ, ਜਾਇਦਾਦ ਜਾਂ ਰੁਪਏ ਪੈਸੇ ਦੇ ਰੂਪ ਵਿੱਚ ਕੀਤੀ ਜਾਂਦੀ ਹੈ। ਉਂਜ ਹੁੰਦੀ ਵੱਢੀ-ਚੱਟੀ ਹੈ।

ਏਸੇ ਸੇਵਾ ਨੂੰ ਹੀ ਚਾਂਦੀ ਦੀ ਜੁੱਤੀ ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਇਹ ਸਭ ਕੰਮ ਸੁਆਰਦੀ ਹੈ। ਕਈ ਕਹਿੰਦੇ ਹਨ ਇਹ ਸਧਾਰਨ ਅਹਿਲਕਾਰ ਨੂੰ ਮਾਲਾਮਾਲ ਕਰ ਦਿੰਦੀ ਹੈ। ਸੇਵਾ ਕਰਨ ਵਾਲੇ ਦੇ ਵਾਰੇ ਨਿਆਰੇ ਕਰ ਦਿੰਦੀ ਹੈ। ਜਨ ਸਧਾਰਨ ਐਸੇ ਚੋਰ ਖਾਂਦੇ ਨੂੰ ਤਾਂ ਵੇਖਦਾ ਹੈ ਕੁਟੀਂਦੇ ਨੂੰ ਨਹੀਂ ਵੇਖਦਾ।

ਇਕ ਹੋਰ ਗਲ ਨਾ ਐਸੀ ਸੇਵਾ ਕਰਨ ਵਾਲਾ ਤ੍ਰਿਪਤ ਹੁੰਦਾ ਹੈ, ਨਾ ਕਰਵਾਉਣ ਵਾਲਾ ਰੱਜਦਾ ਹੈ। ਦੋਹਾਂ ਦੀ ਭੁੱਖ ਵਧਦੀ ਹੈ, ਸੰਤੁਸ਼ਟਤਾ ਘਟਦੀ ਹੈ। ਸੇਵਾ ਪਾਕੀਜ਼ਗੀ, ਪਵਿੱਤਰਤਾ

ਦੇ ਘੇਰੇ ਵਿੱਚੋਂ ਬਾਹਰ ਆਉਂਦੀ ਲਗਦੀ ਹੈ। ਆਮ ਵਿਅਕਤੀ ਸੇਵਾ ਨੂੰ ਟਹਿਲ, ਖ਼ਿਦਮਤ ਜਾਂ ਖ਼ਾਤਰਦਾਰੀ ਨਹੀਂ ਸਮਝਦੇ। ਉਹ ਸੇਵਾ ਨੂੰ ਇਬਾਦਤ ਬੰਦਗੀ, ਪਰਉਪਕਾਰ ਨਹੀਂ ਸਮਝਦਾ ਉਹ ਇਸ ਨੂੰ ਵਿਕਾਊ ਸਮਝਦਾ ਹੈ, ਲਾਭਕਾਰੀ, ਉਪਯੋਗੀ ਸਰਵਿਸ। ਉਹ ਸਰਵਿਸ ਜਿਹੜੀ ਕੋਈ ਮਿਸਤਰੀ ਜਾਂ ਮੁਰੰਮਤ ਕਰਨ ਵਾਲਾ ਕਰਦਾ ਹੈ, ਜਿਹੜੀ ਕੋਈ ਪਰਿਵਹਿਨ ਵਿਵਸਥਾ ਰਾਹੀਂ ਕੀਤੀ ਜਾਂਦੀ ਹੈ, ਪੈਸੇ ਖਰਚ ਜਾਂ ਖੱਟ ਕੇ।

ਅਸਲ ਵਿਚ ਸੇਵਾ ਕੋਈ ਮਜ਼ਦੂਰੀ ਨਹੀਂ ਜਿਹੜੀ ਕੰਮ ਬਦਲੇ ਮਿਲਦੀ ਹੈ, ਜਿਹਦੀ ਕਿਰਤੀ ਦੀ ਮਿਹਨਤ-ਮੁਸ਼ੱਕਤ ਦਾ ਭਾਵ ਮਿਹਨਤਾਨਾ ਹੈ, ਘਾਲ ਕਮਾਈ ਹੈ। ਇਹ ਕਿਸੇ ਕਾਸ਼ਤਕਾਰ ਨੂੰ ਮਿਲਿਆ ਇਵਜ਼ਾਨਾ ਵੀ ਨਹੀਂ।

ਸੇਵਾ ਦਾ ਪਧਰ ਬਹੁਤ ਉੱਚਾ ਹੈ। ਸੇਵਾ ਪਰਮਾਰਥ ਲਈ ਕੀਤੀ ਜਾਂਦੀ ਹੈ ਸੁਆਸਥ ਲਈ ਨਹੀਂ। ਸੇਵਾ ਵਿਚ ਛਲ-ਕਪਟ, ਵਲ-ਫਰੇਬ, ਧੋਖਾ-ਧੜੀ, ਹੇਰਾ-ਫੇਰੀ, ਦਾਅ-ਦੱਪੇ ਲਈ ਕੋਈ ਥਾਂ ਨਹੀਂ। ਇਸ ਦਾ ਦੇਣ-ਲੈਣ, ਰਿਸ਼ਵਤ, ਮਿਲਾਵਟ ਕਰਨ ਨਾਲ ਕੋਈ ਸੰਬੰਧ ਨਹੀਂ।

ਸੱਚੀ-ਮੁੱਚੀ ਦੀ ਸੇਵਾ ਕਰਨ ਵਾਲਾ ਆਪਣੇ ਮੁਰਸ਼ਦ ਅੱਗੇ, ਆਪਣੇ ਆਲੇ-ਦੁਆਲੇ ਅੱਗੇ ਅਤੇ ਆਪਣੇ ਆਪ ਅੱਗੇ ਕਦੀ ਝੂਠਾ ਨਹੀਂ ਹੁੰਦਾ। ਨਾ ਉਸ ਨੂੰ ਆਤਮ ਗਿਲਾਨੀ ਹੁੰਦੀ ਹੈ। ਉਸ ਦੀ ਚਿੱਟੀ ਚਾਦਰ ਬੇਦਾਗ਼ ਹੁੰਦੀ ਹੈ।

ਜਿਨ੍ਹਾਂ ਮਨੁੱਖਾਂ, ਜਿਸ ਸਮਾਜ, ਦੇਸ਼ ਜਾਂ ਕੌਮ ਦੀ ਕੋਈ ਸੇਵਾ ਕਰਦਾ ਹੈ ਉਹ ਸਹਿਜੇ ਹੀ ਉਸ ਪ੍ਰਤੀ ਮੰਦਭਾਵਨਾ ਦੀਆਂ ਤਰੰਗਾਂ ਦੀ ਥਾਂ, ਉਸ ਪ੍ਰਤੀ ਕ੍ਰਿਤਗੱਤਾ ਦੀ ਭਾਵਨਾ ਰੱਖਦੇ ਹਨ, ਇਸ ਨਾਲ ਸਹਿਜੇ ਹੀ ਸੇਵਾ ਕਰਨ ਵਾਲੇ ਨੂੰ ਲਾਭ ਪਹੁੰਚਦਾ ਹੈ, ਸੁਖ ਮਿਲਦਾ ਹੈ।

ਜੇ ਸੇਵਾ ਕੀਤੀ ਤੇ ਸੇਵਾ ਫਲ ਲੈ ਲਿਆ ਤਾਂ ਉਸ ਦਾ ਪ੍ਰਭਾਵ ਖ਼ਤਮ। ਉਸ ਦਾ ਲਾਭ ਮੁੱਕਾ। ਇਹ ਤਾਂ ਨੌਕਰੀ ਹੋਈ, ਵਪਾਰ ਹੋਇਆ, ਲੈਣ-ਦੇਣ ਹੋਇਆ। ਜਿੰਨੀ ਕੁ ਸੇਵਾ ਕੀਤੀ ਓਨਾਂ ਫਲ ਮਿਲ ਗਿਆ। ਜਿਸ ਸੇਵਾ ਬਾਰੇ ਲਿਖਿਆ ਹੈ :

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥ – ਮਹਲਾ ੧***

ਉਹ ਸੇਵਾ ਹੋਰ ਹੈ।

ਜਿਹੜੀ ਸੇਵਾ ਕਰਨ ਨਾਲ ਭਾਈ ਲਹਿਣੇ ਨੂੰ ਗੁਰਗੱਦੀ ਮਿਲੀ ਉਹ ਸੇਵਾ ਕੋਈ ਹੋਰ ਸੀ। ਜਿਹੜੀ ਸੇਵਾ ਭਾਈ ਮੰਝ ਨੇ ਕੀਤੀ, ਉਹ ਸੇਵਾ ਕੋਈ ਹੋਰ ਸੀ। ਐਸੀ ਸੇਵਾ ਕਰਨ ਦੀ ਭਾਵਨਾ ਵੀ ਹੋਰ ਹੁੰਦੀ ਹੈ। ਪ੍ਰਤੱਖ ਰੂਪ ਵਿਚ ਤਨ ਦੀ ਸੇਵਾ ਨਜ਼ਰ ਆਉਂਦੀ ਹੈ ਉਹ ਹੱਥਾਂ ਪੈਰਾਂ ਨਾਲ ਕੀਤੀ ਜਾਂਦੀ ਹੈ। ਜੇ ਕੋਈ ਨਹੀਂ ਕਰਦਾ ਤਾਂ:

*ਵਿਣੁ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਕਰਣੀ॥ -ਭਾਈ ਗੁਰਦਾਸ*

ਇਹ ਸੇਵਾ ਸਮੇਂ ਸਮੇਂ ਪੱਖਾ ਝੱਲਣ, ਪਾਣੀ ਢੋਣ, ਝਾੜੂ ਦੇਣ, ਭਾਂਡੇ ਮਾਂਜਣ, ਬਾਲਣ ਲਿਆਉਣ, ਲੰਗਰ ਪਕਾਉਣ, ਪਸ਼ੂਆਂ ਦਾ ਗੋਹਾ ਕੂੜਾ ਕਰਨ, ਘੋੜਿਆਂ ਦੀ ਲਿੱਦ ਸੁੱਟਣ ਦੀ ਹੁੰਦੀ ਰਹੀ ਹੈ। ਨਿਰਜੀਵ ਦੀ ਸੇਵਾ ਬਾਰੇ ਤਾਂ ਲਿਖਿਆ ਹੈ :

– *ਨਿਰਜੀਉ ਪੂਜਹਿ ਮੜਾ ਸਰੇਵਹਿ*
  *ਸਭ ਬਿਰਥੀ ਘਾਲ ਗਵਾਵੈ॥*
– *ਜੋ ਪਾਥਰ ਕਉ ਕਹਤੇ ਦੇਵ॥*
  *ਤਾ ਕੀ ਬਿਰਥਾ ਹੋਵੈ ਸੇਵਾ॥ – ਭਗਤ ਕਬੀਰ*

ਨਿਰਜੀਵ ਦੀ ਸੇਵਾ ਤਾਂ ਕਰਨੀ ਹੀ ਨਹੀਂ। ਗੁਰੂ ਰਾਮਦਾਸ ਅਨੁਸਾਰ ਜੀਵਧਾਰੀਆਂ ਵਿਚੋਂ ਵੀ ਮਨਮੁਖ ਦੀ ਸੇਵਾ ਨਹੀਂ ਕਰਨੀ, ਇਸ ਨਾਲ ਬਿਰਤੀ ਠੀਕ ਪਾਸੇ ਨਹੀਂ ਲਗਦੀ। ਸੰਸਾਰਕ ਖਲਜਗਣ ਵਿਚ ਪੈ ਜਾਈਦਾ ਹੈ ਅਤੇ ਦਰਗਹਿ ਲੇਖਾ ਮੰਗਿਆ ਜਾਂਦਾ ਹੈ :

***ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ।।***
***ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਏ।।***
***ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨਾ ਸਕੀ ਛਡਾਇ।।***

ਸੋ ਸੇਵਾ ਕਰਨੀ ਬਣਦੀ ਹੈ ਗੁਰਮੁਖ ਦੀ। ਉਸ ਤੋਂ ਵੀ ਵਧ ਗੁਰ ਸਤਿਗੁਰ ਦੀ, ਕਿਉਂਕਿ ਸਤਿਗੁਰ ਦੀ ਸੇਵਾ ਉਤਮ ਹੈ, ਤਪਾਂ ਸਿਰ ਤਪ ਸਾਰ ਹੈ ਅਤੇ :

***ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖ ਨਾ ਭਾਲਿ।। – ਮਹਲਾ ੪***
***ਸਤਿਗੁਰੂ ਦੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ।। – ਮਹਲਾ ੩***

ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚ ਆਇਆ ਹੈ ਕਿ ਜਿਨ੍ਹਾਂ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਉਹ ਆਵਾਗਵਣ ਦੇ ਚਕਰ ਵਿਚ ਪੈ ਰਹਿੰਦੇ ਹਨ ਅਤੇ ਅੰਤ ਸਮੇਂ ਪਛਤਾਉਂਦੇ ਹਨ:

***ਸੁਖ ਦਾਤਾ ਹਰਿ ਏਕੁ ਹੈ ਹੋਰਥੈ ਸੁਖੁ ਨਾ ਪਾਹਿ।।***
***ਸਤਿਗੁਰੂ ਜਿਨੀ ਨ ਸੇਵਿਆ ਦਾਤਾ ਸੇ ਅੰਤਿ ਗਏ ਪਛੁਤਾਹਿ।।***

ਸਤਿਗੁਰੂ ਦੀ ਸੇਵਾ ਚਹੁੰ ਜੁਗਾਂ ਵਿੱਚ ਹੁੰਦੀ ਹੈ। ਪਰ ਅਸਲੀ ਸੇਵਕ ਵਖਾਵਾ ਕਰਨ ਵਾਲਾ ਨਹੀਂ ਸਗੋਂ ਉਹ ਹੈ ਜੋ ਆਪਾ ਮਾਰ ਕੇ, ਗੁਰੂ ਦੀ ਰਜ਼ਾ ਵਿੱਚ ਰਹਿ ਕੇ, ਗੁਰੂ ਦੀ ਸੇਵਾ ਕਰਕੇ ਖੁਸ਼ੀਆਂ ਲੈਂਦਾ ਹੈ।

ਸਤਿਗੁਰੂ ਦੀ ਸੇਵਾ ਕੇਵਲ ਤਨ ਦੀ ਸੇਵਾ ਨਹੀਂ, ਜੋ ਦਿਸਦੀ ਹੈ। ਇਹ ਧਨ ਦੀ ਸੇਵਾ ਵੀ ਹੈ। ਇਹ ਸੇਵਾ ਦਰਸ਼ਨ ਭੇਟ, ਦਸਵੰਧ ਆਦਿ ਮੱਥਾ ਟੇਕ ਕੇ ਕਿਸੇ ਵੀ ਰੂਪ ਵਿਚ ਹੋ ਸਕਦੀ ਹੈ। ਸੋ ਸਤਿਗੁਰੂ ਦੀ ਖੁਸ਼ੀ ਲਈ ਪੁੰਨ ਦਾਨ ਕੀਤਾ ਜਾਏ, ਸੂਮਪਣਾ ਨਾ ਵਿਖਾਇਆ ਜਾਏ।

ਇਸ ਤੋਂ ਵੀ ਵੱਡੀ ਹੈ ਮਨ ਦੀ ਸੇਵਾ। ਇਹ ਤਾਂ ਹੀ ਸੰਭਵ ਹੈ ਜੇ "ਗੁਰੂ ਕੀ ਆਗਿਆ ਮਨ ਮਹਿ ਸਹੈ।" ਸਤਿਗੁਰ ਅਗੇ ਮਨ ਥੇਚੈ।

ਇਹਨਾਂ ਤਿੰਨਾਂ ਸੇਵਾਵਾਂ ਨੂੰ ਕਰਨ ਸਮੇਂ ਇਹ ਭਾਵਨਾ ਬਣ ਜਾਏ ਕਿ :

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ***
***ਹੁਕਮਿ ਮੰਨਿਐ ਪਾਈਐ।। – ਮਹਲਾ ੩***

ਜਿਹੜੀ ਸੇਵਾ ਹੁਕਮ ਅਦੂਲੀ ਕਰਕੇ ਕੀਤੀ ਜਾਏ, ਜਿਸ ਸੇਵਾ ਨੂੰ ਸਤਿਗੁਰੂ ਦਾ ਮਨ ਨਾ ਮੰਨੇ, ਉਹ ਸੇਵਾ ਸਫਲ ਨਹੀਂ ਜਿਹੜੀ ਸੇਵਾ ਸਫਲ ਨਹੀਂ ਉਹ ਸੁਖਦਾਇਕ ਨਹੀਂ। ਉਹ ਫਲ ਦਾਇਕ ਨਹੀਂ।

ਫਲ ਪ੍ਰਾਪਤ ਹੋਣਾ ਹੈ ਸਤਿਗੁਰੂ ਦੀ ਸੇਵਾ ਨਾਲ। ਏਸੇ ਕਰਕੇ ਗੁਰੂ ਨਾਨਕ ਦੇਵ ਜੀ ਨੇ ਸੌ ਗਜ਼ ਰੱਸਾ ਤੇ ਸਿਰੇ ਦੀ ਗੰਢ ਮਾਰੀ ਹੈ ਕਿ ਸੇਵਾ ਸ੍ਰੇਸ਼ਠ ਹੈ :

***ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ।।***
***ਬਿਨੁ ਸੇਵਾ ਫਲੁ ਕਬਹੁ ਨਾ ਪਾਵਸਿ ਸੇਵਾ ਕਰਣੀ ਸਾਰੀ।। ਮਹਲਾ ੧***

# ਸੇਵਾ ਸਫਲ ਹੈ

ਨਿਸ਼ਕਾਮ ਕਾਰਜ ਸੇਵਾ ਹੈ। ਸੇਵਾ ਇਕ ਪਾਸੇ ਤਾਂ ਗ਼ਰੀਬਾਂ, ਅਨਾਥਾਂ, ਲੋੜਵੰਦਾਂ ਦੀ ਬਿਨਾਂ ਕਿਸੇ ਪ੍ਰਕਾਰ ਦੇ ਸੇਵਾਫਲ ਦੇ ਕੀਤੀ ਜਾਂਦੀ ਸਹਾਇਤਾ ਹੈ। ਦੂਸਰੇ ਪਾਸੇ ਆਪਣੇ ਤੋਂ ਵੱਡਿਆਂ ਬਿਰਧਾਂ-ਜਿਹੜੇ ਆਪਣੇ ਆਪ ਨੂੰ ਪ੍ਰਾਧੀਨ ਸਮਝਦੇ ਹਨ, ਬਿਮਾਰ ਜਾਂ ਕਮਜ਼ੋਰ ਹਨ- ਦੀ ਲੋੜ ਅਨੁਸਾਰ ਸਹਾਇਤਾ ਸੇਵਾ ਹੈ। ਇਸ ਤੋਂ ਇਲਾਵਾ ਦੇਸ਼ ਕੌਮ ਲਈ ਕੀਤੀ ਗਈ ਕੁਰਬਾਨੀ, ਉਸਦੀ ਉਸਾਰੀ ਲਈ ਕੀੜਾ ਗਿਆ ਕੰਮ ਸੇਵਾ ਹੈ। ਸਤਿਗੁਰੂ ਤੇ ਹਰੀ ਦੀ ਸੇਵਾ ਸਭ ਤੋਂ ਉੱਚੀ ਹੈ।

ਸੇਵਾ ਬਦਲੇ ਕਿਸੇ ਪ੍ਰਕਾਰ ਦੇ ਲਾਭ ਦੀ ਇੱਛਾ ਰਖਣ ਵਾਲਾ ਮਨੁਖ ਸੱਚੇ ਦਿਲੋਂ ਸੇਵਾ ਨਹੀਂ ਕਰ ਸਕਦਾ। ਨਾ ਹੀ ਉਹ ਦੇਰ ਤੱਕ ਸੇਵਾ ਕਰ ਸਕਦਾ ਹੈ। ਕਿਉਂਕਿ ਉਸਦਾ ਦੋ ਪੈਸੇ ਦਾ ਲਾਭ, ਸੇਵਾ ਵਿਚ ਜੁੜਿਆ ਹੋਇਆ ਹੈ ਸੋ ਉਸ ਵਿਚੋਂ ਲੋਕ ਭਲਾਈ ਦਾ ਅੰਸ਼ ਗਾਇਬ ਹੁੰਦਾ ਹੈ।

ਮਨੁਖ ਰੁਪਏ ਪੈਸੇ ਲਈ ਕੀਤੇ ਕੰਮ ਨੂੰ ਸੇਵਾ ਕਹਿ ਕੇ ਆਪਣੇ ਆਪ ਨੂੰ ਚੰਗੇਰਾ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਪਰ ਜੇ ਮਨੁਖ ਪੈਸੇ ਲਈ ਕੰਮ ਕਰੇ, ਭਾਵੇਂ ਦਿਹਾੜੀ ਲਾਵੇ, ਠੇਕਾ ਕਰੇ ਜਾਂ ਨੌਕਰੀ ਕਰੇ ਅਤੇ ਉਸ ਨੂੰ ਮਿਥੀ ਰਕਮ ਮਿਲੇ ਤਾਂ ਉਹ ਪੈਸੇ ਮਨੁਖ ਦੀ ਮਜ਼ਦੂਰੀ ਜਾਂ ਤਨਖਾਹ ਹੈ। ਜੇ ਇਸ ਕ੍ਰੰਮ ਲਈ ਸ਼ਬਦ ਸੇਵਾ ਫਲ ਵਰਤਿਆ ਗਿਆ ਹੈ ਤਾਂ ਮਨੁੱਖ ਨੇ ਸੇਵਾ ਫਲ ਪ੍ਰਾਪਤ ਕਰ ਲਿਆ ਹੈ। ਉਸਨੇ ਆਪਣੀ ਸੇਵਾ ਵੇਚ ਦਿਤੀ ਹੈ। ਪਿਛੇ ਕੁਝ ਨਹੀਂ ਬਚਿਆ।

ਇਸ ਤਰ੍ਹਾਂ ਹੀ ਦੇਸ਼ ਕੌਮ ਲਈ ਸੇਵਾ ਕਰਨ ਵਾਲਾ ਇਕ ਉਹ ਵਿਅਕਤੀ ਹੈ ਜਿਹੜਾ ਆਪਣੀ ਧੁਨ ਵਿੱਚ ਕੰਮ ਕਰੀ ਜਾ ਰਿਹਾ ਹੈ। ਉਸ ਨੂੰ ਧੁੱਪ-ਛਾਂ, ਗਰਮੀ-ਸਰਦੀ, ਭੁੱਖ-ਤ੍ਰੇਹ ਦੀ ਪ੍ਰਵਾਹ ਨਹੀਂ ਨਾ ਕਿਸੇ ਦੇ ਤਾਹਨਿਆਂ ਮਿਹਣਿਆਂ ਦੀ ਪ੍ਰਵਾਹ ਹੈ। ਉਹ ਆਪਣੇ ਵਲੋਂ ਸਚੀ ਸੇਵਾ ਕਰ ਰਿਹਾ ਹੈ। ਕਈ ਵਾਰ ਤਾਂ ਉਹ ਆਪਣੇ ਪਰਵਾਰ ਦੀ ਰੋਜ਼ੀ ਰੋਟੀ ਦੀ ਵੀ ਪ੍ਰਵਾਹ ਨਹੀਂ ਕਰਦਾ। ਪਰ ਜੇ ਨਾਂ ਤਾਂ ਦੇਸ ਸੇਵਾ ਤੇ ਸਮਾਜ ਸੇਵਾ ਦਾ ਹੋਵੇ ਅਤੇ ਇਸ ਪਿਛੇ ਲਾਲਚ ਗੱਦੀਆਂ, ਕੁਰਸੀਆਂ ਦਾ ਹੋਵੇ ਕਿ ਕਿਤੋਂ ਕੋਈ ਮੈਂਬਰੀ, ਪ੍ਰਧਾਨਗੀ, ਵਜ਼ਾਰਤ ਨੂੰ ਹਥ ਪੈ ਜਾਏ ਤਾਂ ਇਹ ਸੇਵਾ ਤਾਂ ਨਾ ਹੋਈ ਨਾ ! ਐਸੇ ਸੇਵਕ ਉਦੋਂ ਸੌਖੇ ਪਛਾਣ ਵਿਚ ਆਉਣ ਲਗਦੇ ਹਨ ਜਦ ਉਹ ਕਿਸੇ ਸਮਾਜ਼ਕ ਪਲੇਟ ਫਾਰਮ ਤੇ, ਧਾਰਮਕ ਸਟੇਜ ਤੇ ਜਾਂ ਰਾਜਨੀਤਕ ਮੰਚ ਉੱਤੇ ਆਪਣੇ ਗੁਣ ਦਸਣ ਦੀ ਥਾਂ ਦੂਜਿਆਂ ਉੱਤੇ ਚਿੱਕੜ ਸੁਟਦੇ ਹਨ। ਕਈ ਵਾਰ ਗੁਟ-ਬਾਜ਼ੀ ਐਸਾ ਭਿਆਨਕ ਰੂਪ ਧਾਰਨ ਕਰ ਜਾਂਦੀ ਹੈ ਕਿ ਚੋਣ ਸਮੇਂ ਸੇਵਾ ਕਰਨ ਦੇ ਚਾਹਵਾਨ ਗੁੱਟਾਂ ਵਿੱਚ, ਹੱਥੋ ਪਾਈ, ਗੁੱਥਮ-ਗੁੱਥੀ, ਡਾਂਗੋ-ਡਾਂਗੀ ਹੋਣ ਤੱਕ ਨੌਬਤ ਆ ਜਾਂਦੀ ਹੈ। ਕਈ ਤਾਂ 'ਗੋਲੀ ਚਲਾ' ਕੇ ਖ਼ੂਨ ਖਰਾਬਾ ਕਰਨੋ ਵੀ ਗੁਰੇਜ਼ ਨਹੀਂ ਕਰਦੇ। ਐਸੇ ਵਿਅਕਤੀ ਆਪਣੇ ਆਪ ਨੂੰ ਅਖਵਾਉਂਦੇ ਤਾਂ ਸੇਵਕ ਜਾਂ ਸੇਵਾਦਾਰ ਹਨ ਪਰ ਸੇਵਾ ਉਹਨਾਂ ਦੇ ਕਿਰਦਾਰ ਵਿਚੋਂ ਮਨਫ਼ੀ ਹੁੰਦੀ ਹੈ।

ਸੇਵਾ ਨੂੰ ਸੁਆਰਥ ਲਈ ਵਰਤਣ ਵਾਲਿਆਂ ਦੇ ਕਿਰਦਾਰ ਆਪਣਾ ਮਹਤਵ ਘਟਾ ਲੈਂਦੇ ਹਨ, ਹਉਮੈਂ ਉਹਨਾਂ ਨੂੰ ਛੋਟਿਆਂ ਕਰਦੀ ਹੈ। ਪਰ ਇਸ ਨਾਲ ਸੇਵਾ ਦਾ ਮਹਤਵ ਨਹੀਂ ਘਟਦਾ।

ਨਿਰਇਛੱਤ ਸੇਵਾ ਕਰਨ ਵਾਲਾ ਮਨੁੱਖ ਬੜਾ ਸੁਖ ਅਨੁਭਵ ਕਰਦਾ ਹੈ। ਉਸ ਦੀ ਸੇਵਾ ਕਦੀ ਨਿਹਫਲ ਨਹੀਂ ਜਾਂਦੀ, ਫਲੀਭੂਤ ਹੁੰਦੀ ਹੈ।

ਸੇਵਾ ਨੂੰ ਮੇਵਾ ਮਿਲਦਾ ਹੈ। ਇਸ ਨਾਲ ਲੋਕ ਪ੍ਰਲੋਕ ਸੁਧਰਦਾ ਹੈ। ਸੇਵਾ ਕਿੰਨੀ ਕੁ ਜ਼ਰੂਰੀ ਹੈ, ਬਾਰੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

***ਵਿਚਿ ਦੁਨੀਆ ਸੇਵ ਕਮਾਈਐ।।***
***ਤਾ ਦਰਗਹ ਬੈਸਣ ਪਾਈਐ।।***

ਭਾਈ ਗੁਰਦਾਸ ਜੀ ਸੇਵਾ ਨਾ ਕਰਨ ਵਾਲੇ ਸਰੀਰ ਦੇ ਅੰਗਾਂ ਬਾਰੇ ਕਹਿੰਦੇ ਹਨ :

*ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਨੀ।।*

ਅਤੇ ਗੁਰੂ ਨਾਨਕ ਦੇਵ ਜੀ ਸਭ ਭੇਖਾਂ ਦੇ ਵਿਅਕਤੀਆਂ ਨੂੰ ਕਹਿੰਦੇ ਹਨ ਕਿ ਸੇਵਾ ਬਿਨਾ ਫਲ ਪ੍ਰਾਪਤ ਹੋ ਹੀ ਨਹੀਂ ਸਕਦਾ :

***ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੇ ਵੀਚਾਰੀ।।***
***ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ।।***

ਸੇਵਾ ਮਨੁੱਖ ਤਨ ਕਰਕੇ ਕਰ ਸਕਦਾ ਹੈ। ਪਹਿਲੇ ਸਮਿਆਂ ਵਿੱਚ ਆਟਾ ਪੀਹਣ, ਪੱਖਾ ਫੇਰਨ, ਪਾਣੀ ਢੋਣ ਦੀ ਸੇਵਾ ਪ੍ਰਧਾਨ ਸੀ। ਉਸ ਤੋਂ ਬਿਨਾਂ ਪਸ਼ੂਆਂ ਦਾ ਗੋਹਾ ਕੂੜਾ ਕਰਨਾ, ਬਹੁਕਰ—ਬੁਹਾਰੀ ਦੇਣੀ ਸੇਵਾ ਵੀ ਹੈ ਅਤੇ ਇਸ ਨਾਲ ਨਿਮਰਤਾ ਆਉਂਦੀ ਹੈ। ਹਉਮੈਂ ਦਾ ਨਾਸ ਹੁੰਦਾ ਹੈ। ਕਿਸੇ ਆਪਣੇ ਬਜ਼ੁਰਗ ਜਿਹੜਾ ਕਾਫੀ ਬਿਰਧ ਹੋ ਚੁੱਕਾ ਹੈ, ਜੰਗਲ ਪਾਣੀ ਲਈ ਜਾ ਨਹੀਂ ਸਕਦਾ, ਤੁਰ ਫਿਰ ਨਹੀਂ ਸਕਦਾ, ਪ੍ਰਾਧੀਨ ਮੰਜੀ ਤੇ ਬੈਠਾ ਹੈ ਦੀ ਸੇਵਾ ਕਰਿਆਂ ਅਗੋਂ ਅਸੀਸਾਂ ਮਿਲਣਗੀਆਂ, ਉਸਨੂੰ ਸੰਤੁਸ਼ਟਤਾ ਹੋਵੇਗੀ। ਪਰ ਸੇਵਾ ਉਹ ਹੀ ਕਰ ਸਕਦਾ ਹੈ ਜਿਸ ਨੂੰ ਆਪਣੇ ਵੇਲੇ ਕੁਵੇਲੇ ਸੌਣ ਜਾਗਣ ਦੀ ਪ੍ਰਵਾਹ ਨਹੀਂ, ਨਾ ਹੀ ਥਕਾਵਟ ਦਾ ਧਿਆਨ ਹੈ।

ਸੇਵਾ ਮਨ ਕਰਕੇ ਹੋਣੀ ਜ਼ਰੂਰੀ ਹੈ। ਜੇ ਮਨੁੱਖ ਬੱਧਾ, ਰੁੱਧਾ ਸੇਵਾ ਨੂੰ ਲਗਾ ਹੋਇਆ ਹੈ ਤਾਂ ਉਸ ਦਾ ਅੰਦਰ ਸੜਦਾ ਕ੍ਰਿਝਦਾ ਪਿਆ ਹੈ ਤਾਂ ਉਹ ਸੇਵਾ ਨਹੀਂ।

ਧਨ ਦੀ ਸੇਵਾ ਵੀ ਸੇਵਾ ਦਾ ਇਕ ਰੂਪ ਹੈ। ਇਹ ਵਸਤੂ, ਅੰਨ ਜਾਂ ਧਨ ਕਿਸੇ ਰੂਪ ਵਿਚ ਵੀ ਹੋ ਸਕਦੀ ਹੈ।

ਕਿਸੇ ਲੋੜਵੰਦ ਨੂੰ ਰੋਟੀ ਕਪੜਾ ਦੇਣਾ, ਰੁਪਏ-ਪੈਸੇ ਦੇਣਾ, ਧਰਮ ਅਰਥ ਸਕੂਲਾਂ, ਕਾਲਜਾਂ, ਧਰਮਸਾਲਾਵਾਂ ਅਤੇ ਹੋਰ ਥਾਵਾਂ ਦੀ ਉਸਾਰੀ ਲਈ ਦਾਨ ਦੇਣਾ, ਧਨ ਦੀ ਸੇਵਾ ਹੈ। ਪਰ ਇਹ ਸੇਵਾ ਉਦੋਂ ਛੋਟੀ ਹੋ ਜਾਂਦੀ ਹੈ ਜਦ ਅਸੀਂ ਚਾਹੁੰਦੇ ਹਾਂ ਕਿ ਸਾਡੇ ਨਾਂ ਦੇ ਪੱਥਰ ਲੱਗਣ, ਪੱਖਿਆਂ ਤੇ ਸਾਡਾ ਨਾਂ ਲਿਖਿਆ ਜਾਏ, ਦਾਨੀਆਂ ਦੀ ਸੂਚੀ ਵਿਚ ਸਾਡਾ ਨਾਂ ਉਜਾਗਰ ਹੋਵੇ। ਸਾਡੀ ਮਸ਼ਹੂਰੀ ਹੋਵੇ।

ਉਕਤ ਤਿੰਨੇ ਪ੍ਰਕਾਰ ਦੀਆਂ ਸੇਵਾਵਾਂ ਦਾ ਸੰਬੰਧ ਆਪਣੇ ਅਤੇ ਦੂਜੇ ਨਾਲ ਹੈ ਪਰ ਇੱਕ ਚੌਥੇ ਪ੍ਰਕਾਰ ਦੀ ਸੇਵਾ ਬਾਰੇ ਵੀ ਗੁਰਬਾਣੀ ਵਿਚ ਆਇਆ ਹੈ, ਉਹ ਹੈ ਸੁਰਤ ਦੀ ਸੇਵਾ। ਸੁਰਤ ਨੂੰ ਜੋੜਨਾ। ਇਸ ਨਾਲ ਜਪੁ, ਤਪ ਸੰਜਮ ਹੋ ਜਾਂਦੇ ਹਨ। ਹਉਮੈ ਮਰ ਜਾਂਦੀ ਹੈ। ਹਿਰਦਾ ਸੀਤਲ ਹੋ ਜਾਂਦਾ ਹੈ।

ਆਮ ਤੌਰ ਤੇ ਮਨੁੱਖ ਆਪਣੇ ਆਪ ਲਈ ਕੰਮ ਕਰਦਾ ਹੈ ਅਤੇ ਉਸ ਨੂੰ ਸੇਵਾ ਦਾ ਅਰਥ ਦੇਂਦਾ ਹੈ। ਇਹ ਸੇਵਾ, ਉਸਦੀ ਆਪਣੇ ਘਰ ਪਰਵਾਰ ਦੀ ਅਤੇ ਕੌਮ ਤੇ ਮੁਲਕ ਦੀ ਹੁੰਦੀ ਹੈ। ਇਸ ਨਾਲ ਮਨੁੱਖ ਨੂੰ ਤਸੱਲੀ ਹੁੰਦੀ ਹੈ ਕਿਸੇ ਦਾ ਕੁਝ ਸਵਾਰਿਆ ਪ੍ਰਤੱਖ ਦਿਸਦਾ ਹੈ। ਇਹ

ਸੇਵਾ ਆਮ ਤੌਰ ਤੇ ਚੰਗੀ ਸਮਝੀ ਜਾਂਦੀ ਹੈ। ਇਸ ਕਰਕੇ ਮਨੁੱਖ ਨੂੰ ਆਪਣੇ ਖੇਤਰ ਵਿਚ ਮਾਣ ਸਤਿਕਾਰ ਮਿਲਦਾ ਹੈ। ਪਰ ਇਹ ਸੇਵਾ ਬੰਧਨਾਂ ਵਿਚ ਪਾਉਂਦੀ ਹੈ, ਮੁਕਤੀ ਦਾ ਰਾਹ ਨਹੀਂ ਖੋਲ੍ਹਦੀ। ਮੁਕਤੀ ਦਾ ਅਰਥ ਤਾਂ ਅਜ਼ਾਦੀ ਤੇ ਬੇਤੁਅੱਲਕੀ ਹੈ ਨਾ ! ਇਹ ਇੱਕ ਅਵਸਥਾ ਹੈ ਜਿਹੜੀ ਪ੍ਰਾਪਤ ਕਰਨ ਨਾਲ ਮਨੁਖ, ਹੱਦਾਂ ਬੰਨਿਆਂ ਤੋਂ ਉਤਾਂਹ ਉੱਠ ਕੇ, ਮਨੁੱਖ ਤੋਂ ਜੀਵ, ਜੀਵ ਤੋਂ ਪ੍ਰਕਿਰਤੀ ਤੇ ਪ੍ਰਕਿਰਤੀ ਤੋਂ ਰਚਨਹਾਰੇ ਤੇ ਉਸ ਦੇ ਸਰਗੁਣ ਸਰੂਪ ਦੀ ਸੇਵਾ ਜੋਗਾ ਹੋ ਜਾਂਦਾ ਹੈ। ਉਸ ਦੀ ਸੇਵਾ ਸਫਲ ਹੋ ਜਾਂਦੀ ਹੈ।

ਸਫਲ ਸੇਵਾ, ਸਤਿਗੁਰੂ ਦੀ ਸੇਵਾ ਹੈ। ਉਹ ਕਿਵੇਂ ਤੇ ਕਿਸ ਭਾਵਨਾ ਨਾਲ ਕਰਨੀ ਹੈ। ਉਸ ਦੇ ਕਰਨ ਨਾਲ ਕੀ ਫਲ ਪ੍ਰਾਪਤ ਹੁੰਦੇ ਹਨ। ਸੇਵਾ ਮਿਲਦੀ ਕਿਵੇਂ ਹੈ ਆਦਿ ਵੀ ਵਿਚਾਰਨ ਦੇ ਵਿਸ਼ੇ ਹਨ। ਪਰ ਸਤਿਗੁਰੂ ਅਮਰਦਾਸ ਜੀ ਦੀ ਬਾਣੀ ਸਫਲ ਸੇਵਾ ਤੇ ਉਸਦੇ ਲਾਭ ਬਾਰੇ ਮਨੁਖ ਨੂੰ ਉਪਦੇਸ਼ ਦੇਂਦੀ ਹੈ :

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ।।*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ।। (ਵਾਰ ਸੋਰਠ)*

# ਗੁਰਮੁਖਿ ਰੰਗ ਚਲੂਲਿਆ

ਗੁਰਮੁਖ ਐਸਾ ਵਿਅਕਤੀ ਹੁੰਦਾ ਹੈ ਜਿਸ ਦਾ ਮੁੱਖ ਗੁਰੂ ਵਲ ਹੁੰਦਾ ਹੈ। ਉਹ ਗੁਰੂ ਦੇ ਮੁੱਖ ਤੋਂ ਨਿਕਲੀ ਬਾਣੀ ਨੂੰ ਸੁਣਦਾ, ਮੰਨਦਾ, ਗ੍ਰਹਿਣ ਕਰਦਾ ਅਤੇ ਆਪਣੀ ਜ਼ਿੰਦਗੀ ਨੂੰ ਉਸ ਅਨੁਸਾਰ ਢਾਲਦਾ ਹੈ। ਉਹ ਸਹਿਜ ਵਿਚ ਵਿਚਰਦਾ ਹੈ, ਦਿਨ ਰਾਤ ਸਤਿਗੁਰੂ ਦੀ ਉਸਤਤ ਕਰਦਾ ਹੈ ਕਿਉਂਕਿ ਉਹ ਆਪਣੇ ਖਸਮ ਨੂੰ ਪਛਾਣਦਾ ਹੈ। ਉਹ ਆਪਾ ਗਵਾਉਂਦਾ ਹੈ, ਆਪਣੇ ਅੰਦਰੋਂ ਤ੍ਰਿਸਨਾ, ਭੁਖ ਮਿਟਾਉਂਦਾ ਹੈ, ਉਹ ਤੱਤ ਨੂੰ ਰਿੜਕਦਾ ਹੈ, ਉਹ ਬਿਬੇਕ ਬੁਧ ਹੁੰਦਾ ਹੈ।

ਗੁਰਮੁਖ ਸਵੈਕਾਬੂ ਰਖਦਾ ਹੈ। ਉਹ ਹੁਕਮ ਰਜ਼ਾ ਨੂੰ ਮੰਨਣ ਵਿਚ ਸੁਖ ਅਨੁਭਵ ਕਰਦਾ ਹੈ। ਗੁਰੂ ਅਮਰਦਾਸ ਜੀ ਲਿਖਦੇ ਹਨ :

***ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਿਜੇ ਹਰਿ ਰਸੁ ਪੀਜੈ।।***

ਭਾਣਾ ਮੰਨਣ ਦਾ ਕਾਰਜ ਵੀ ਉਚੇਚ ਨਾਲ ਜਾਂ ਵਿਖਾਵੇ ਲਈ ਨਹੀਂ ਹੁੰਦਾ ਸਗੋਂ ਸਹਿਜ ਹੁੰਦਾ ਹੈ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਇਕ ਸਿੱਖ ਜਿਸ ਦਾ ਨਾਂ ਗੁਰਮੁਖ ਸੀ ਨੇ ਅਰਜ਼ ਕੀਤੀ ਕਿ ਉਸ ਨੂੰ ਅਮਲੀ ਰੂਪ ਵਿਚ ਗੁਰਮੁਖ ਦੇ ਦਰਸ਼ਨ ਕਰਾਏ ਜਾਣ। ਸਤਿਗੁਰੂ ਜੀ ਨੇ ਉਸ ਨੂੰ ਗੁਜਰਾਤ (ਪੱਛਮੀ ਪੰਜਾਬ) ਜਾ ਕੇ ਭਾਈ ਭਿਖਾਰੀ ਨੂੰ ਮਿਲਣ ਲਈ ਕਿਹਾ।

ਭਾਈ ਗੁਰਮੁਖ ਨੇ ਭਾਈ ਭਿਖਾਰੀ ਕੋਲ ਜਾ ਕੇ ਵੇਖਿਆ ਕਿ ਉਹ ਤੱਪੜ ਗੰਢ ਰਿਹਾ ਹੈ ਅਤੇ ਲੱਕੜ ਬਾਲਣ ਇਕੱਠਾ ਕਰ ਰਿਹਾ ਹੈ। ਭਾਈ ਭਿਖਾਰੀ ਨੇ ਉਸ ਨੂੰ ਗੁਰੂ ਦਾ ਸਿੱਖ ਜਾਣ ਕੇ ਆਦਰ ਮਾਣ ਦਿੱਤਾ, ਜਲ ਪ੍ਰਸ਼ਾਦਾ ਛਕਾਇਆ ਅਤੇ ਬਿਸਰਾਮ ਦਾ ਸੁਖ ਦਿੱਤਾ। ਰਾਤੀਂ ਪਿੰਡ ਵਿਚ ਡਾਕੂ ਆ ਪਏ। ਪਿੰਡ ਦੀ ਵਾਹਰ ਉਹਨਾਂ ਦਾ ਮੁਕਾਬਲਾ ਕਰਨ ਗਈ ਜਿਸ ਵਿਚ ਭਾਈ ਭਿਖਾਰੀ ਦਾ ਪੁੱਤਰ ਵੀ ਸੀ। ਡਾਕੂਆਂ ਨਾਲ ਮੁਕਾਬਲੇ ਵਿਚ ਉਸ ਦਾ ਪੁੱਤਰ ਮਾਰਿਆ ਗਿਆ। ਭਾਈ ਭਿਖਾਰੀ ਨੇ ਗੰਢੇ ਹੋਏ ਤੱਪੜ ਉੱਤੇ ਪ੍ਰਚਾਵਣੀ ਕਰਨ ਆਇਆਂ ਨੂੰ ਬਿਠਾਇਆ, ਇਕੱਠੇ ਕੀਤੇ ਲੱਕੜ ਕਾਠ ਨਾਲ, ਉਸ ਦਾ ਸਸਕਾਰ ਕੀਤਾ ਪਰ ਡੋਲਿਆ ਨਾ।

ਭਾਈ ਗੁਰਮੁਖ ਦੇ ਪੁੱਛਣ ਉਤੇ ਕਿ ਉਸ ਨੇ ਆਪਣੇ ਪੁੱਤਰ ਨੂੰ ਵਾਹਰ ਨਾਲ ਜਾਣੋ ਕਿਉਂ ਨਹੀਂ ਰੋਕਿਆ ਜਾਂ ਪੁੱਤਰ ਦੀ ਲੰਮੀ ਉਮਰ ਦੀ ਅਰਦਾਸ ਕਿਉਂ ਨਹੀਂ ਕੀਤੀ। ਭਾਈ ਭਾਈ ਭਿਖਾਰੀ ਨੇ ਕਿਹਾ,

"ਕਰਤਾਰ ਦੇ ਭਾਣੇ ਵਿਚ ਕੁਤਰਤ ਕਰਨੀ ਪਾਪ ਹੈ ਅਤੇ ਸਤਿਗੁਰਾਂ ਤੋਂ ਆਤਮ ਵਿਚਾਰ ਦਾਤ ਮੰਗਣੀ ਲੋੜੀਏ ਨਾ ਕਿ ਮਿਥਿਆ ਪਦਾਰਥਾਂ ਲਈ ਅਰਦਾਸ ਕਰਨੀ ਚਾਹੀਏ।" (ਮਹਾਨ ਕੋਸ਼)

ਸਤਿਗੁਰੂ ਜੀ ਦੇ ਹੋਰ ਸਿੱਖ ਵੀ ਐਸੇ ਹੋਏ ਹਨ ਜਿਨ੍ਹਾਂ ਦੇ ਜਵਾਨ ਪੁੱਤਰਾਂ ਦੀ ਮੌਤ ਉਹਨਾਂ ਦਾ ਹਿਰਦਾ ਨਹੀਂ ਡੁਲਾਉਂਦੀ। ਉਹਨਾਂ ਨੂੰ ਭਾਈ ਭਿਖਾਰੀ ਤੁਲ ਸਮਝਿਆ ਜਾਂਦਾ ਹੈ।

ਗੁਰਮੁਖ ਨੇ ਕਿਸ ਤਰ੍ਹਾਂ ਚੱਲਣ ਦਾ ਰਾਹ ਅਪਣਾਇਆ ਹੋਇਆ ਹੈ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

*ਚਲਣ ਹੁਕਮੁ ਰਜਾਇ ਗੁਰਮੁਖਿ ਜਾਣਿਆ। ਗੁਰਮੁਖਿ ਪੰਥ ਚਲਾਇ ਚਲਣ ਭਾਣਿਆ।*
*ਸਿਦਕ ਸਬੂਰੀ ਪਾਇ ਕਰਿ ਸ਼ੁਕਰਾਣਿਆ। ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ।*
*ਵਰਤਣ ਬਾਲ ਸੁਭਾਇ ਆਦਿ ਵਖਾਣਿਆ। ਸਾਧ ਸੰਗਤਿ ਲਿਵ ਲਾਇ ਸਚੁ ਸੁਹਾਣਿਆ।*
*ਜੀਵਨ ਮੁਕਤਿ ਕਰਾਇ ਸਬਦ ਸਿਵਾਣਿਆ। ਗੁਰਮੁਖਿ ਆਪੁ ਗਵਾਇ ਆਪ ਪਛਾਣਿਆ।*

ਗੁਰਮੁਖ ਨੇ ਅਲਖ ਨੂੰ ਲਖ ਲਿਆ ਹੁੰਦਾ ਹੈ। ਪਰ ਇਹ ਗੁਰੂ ਦੀ ਕਿਰਪਾ ਨਾਲ ਹੋਇਆ ਹੁੰਦਾ ਹੈ :

*ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ।।*

ਭਾਈ ਗੁਰਦਾਸ ਜੀ ਸਭ ਤੋਂ ਮਹਿਕਵਾਨ ਬ੍ਰਿਛ, ਉੱਤਮ ਧਾਤ, ਸ੍ਰੇਸ਼ਠ ਸੰਗਤ ਅਤੇ ਪਵਿੱਤਰ ਉਪਦੇਸ ਬਾਰੇ ਲਿਖਦੇ ਹੋਏ ਦਸਦੇ ਹਨ ਕਿ ਐਸੇ ਫਲ ਗੁਰਮੁਖ ਪ੍ਰਾਪਤ ਕਰਦਾ ਹੈ। ਉਹਨਾਂ ਦੀ ਪੰਦਰਵੀਂ ਵਾਰ ਦੀ ੨੦ਵੀਂ ਪਉੜੀ ਵਿਚ ਆਉਂਦਾ ਹੈ:—

*ਵਣਿ ਵਣਿ ਵਾਸ ਵਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ।*
*ਪਰਬਤਿ ਪਰਬਤਿ ਅਸਟ ਧਾਤੁ ਪਾਰਸ ਬਾਝੁ ਨ ਕੰਚਨ ਸੋਈ।*
*ਚਾਰਿ ਵਰਣਿ ਛਿਅ ਦਰਸਨਾ ਸਾਧ ਸੰਗਤਿ ਵਿਣ ਸਾਧੁ ਨ ਕੋਈ।*
*ਗੁਰ ਉਪਦੇਸ ਅਵੇਸ ਕਰਿ ਗੁਰਮੁਖਿ ਸਾਧ ਸੰਗਤ ਜਾਣੋਈ।*
*ਸਬਦ ਸੁਰਤਿ ਲਿਵਲੀਣੁ ਹੋਇ ਪਿਰਮ ਪਿਆਲਾ ਅਪਿਉ ਪਿਓਈ।*
*ਮਨਿ ਉਨਮਨਿ ਤਨ ਦੂਬਲੇ ਦੇਹ ਬਿਦੇਹ ਸਨੇਹ ਸਥੋਈ।*
*ਗੁਰਮੁਖਿ ਸੁਖ ਫਲੁ ਅਲਖ ਲਖੋਈ।*

ਸ਼ਬਦ ਸੁਰਤ ਲਿਵਲੀਣ ਹੋਣ ਲਈ ਗੁਰਮੁਖ ਨੂੰ ਕਿਸੇ ਤ੍ਰਿਕੁਟੀ ਦੇ ਚਕਰ ਵਿਚ ਪੈਣ ਦੀ ਲੋੜ ਨਹੀਂ ਹੁੰਦੀ। ਉਹ ਇੜਾ, ਪਿੰਗਲਾ ਤੇ ਸੁਖਮਨਾ ਨਾੜੀਆਂ ਦੀ ਤ੍ਰਿਕੁਟੀ ਨੂੰ ਲੰਘ ਜਾਂਦਾ ਹੈ ਉਹ ਸਹਿਜ ਅਵਸਥਾ ਦੀ ਤ੍ਰਿਬੇਣੀ ਵਿਚ ਇਸ਼ਨਾਨ ਕਰਦਾ ਹੈ। ਉਹ ਇੱਕ ਮਨ ਹੋ ਕੇ ਇੱਕੋ ਦੀ ਅਰਾਧਨਾ ਕਰਦਾ ਹੈ। ਉਹ ਆਪਣਾ ਖਜਾਨਾ ਹਰਿ ਧਨ ਨਾਲ ਭਰਦਾ ਹੈ ਪਰ ਕਿਵੇਂ?

***ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ।।***
***ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ।।***

. . . . . . . . . . . . . .

***ਗੁਰਮੁਖਿ ਅੰਮ੍ਰਿਤ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ।। ਮਹਲਾ ੩***

ਗੁਰਮੁਖ ਦੀ ਜੋਤਿ ਚੰਦ ਵਾਂਗ ਸੀਤਲ ਹੁੰਦੀ ਹੈ। ਉਹ ਪਾਰਸ ਹੁੰਦਾ ਹੈ, ਉਹ ਜੰਗਲ ਨੂੰ ਮਹਿਕਾਉਣ ਵਾਲਾ ਚੰਦਨ ਹੈ, ਉਹ ਮਾਨ ਸਰੋਵਰ ਦਾ ਹੰਸ ਹੈ।

ਸਤਿਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਦੀ ਇੱਕ ਅਸਟਪਦੀ ਦੇ ਚਾਰ ਪਦਾਂ ਵਿਚ ੨੪ ਸੁਆਲ ਲਿਖੇ ਹਨ ਕਿ ਐਸਾ ਕੌਣ ਹੋ ਸਕਦਾ ਹੈ। ਉਸ ਤੋਂ ਅਗਲੇ ਪਦਾਂ ਵਿਚ ਉਹਨਾਂ ਸੁਆਲਾਂ ਦਾ ਜੁਆਬ ਹੈ ਕਿ ਐਸਾ ਚੰਗਾ ਗੁਰਮੁਖ ਹੋ ਸਕਦਾ ਹੈ, ਮਨਮੁਖ ਨਹੀਂ। ਉਹ ਚੌਵੀ ਸੁਆਲ ਹਨ: ਕਿਹੜੇ ਵਿਅਕਤੀ ਨੇ ਮੁਕਤੀ ਪ੍ਰਾਪਤ ਕੀਤੀ ਹੈ? ਕੌਣ ਹਰੀ ਜਸ ਨਾਲ ਜੁੜਿਆ ਹੋਇਆ ਹੈ? ਕਿਹੜਾ ਹਰੀ ਜਸ ਕਰਨ ਵਾਲਾ ਹੈ? ਕਿਹੜਾ ਗਿਆਨੀ, ਗ੍ਰਿਸਤੀ, ਤਿਆਗੀ, ਪਰਮੇਸ਼ਰ ਦੀ ਕਦਰ ਕੀਮਤ ਪਾਉਣ ਵਾਲਾ ਕਿਸੇ ਵਿਧੀ ਨਾਲ ਬੰਨ੍ਹਿਆ ਹੋਇਆ ਤੇ ਫਿਰ ਛੁਟਿਆ ਹੋਇਆ ਹੈ ? ਕਿਸਦਾ ਜਨਮ ਮਰਨ ਦਾ ਗੇੜ ਮੁਕਿਆ ਹੋਇਆ ਹੈ ? ਕਿਹੜਾ ਕਰਮਾਂ ਦਾ ਬਧਾ ਹੈ, ਕਿਹੜਾ ਨਿਹਕਰਮ ਹੈ? ਕਿਹੜਾ ਹਰ ਜਸ ਕਰਦਾ ਕਰਵਾਉਂਦਾ ਹੈ? ਸੁਖੀ ਤੇ ਦੁਖੀ ਮਨਮੁਖ ਤੇ ਵੇਮੁਖ, ਪਰਮੇਸ਼ਰ

ਨਾਲ ਮਿਲਿਆ ਤੇ ਵਿਛੜਿਆ ਕੌਣ ਹੈ? ਇਸ ਤਰੀਕੇ ਨੂੰ ਕੌਣ ਜਾਣਦਾ ਹੈ? ਕਿਹੜੇ ਸ਼ਬਦ ਮਨ ਟਿਕਾਉਂਦੇ ਹਨ ਤੇ ਕਿਹੜਾ ਉਪਦੇਸ ਦੁਖ ਸੁਖ ਇਕੋ ਜਿਹਾ ਦਸਦਾ ਹੈ?

*ਕਉਣੁ ਸੋ ਚਾਲ ਜਿਤੁ ਪਾਰਬ੍ਰਹਮੁ ਧਿਆਏ*
*ਕਿਨਿ ਬਿਧਿ ਕੀਰਤਨੁ ਗਾਏ ਜੀਉ।।*
*ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ।।*
*ਗੁਰਮੁਖਿ ਗਿਆਨੀ ਗੁਰਮੁਖਿ ਬਕਤਾ।।*
*ਧੰਨੁ ਗਿਰਹੀ ਉਦਾਸੀ ਗੁਰਮੁਖਿ*
*ਗੁਰਮੁਖਿ ਕੀਮਤਿ ਪਾਏ ਜੀਉ।।*
*ਹਉਮੈ ਬਾਧਾ ਗੁਰਮੁਖਿ ਛੂਟਾ।।*
*ਗੁਰਮੁਖਿ ਆਵਣੁ ਜਾਵਣੁ ਤੂਟਾ।।*
*ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ*
*ਗੁਰਮੁਖਿ ਕਰੇ ਸੁ ਸੁਭਾਏ ਜੀਉ।।*
*ਗੁਰਮੁਖਿ ਸੁਖੀਆ ਮਨਮੁਖਿ ਦੁਖੀਆ।*
*ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ।*
*ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ*
*ਗੁਰਮੁਖਿ ਬਿਧਿ ਪ੍ਰਗਟਾਏ ਜੀਉ।।*
*ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ।*
*ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ।*
*ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ*
*ਗੁਰਮੁਖਿ ਕੀਰਤਨੁ ਗਾਏ ਜੀਉ।।*

ਗੁਰਮੁਖ ਵਿੱਚ ਜਿਸਤਰ੍ਹਾਂ ਦੇ ਗੁਣਾਂ ਬਾਰੇ ਸਤਿਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ ਉਹ ਉਸ ਨੂੰ ਬਹੁਤ ਉੱਚਾ ਦਰਜਾ ਦੇਂਦੇ ਹਨ। ਮਨੁੱਖ ਨੂੰ ਮੰਨ ਕੇ ਸਮਝ ਆ ਜਾਂਦੀ ਹੈ ਕਿ ਹਰ ਸਿੱਖ ਅਖਵਾਉਣ ਵਾਲਾ ਵਿਅਕਤੀ ਗੁਰਮੁਖ ਨਹੀਂ ਹੁੰਦਾ। ਹਾਂ! ਹਰ ਗੁਰਮੁਖ ਸਿੱਖ ਹੁੰਦਾ ਹੈ, ਗੁਰੂ ਦਾ। ਗੁਰਮੁਖ ਬਣਨਾ ਸੌਖਾ ਨਹੀਂ ਇਸ ਲਈ ਤਪ ਤਿਆਗ, ਸਮਰਪਣ, ਸਾਧਨਾ, ਭਾਣਾ ਮੰਨਣ ਆਦਿ ਦੀ ਬਿਰਤੀ ਬਣਾਉਣ ਦੀ ਲੋੜ ਹੈ। ਇਹ ਮਾਰਗ ਔਖਾ ਹੈ। ਪਰ ਗੁਰਮੁਖ ਕਿੰਨਾ ਵੱਡਾ, ਕਿੰਨਾ ਉੱਚਾ ਹੈ, ਇਸ ਦੀ ਥਾਹ ਵੇਦ ਕਤੇਬ ਵੀ ਨਹੀਂ ਪਾ ਸਕੇ। ਭਾਈ ਗੁਰਦਾਸ ਜੀ ਲਿਖਦੇ ਹਨ:

*ਗੁਰਮੁਖਿ ਪੰਥ ਅਗੰਮੁ ਹੈ ਗੁਰਮਤਿ ਨਿਹਚਲੁ ਚਲਣ ਭਾਣੈ।।*
*ਵੇਦ ਕਤੇਬਹੁੰ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ।।*

ਗੁਰਮੁਖਾਂ ਦੀ ਸ੍ਰੇਸ਼ਠਤਾ ਪ੍ਰਗਟ ਕਰਨ ਵਾਲੇ ਕਈ ਗੁਣ ਤਾਂ ਸਹਿਜੇ ਪਤਾ ਲੱਗ ਜਾਂਦੇ ਹਨ ਕਿ ਉਹਨਾਂ ਦੇ ਮੁੱਖ ਉਜਲੇ ਹੁੰਦੇ ਹਨ। ਉਹਨਾਂ ਦਾ ਹਲਤ ਪਲਤ ਸੌਰਿਆ ਹੁੰਦਾ ਹੈ। ਜਦੋਂ ਕਿ ਦੁਨਿਆਵੀ ਜੀਵ ਜੰਮਣ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ ਗੁਰਮੁਖ ਹਰੀ ਰੰਗ ਦੇ ਗੂੜ੍ਹੇ, ਲਾਲ ਰੱਤੇ ਰੰਗ ਵਿਚ ਰੰਗੇ ਹੁੰਦੇ ਹਨ :

***ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ।।***
***ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ।***

# ਹੁਕਮਿ ਮੰਨਿਐ ਹੋਵੈ ਪਰਵਾਣੁ

ਹੁਕਮ ਆਗਿਆ ਹੈ ਜਿਸ ਦਾ ਸੰਬੰਧ ਮੰਨਣ ਨਾਲ। ਜ਼ਿੰਦਗੀ ਵਿੱਚ ਮਨੁੱਖ ਨੇ ਆਪਣੇ ਤੋਂ ਅਹੁਦੇ ਵਿਚ ਵੱਡੇ, ਅਕਲ ਵਿਚ ਸਿਆਣੇ ਉਮਰ ਵਿੱਚ ਵੱਡੇ ਦੀ ਆਗਿਆ ਦਾ ਪਾਲਣ ਕਰਨ ਹੁੰਦਾ ਹੈ। ਇਸ ਆਗਿਆ ਪਾਲਣ ਸਮੇ ਕੋਈ ਤਰਕ ਵਿਤਰਕ ਕੀਤਾ ਜਾਏ ਤਾਂ ਫਜ਼ੂਲ ਹੈ। ਕਿਉਂਕਿ ਹੁਕਮ ਕਰਨ ਵਾਲੇ ਦਾ ਤਜਰਬਾ ਜ਼ਿਆਦਾ ਹੁੰਦਾ ਹੈ। ਉਸਨੇ ਬੜੀਆਂ ਧੁੱਪਾਂ ਤੇ ਬਹਾਰਾਂ ਹੰਢੀਆਂ ਹੁੰਦੀਆਂ ਹਨ। ਉਸ ਦਾ ਬੜੇ ਤਰ੍ਹਾਂ ਦੇ ਵਿਅਕਤੀਆਂ ਨਾਲ ਵਾਹ ਪਿਆ ਹੁੰਦਾ ਹੈ, ਉਸ ਨੇ ਬੜੇ ਦੁਖ ਸੁਖ ਭੋਗੇ ਹੁੰਦੇ ਹਨ। ਉਸ ਉੱਤੇ ਜ਼ੁੰਮੇਵਾਰੀਆਂ ਦਾ ਬੋਝ ਹੁੰਦਾ ਹੈ, ਕੰਮ ਦਾ ਭਾਰ ਵੀ ਹੁੰਦਾ ਹੈ। ਏਸੇ ਕਰਕੇ ਉਹ ਆਪ ਕੰਮ ਕਰਦਾ ਹੈ ਤੇ ਹੋਰਾਂ ਨੂੰ ਕਰਨ ਲਈ ਹੁਕਮ ਕਰਦਾ ਹੈ।

ਜਿਸ ਨੇ ਉਸ ਦੇ ਤਜਰਬੇ ਤੋਂ ਕੁਝ ਸਿੱਖਣਾ ਹੈ, ਉਸ ਦੀ ਖੁਸ਼ੀ ਪ੍ਰਾਪਤ ਕਰਨੀ ਹੈ, ਆਪਣਾ ਸੁਖ ਬਣਾਉਣਾ ਹੈ। ਉਸ ਲਈ ਉਸ ਦਾ ਹੁਕਮ ਮੰਨਣਾ ਜ਼ਰੂਰੀ ਹੈ।

ਇਸ ਹੁਕਮ ਦੇ ਪਿਛੋਕੜ ਵਿਚ ਜਾਈਏ ਤਾਂ ਮਨੁੱਖ ਸਾਰੇ ਜੀਵਾਂ ਤੋਂ ਸਿਆਣਾ ਮੰਨਿਆਂ ਗਿਆ ਹੈ ਸੋ ਉਹ ਉਹਨਾਂ ਉੱਤੇ ਹੁਕਮ ਚਲਾਉਂਦਾ ਹੈ। ਉਹ ਜੀਵ ਸਰਕਸ ਦੇ ਜਾਨਵਰਾਂ ਵਾਂਗ ਉਸ ਦੇ ਹੁਕਮ ਵਿਚ ਰਹਿੰਦੇ ਹਨ ਜਾਂ ਕਾਬੂ ਕਰ ਲਏ ਜਾਂਦੇ ਹਨ। ਮਨੁੱਖਾਂ ਵਿਚ ਉਹਨਾਂ ਦੇ ਧਾਰਮਿਕ ਰਾਹਨੁਮਾ ਹਨ, ਸਮਾਜਿਕ ਆਗੂ ਹਨ, ਰਾਜਨੀਤਕ ਸਤਾਧਾਰੀ ਹਨ ਰਿਸ਼ਤੇਦਾਰੀ ਵਿੱਚ ਵੱਡੀ ਥਾਂ ਹਨ ਜਾਂ ਅਫ਼ਸਰ ਹਨ, ਉਹਨਾਂ ਦੇ ਹੁਕਮ ਵਿਚ ਰਹਿਣ ਦਾ ਸੁਖ ਹੈ। ਹੁਕਮ ਮੰਨਿਆਂ ਉਹ ਖੁਸ਼ ਹੁੰਦੇ ਹਨ ਤਾਂ ਆਗਿਆਕਾਰਾਂ ਉੱਤੇ ਮਿਹਰਾਂ ਦਾ ਮੀਂਹ ਵਰਸਾਉਂਦੇ ਹਨ। ਆਗਿਆਕਾਰੀ ਮਨੁੱਖ ਨੂੰ ਮਾਣ ਸਨਮਾਣ ਪ੍ਰਾਪਤ ਹੁੰਦਾ ਹੈ, ਆਸਰਾ ਮਿਲਦਾ ਹੈ ਅਤੇ ਆਰਥਕ ਲਾਭ ਪ੍ਰਾਪਤ ਹੁੰਦਾ ਹੈ।

ਹੁਕਮ ਕਰਨ ਵਾਲੇ ਵੱਡੇ ਤੋਂ ਵੱਡੇ ਹਨ। ਜੇ ਇੱਕ ਦੇਸ ਦੀ ਮਿਸਾਲ ਲਈਏ ਤਾਂ ਛੋਟੇ ਅਫ਼ਸਰ ਹਨ। ਉਹਨਾਂ ਦੇ ਉੱਤੇ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਹੈ, ਉਸ ਉੱਤੇ ਕਮਿਸ਼ਨਰ, ਉਸ ਉੱਤੇ ਰਾਜ ਦੇ ਸੈਕਟਰੀ ਤੇ ਚੀਫ਼ ਸੈਕਟਰੀ। ਫੇਰ ਦੇਸ ਦੇ ਕੈਬਨਿਟ ਸੈਕਟਰੀ ਤੱਕ ਦੇ ਅਹੁਦੇਦਾਰ ਹਨ। ਭਾਰਤ ਵਿਚ ਲੋਕਤੰਤਰ ਹੈ ਏਥੇ ਪੰਚ ਹਨ, ਸਰਪੰਚ ਹਨ, ਬਲਾਕ ਸਮਿਤੀਆਂ ਹਨ, ਜ਼ਿਲ੍ਹਾ ਪਰਿਸ਼ਦ ਹਨ, ਐਮ. ਐਲ. ਏ. ਹਨ, ਵਜ਼ੀਰ ਹਨ, ਮੁੱਖ ਮੰਤਰੀ ਹਨ ਜੋ ਇੱਕ, ਦੂਜੇ ਤੋਂ ਵਧ ਹੁਕਮ ਹਾਸਲ ਕਰੀ ਬੈਠੇ ਹਨ।

ਦੇਸ ਵਿਚ ਐਮ. ਪੀ. ਵਜ਼ੀਰ, ਪਰਧਾਨ ਮੰਤਰੀ ਹੁੰਦੇ ਹਨ। ਗਵਰਨਰ, ਰਾਸ਼ਟਰਪਤੀ ਤੱਕ ਦੇ ਅਹੁਦੇਦਾਰ ਹੁੰਦੇ ਹਨ। ਸਭ ਥਾਂ ਮਰਿਯਾਦਾ ਹੈ, ਛੋਟੇ ਨੇ ਵੱਡੇ ਦਾ ਹੁਕਮ ਮੰਨਣਾ ਹੈ।

ਹਰ ਦੇਸ਼ ਵਿੱਚ ਹੁਕਮ ਨੂੰ ਸਰਲ ਕਰਨ ਲਈ ਕਾਨੂੰਨ ਬਣੇ ਹੋਏ ਹਨ। ਉਹਨਾਂ ਕਾਨੂੰਨਾਂ ਦੀ ਪਾਲਣਾ ਕਰਨੀ ਹੁੰਦੀ ਹੈ। ਕਾਨੂੰਨ ਤੋੜਨ ਵਾਲਾ ਸਜਾ ਦਾ ਭਾਗੀ ਹੁੰਦਾ ਹੈ। ਉਸਦਾ ਦੋਸ਼, ਹੁਕਮ ਦੀ ਉਲੰਘਣਾ ਕਰਨ ਦਾ ਹੁੰਦਾ ਹੈ। ਜੇ ਕੋਈ ਚੋਰੀ ਕਰ ਲਵੇ ਅਤੇ ਜਦ ਤੱਕ ਚੋਰੀ ਫੜੀ ਨਾ ਜਾਏ ਉਹ ਕਹਿ ਸਕਦਾ ਹੈ ਕਿ ਕਾਨੂੰਨ ਨੇ ਮੇਰਾ ਕੀ ਵਿਗਾੜ ਲਿਆ ਪਰ ਜਦ ਫੜਿਆ ਜਾਏਗਾ, ਉਸ ਉੱਤੇ ਦੋਸ਼ ਸਾਬਤ ਹੋ ਜਾਏਗਾ, ਸਜਾ ਪਾਏਗਾ।

ਰਾਜਾਂ ਨੂੰ ਚਲਾਉਣ ਲਈ ਜੋ ਨੇਮ ਹਨ, ਉਹਨਾਂ ਨੇਮਾਂ ਨੂੰ ਮੰਨਣਾ ਅਤੇ ਰਾਜ ਪ੍ਰਬੰਧਕਾਂ ਦੇ ਹੁਕਮ ਵਿਚ ਰਹਿਣਾ ਜ਼ਰੂਰੀ ਹੈ, ਸ੍ਰਿਸ਼ਟੀ ਹੀ ਨਹੀਂ ਸਾਰਾ ਬ੍ਰਹਿਮੰਡ ਕਿਸੇ ਨੇਮ ਵਿਚ ਬਧਾ ਹੈ। ਉਹ ਨੇਮ ਬਣਾਉਣ ਵਾਲੇ ਦਾ ਹੁਕਮ ਚਲਦਾ ਹੈ ਜਿਸ ਦੇ ਹੁਕਮ ਬਿਨਾ ਪੱਤਾ ਨਹੀਂ ਹਿਲਦਾ। ਉਸਦਾ ਹੁਕਮ ਸਮੁੱਚੀ ਪ੍ਰਕਿਰਤੀ ਸਾਜਣ ਤੇ ਬਿਨਸਨ ਵਿਚ ਵਰਤ ਰਿਹਾ ਹੈ। ਸਾਰੀ ਬਨਸਪਤੀ ਉਸ ਦੇ ਹੁਕਮ ਅਨੁਸਾਰ ਵਧਦੀ ਫੁਲਦੀ ਤੇ ਖ਼ਤਮ ਹੁੰਦੀ ਹੈ। ਸਾਰੇ ਜੀਵਾਂ ਦੀ ਸਰੀਰਕ ਬਣਤਰ, ਉਹਨਾਂ ਦੀ ਖਾਧ ਖ਼ੁਰਾਕ, ਉਹਨਾਂ ਦਾ ਦਿਲ–ਦਿਮਾਗ਼, ਆਤਮਕ ਉਸਾਰੀ ਤੇ ਗਤੀ ਬਣਾਉਣ ਵਿਚ ਹੁਕਮ ਕਾਰਜਸ਼ੀਲ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ।।***

ਸੁਖ ਇਸ ਨੂੰ ਵੇਖਣ, ਸਮਝਣ ਤੇ ਮੰਨਣ ਵਿਚ ਹੈ :

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।।***

ਹੁਕਮ ਨੂੰ ਬੁੱਝਣ ਨਾਲ ਹੀ ਪਰਮ ਪਦ ਪਾ ਸਕੀਦਾ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਲਿਖਿਆ ਹੈ :

***ਸੇਵਕ ਕਉ ਸੇਵਾ ਬਨਿ ਆਈ।।***
***ਹੁਕਮੁ ਬੂਝਿ ਪਰਮ ਪਦੁ ਪਾਈ।।***

ਪਰਮ ਪਦ ਸਭ ਤੋਂ ਉੱਚੀ ਅਵਸਥਾ ਹੈ ਏਸੇ ਨੂੰ ਤੁਰੀਆ ਪਦ, ਸਹਿਜ ਪਦ ਜਾਂ ਚੌਥਾ ਪਦ ਵੀ ਕਿਹਾ ਗਿਆ ਹੈ। ਆਮ ਤੌਰ ਤੇ ਮਨੁੱਖ ਤਿੰਨ ਅਵਸਥਾਵਾਂ ਵਿਚ ਰਹਿੰਦਾ ਹੈ ਜਾਗ੍ਰਿਤ, ਸੁਪਨ ਅਤੇ ਸੁਖੁ ਪਤਿ, ਭਾਵ ਜਾਗਦਾ; ਨਾ ਜਾਗਦਾ ਨਾ ਸੁੱਤਾ ਤੇ ਗੂੜੀ ਨੀਂਦ ਸੁੱਤਾ। ਪਰ ਬ੍ਰਹਮ ਗਿਆਨੀ ਇਹਨਾਂ ਅਵਸਥਾਵਾਂ ਨੂੰ ਪਾਰ ਕਰਕੇ ਚੌਥੀ ਅਵਸਥਾ ਵਿਚ ਰਹਿੰਦੇ ਹਨ।

ਸੰਸਾਰੀ ਜੀਵ ਤਿੰਨ ਗੁਣਾਂ ਵਿੱਚ ਭ੍ਰਮਦੇ ਰਹਿੰਦੇ ਹਨ। ਸਤੋ ਗੁਣ, ਰਜੋ ਗੁਣ, ਤਮੋ ਗੁਣ, ਉੱਤਮ ਜੀਵਨ ਵਾਲਿਆਂ ਦੀ ਅਵਸਥਾ ਉਹਨਾਂ ਤੋਂ ਉੱਚੀ ਹੁੰਦੀ ਹੈ। ਪਰ ਉਹ ਉੱਚੀ ਅਵਸਥਾ ਜਾਂ ਪਰਮ ਪਦ ਗੁਰੂ ਦੀ ਕਿਰਪਾ ਨਾਲ ਮਿਲਦਾ ਹੈ। ਉਸਦੀ ਕਿਰਪਾ ਉਸਦੇ ਹੁਕਮ ਮੰਨਣ ਨਾਲ ਹੁੰਦੀ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਆਇਆ ਹੈ :

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।।***

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਦੀ ੧੫ਵੀਂ ਪਉੜੀ ਵਿਚ ਲਿਖਿਆ ਹੈ :

***ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ।।***
***ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ।***
***ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ।।***
***ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ।***
***ਤਾ ਦਰਗਹ ਪੈਧਾ ਜਾਇਸੀ।।***

ਸਾਹਿਬ ਕਿਰਪਾ ਕਰਕੇ ਸ਼ੁਭ ਕਰਮ ਕਰਾਉਂਦਾ ਹੈ। ਪਰ ਦਿਆਲਤਾ ਜਾਂ ਕਿਰਪਾ ਉਸ ਉੱਤੇ ਹੋਵੇਗੀ, ਜਿਹੜਾ ਹੁਕਮ ਮੰਨੇਗਾ। ਜਿਸ ਨੂੰ ਹੁਕਮ ਮਨਾ ਲਿਆ ਜਾਏਗਾ ਉਹ ਸੇਵਕ, ਸੇਵਾ ਕਰ ਸਕੇਗਾ। ਜਿਹੜਾ ਹੁਕਮ ਮੰਨੇਗਾ ਉਸਦੀ ਹੀ ਪੁੱਛ ਪ੍ਰਤੀਤ ਤੇ ਪ੍ਰਵਾਨਗੀ ਹੋਵੇਗੀ ਅਤੇ ਉਸਨੂੰ ਉਸਦੇ ਘਰ, ਸਥਾਨ ਮਿਲੇਗਾ। ਜਿਹੜਾ ਖਸਮ ਨੂੰ ਚੰਗਾ ਲਗਣ ਵਾਲਾ ਕੰਮ ਕਰੇਗਾ ਉਸਨੂੰ ਮਨਇੱਛਿਤ ਫਲ ਪ੍ਰਾਪਤ ਹੋਣਗੇ। ਉਹ ਹੀ ਅਕਾਲ ਪੁਰਖ ਦੀ ਦਰਗਾਹ ਵਿਚ ਆਦਰ ਸਹਿਤ ਜਾਵੇਗਾ, ਉਸਦੀ ਸਥਿਤੀ ਹੋਵੇਗੀ :

*ਰੇ ਰੇ ਦਰਗਹ ਕਹੈ ਨ ਕੋਊ॥*
*ਆਉ ਬੈਠੁ ਆਦਰੁ ਸੁਭ ਦੇਊ॥ -ਗੁਰੂ ਅਰਜਨ ਦੇਵ ਜੀ*

ਹੁਕਮ ਨੂੰ ਮੰਨਣ ਨਾਲ ਗੁਰਬਾਣੀ ਅਨੁਸਾਰ ਬਹੁਤ ਸਾਰੇ ਫਲਾਂ ਦੀ ਪ੍ਰਾਪਤੀ ਹੁੰਦੀ ਹੈ:

**ਪਹਿਲਾ**—ਮਨੁੱਖ ਜਿਨ੍ਹਾਂ ਚਿੰਤਾਵਾਂ ਅੰਦੇਸਿਆਂ ਵਿਚ ਪਿਆ ਹੋਇਆ ਹੁੰਦਾ ਹੈ ਉਹ ਸਭ ਮਿਟ ਜਾਂਦੇ ਹਨ। ਉਹ ਸਭ ਗਿਣਤੀਆਂ ਮਿਣਤੀਆਂ ਤਜ ਜਾਂਦਾ ਹੈ।

**ਦੂਜਾ**—ਤ੍ਰਿਸ਼ਨਾ ਛੁੱਟ ਜਾਂਦੀ ਹੈ। ਅੰਦਰ ਦਾ ਹਨੇਰਾ ਦੂਰ ਹੋਣ ਨਾਲ ਅੰਦਰ ਪ੍ਰਕਾਸ਼ਮਾਨ ਹੋ ਜਾਂਦਾ ਹੈ, ਉਜਾਲਾ ਹੀ ਉਜਾਲਾ।

**ਤੀਜਾ**—ਨਾਮ ਦੀ ਪ੍ਰਾਪਤੀ ਹੁੰਦੀ ਹੈ। ਸੱਚ ਦੀ ਪਛਾਣ ਹੁੰਦੀ ਹੈ। ਅੰਦਰ ਸ਼ਬਦ ਦਾ ਵਾਸਾ ਹੁੰਦਾ ਹੈ। ਵਡਮੁੱਲਾ, ਭਜਨ ਬੰਦਗੀ ਦਾ ਖ਼ਜਾਨਾ ਮਿਲਦਾ ਹੈ।

**ਚੌਥਾ**—ਹਉਮੈ ਮਨੁੱਖ ਦਾ ਨਾਸ ਕਰਦੀ ਹੈ, ਹੁਕਮ ਨੂੰ ਪਛਾਨਣ ਵਾਲਾ ਹਉਮੈ ਦਾ ਨਾਸ ਕਰ ਦੇਂਦਾ ਹੈ, ਉਸ ਨੂੰ ਨੱਥ ਲੈਂਦਾ ਹੈ। ਹੰਕਾਰ ਉਸ ਅੰਦਰ ਹੀ ਹੈ ਜਿਸ ਨੇ ਆਪਾ ਤਜ ਕੇ ਹੁਕਮ ਪਛਾਣ ਕੇ ਜਿਉਣਾ ਛੱਡ ਦਿੱਤਾ ਹੈ।

**ਪੰਜਵਾਂ**—ਫਲ ਹੈ ਆਵਣ ਜਾਣ ਰਹਿਓ। ਕਿਉਂਕਿ ਇਹ ਤਾਂ ਹੁਕਮ ਬਿਨਾ ਹੁੰਦਾ ਹੀ ਨਹੀਂ।

**ਛੇਵਾਂ**—ਹੁਕਮ ਮੰਨਣ ਨਾਲ ਸਦੀਵ ਕਾਲੀ ਸੁਖ ਮਿਲਦਾ ਹੈ। ਨਾ ਜੀਅੜਾ ਅਗਨ ਬਰਾਬਰ ਤਪਦਾ ਹੈ, ਨਾ ਅੰਦਰ ਕਾਤੀ ਵਗਦੀ ਹੈ! ਏਸੇ ਨਾਲ ਗੁਰੂ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

**ਸਤਵਾਂ**—ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ। ਹੁਕਮ ਮੰਨਣ ਨਾਲ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ, ਨਿਜ ਘਰ ਵਿਚ ਵਾਸਾ ਹੁੰਦਾ ਹੈ।

**ਅਠਵਾਂ**—ਹੁਕਮ ਮੰਨਿਆਂ ਮਾਲਕ ਦੀ ਪ੍ਰਾਪਤੀ ਹੁੰਦੀ ਹੈ। ਜਾਂ ਕਹੁ ਹੁਕਮ ਮੰਨਣਾ ਹੀ ਪ੍ਰਭੂ ਮਿਲਣ ਦੀ ਨਿਸ਼ਾਨੀ ਹੈ। ਇਸ ਨਾਲ ਕੂੜ ਦੀ ਪਾਲ ਟੁੱਟ ਜਾਂਦੀ ਹੈ, ਸਚਿਆਰ ਹੋ ਜਾਈਦਾ ਹੈ:

*ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥*
*ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥ – ਮਹਲਾ ੧*

ਪਰ ਕਈ ਹੁਕਮ ਦੀ ਉਲੰਘਣਾ ਕਰਕੇ ਆਪਣੀ ਮਾਣ ਪ੍ਰਤਿਸ਼ਟਾ ਲਈ ਭਜਨ ਕਰਦੇ ਹਨ। ਉਹ ਇਹ ਭੁਲ ਜਾਂਦੇ ਹਨ ਕਿ :

*ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ॥*
*ਮਨਮੁਖ ਹੁਕਮੁ ਨ ਜਾਣਹਿ ਸਾਰਾ॥*
*ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ॥ ਮਹਲਾ ੩*

ਹੁਕਮ ਨੂੰ ਨਾ ਜਾਨਣ ਵਾਲੇ ਬਾਰੇ ਗੁਰੂ ਅੰਗਦ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ:

*ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤ ਫਲੁ ਪਾਵੈ ਸਚੁ॥*
*ਕਥਨੀ ਬਦਨੀ ਕਰਤਾ ਫਿਰੈ*
*ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥*

ਉਹਨਾਂ ਉਸ ਨੂੰ ਅਸਲੀ ਅੰਨ੍ਹਾ ਕਿਹਾ ਹੈ:

*ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥ – ਮਹਲਾ ੨*

ਫਿਰ ਕਿਉਂ ਨਾ ਹੁਕਮ ਦੀ ਉਲੰਘਣਾ ਕਰਨ ਦੇ ਦੋਸ਼ੀ ਹੋਣ ਦੀ ਥਾਂ ਹੁਕਮ ਮੰਨ ਕੇ ਉਸ ਦੇ ਦਰ-ਘਰ ਪਰਵਾਨ ਹੋਇਆ ਜਾਏ।

# ਹਰਿ ਜੇਠਿ ਜੁੜੰਦਾ ਲੋੜੀਐ

ਜੇਠ ਦਾ ਮਹੀਨਾ ਵੀ ਬਾਕੀ ਭਾਰਤੀ ਮਹੀਨਿਆਂ ਵਾਂਗ ਸੰਗਰਾਂਦ ਤੋਂ ਸ਼ੁਰੂ ਹੁੰਦਾ ਹੈ। ਸੰਗਰਾਂਦ, ਜੋਤਸ਼ ਅਨੁਸਾਰ ਸੂਰਜ ਦੀ ਇੱਕ ਰਾਸ਼ੀ ਵਿੱਚ ਸੰਕ੍ਰਾਮ ਕਰਨ ਦਾ ਪਹਿਲਾ ਦਿਨ ਹੈ। ਭਾਵ ਉਸ ਰਾਸ਼ੀ ਵਿਚ ਸੂਰਜ ਦਾ ਪਹਿਲਾ ਦਿਨ, ਇਸ ਤਰ੍ਹਾਂ ਕਿਉਂਕਿ ਬਾਰਾਂ ਰਾਸ਼ੀਆਂ ਹਨ ਸੋ ਸੂਰਜ ਇੱਕ ਇੱਕ ਕਰਕੇ ਬਾਰਾਂ ਰਾਸ਼ੀਆਂ ਵਿਚ ਹੀ ਪ੍ਰਵੇਸ਼ ਕਰਦਾ ਹੈ ਅਤੇ ਹਰ ਇੱਕ ਦਾ ਪਹਿਲਾ ਦਿਨ ਸੰਗ੍ਰਾਂਦ ਹੁੰਦੀ ਹੈ।

ਰਾਸ਼ੀਆਂ ਬਾਰਾਂ ਹਨ ਤੇ ਭਾਵੇਂ ਮਹੀਨਿਆਂ ਦੇ ਨਾਂ ਵੀ ਬਾਰਾਂ ਹਨ, ਪਰ ਮਹੀਨਿਆਂ ਦੇ ਨਾਂ ਰਾਸ਼ੀਆਂ ਦੇ ਨਾਂ ਤੇ ਨਹੀਂ ਰੱਖੇ ਗਏ। ਇਹ ਨਾਂ ਨਛੱਤਰਾਂ ਦੇ ਨਾਂ ਤੇ ਰੱਖੇ ਗਏ ਹਨ। ਨਛਤਰ ਆਕਾਸ਼ ਵਿੱਚ ਉਹ ਪਿੰਡ ਹਨ, ਜਿਹੜੇ ਤਾਰਿਆਂ ਦੇ ਪੁੰਜਾਂ ਤੋਂ ਬਣਦੇ ਹਨ। ਉਹ ਪਿੰਡ ਧਰਤੀ ਦੇ ਚੰਦਰਮਾ ਦਾ ਮਾਰਗ ਬਣਾਉਂਦੇ ਹਨ। ਉਸੇ ਮਾਰਗ ਤੇ ਚੱਲ ਕੇ ਚੰਦਰਮਾਂ ਪ੍ਰਿਥਵੀ ਦੀ ਪ੍ਰਕਰਮਾ ਕਰਦਾ ਹੈ। ਇਹ ਨਛੱਤਰ ੨੭ ਹਨ। ਇਹਨਾਂ ਵਿਚੋਂ ੧੨ ਨਛੱਤਰਾਂ ਦੇ ਨਾਂ ਤੇ ਹੀ ਮਹੀਨਿਆਂ ਦੇ ਨਾਂ ਬਣੇ ਹਨ। ਪੂਰਨਮਾਸ਼ੀ ਚੰਦਰਮਾ ਦਾ ਆਖ਼ਰੀ ਦਿਨ ਹੁੰਦਾ ਹੈ। ਜਯੇਸ਼ਠ ਨਛੱਤਰ ਵਿਚ ਪੈਣ ਵਾਲੀ ਪੂਰਨਮਾਸ਼ੀ ਕਰਕੇ ਹੀ, ਮਹੀਨੇ ਦਾ ਨਾਂ ਜੇਠ ਬਣਿਆ ਹੈ।

ਜੇਠ ਨਾਲ ਧੁਪਾਂ, ਲੋਆਂ, ਗਰਮੀ ਦਾ ਪਹਿਰਾ ਲਗਾ ਮਹਿਸੂਸ ਹੁੰਦਾ ਹੈ। ਮਨੁੱਖ ਤਾਂ ਮਨੁੱਖ ਪਸ਼ੂ ਪੰਛੀ ਵੀ ਛਾਂ ਭਾਲਦੇ ਹਨ। ਗਰਮੀ ਨੇ ਉਹਨਾਂ ਨੂੰ ਏਨਾਂ ਬੇਹਾਲ ਕੀਤਾ ਹੁੰਦਾ ਹੈ ਕਿ ਸਭ ਰੁੱਖ ਦੀ ਛਾਂ ਹੇਠ ਬੈਠ ਕੇ ਹੀ ਸੁਖ ਦਾ ਸਾਹ ਲੈਂਦੇ ਹਨ। ਤ੍ਰੇਹ ਲਗਦੀ ਹੈ, ਹੋਠ ਸੁਕ ਜਾਂਦੇ ਹਨ, ਪਾਣੀ ਦੀ ਭਾਲ ਕਰੀ ਦੀ ਹੈ। ਰੱਜ ਕੇ ਪਾਣੀ ਪੀ ਕੇ ਪਿਆਸ ਬੁਝਾਈ ਦੀ ਹੈ। ਅੰਦਰ ਠੰਢ ਪੈਂਦੀ ਹੈ, ਸੁਖ ਸ਼ਾਂਤੀ ਦਾ ਅਹਿਸਾਸ ਹੁੰਦਾ ਹੈ।

ਛੱਪੜ, ਤਲਾਅ, ਨਦੀ, ਚਸ਼ਮੇਂ ਝੀਲ ਜਾਂ ਕਿਸੇ ਪ੍ਰਕਾਰ ਦੇ ਹੋਰ ਪਾਣੀ ਦੇ ਨੇੜੇ ਹੋਣਾ ਚੰਗਾ ਲਗਦਾ ਹੈ। ਸੁਗਧੜ ਤੇ ਠੰਢ ਪਹੁੰਚਾਉਣ ਵਾਲੀਆਂ ਵਸਤਾਂ ਸਰੀਰ ਤੇ ਮਲਣ, ਛਿੜਕਣ, ਖਾਣ ਪੀਣ ਨਾਲ ਸੁਖ ਚੈਨ ਮਿਲਦਾ ਹੈ। ਪਰ ਮਨ ਦਾ ਬਿਰਹਾ, ਸੀਤਲਤਾ ਦੇ ਕਿਸੇ ਬਾਹਰੀ ਸਾਧਨਾਂ ਨਾਲ ਨਹੀਂ ਪਤੀਜਦਾ। ਸਤਿਗੁਰੂ ਗੋਬਿੰਦ ਸਿੰਘ ਜੀ, ਭਗਵਾਨ ਕ੍ਰਿਸ਼ਨ ਦੇ ਕੰਸ ਨੂੰ ਮਾਰ ਕੇ ਮਥਰਾ ਵਾਸ ਸਮੇਂ ਦੀ ਬ੍ਰਿਜ ਦੀਆਂ ਗੋਪੀਆਂ ਦੀ ਬਿਰਹਨ ਅਵਸਥਾ ਬਾਰੇ, ਆਪਣੀ ਬਾਣੀ ਵਿਚ, ਬਾਰਾਂਮਾਹ ਵਿਚ ਲਿਖਦੇ ਹਨ। ਉਹਨਾਂ ਨੇ ਜੇਠ ਦੇ ਮਹੀਨੇ ਵਿਚ ਗੋਪੀਆਂ ਦੀ ਦਸ਼ਾ ਬਾਰੇ ਲਿਖਿਆ ਹੈ। ਭਗਵਾਨ ਕ੍ਰਿਸ਼ਨ ਦੇ ਉਹਨਾਂ ਕੋਲ ਹੁੰਦਿਆਂ, ਉਹ ਜਮਨਾ ਨਦੀ ਦੇ ਕਿਨਾਰੇ ਖੇਡਦੀਆਂ ਸਨ। ਉਹਨਾਂ ਨੇ ਸਰੀਰ ਤੇ ਚੰਦਨ ਦਾ ਲੇਪ ਕੀਤਾ ਹੋਇਆ ਸੀ, ਗੁਲਾਬ ਜਾਂ ਅਤਰ ਛਿੜਕਿਆ ਸੀ, ਕਪੜਿਆਂ ਤੇ ਸੁਗੰਧਿਤ ਵਸਤੂ ਲਾਈ ਹੋਈ ਸੀ, ਉਹਨਾਂ ਦੀ ਖ਼ੂਬਸੂਰਤੀ ਦੀ ਛਬ ਨਿਆਰੀ ਸੀ, ਪਰ ਸਿਆਮ ਬਿਨਾ ਸਭ ਦੁਖਦਾਈ ਸੀ।

*ਜੇਠ ਸਮੈ ਸਖੀ ਤੀਰ ਨਦੀ ਹਮ ਖੇਲਤ ਚਿੱਤਿ ਹੁਲਾਸ ਬਢਾਈ।*
*ਚੰਦਨ ਸੋਂ ਤਨ ਲੇਪ ਸਭੈ ਸੁ ਗੁਲਾਬਹਿ ਸੋਂ ਧਰਨੀ ਛਿਰਕਾਈ।*

*ਲਾਇ ਸੁਗੰਧ ਭਲੀ ਕਪਯੋਂ ਪਰ ਤਾਕੀ ਪ੍ਰਭਾ ਬਰਨੀ ਨਹੀ ਜਾਈ।*
*ਤਉਨ ਸਮੇਂ ਸੁਖਦਾਇਕ ਥੀ ਇਹ ਅਉਸਰ ਸਯਾਮ ਬਿਨਾ ਦੁਖਦਾਈ।।*

*- ਕ੍ਰਿਸ਼ਨਾ ਅਵਤਾਰ*

ਗੋਪੀਆਂ ਨੂੰ ਗਿਆਨ ਦੇਣ ਵਾਸਤੇ ਭਗਵਾਨ ਕ੍ਰਿਸ਼ਨ ਨੇ ਊਧਵ ਨੂੰ ਭੇਜਿਆ। ਉਹ ਹਰਿ ਕੀ ਬਤੀਯਾਂ ਸੁਣਾਉਣ ਲਗਾ ਤਾਂ ਗੋਪੀਆਂ ਨੇ ਤੇ ਖਾਸ ਕਰਕੇ ਰਾਧਾ ਨੇ ਇਹ ਕਹਿੰਦਿਆਂ, "ਸਯਾਮ ਗਏ ਮਥਰਾ ਤਜਿ ਕੈ ਬ੍ਰਿਜ, ਹੋ ਅਬ ਧੋ ਹਮਰੀ ਗਤਿ ਕਾਈ"। ਕਹਿੰਦਿਆਂ ਹਉਕਾ ਭਰਦਿਆਂ ਆਪਣੇ ਦੁਖ ਦਰਦ ਤੇ ਕ੍ਰਿਸ਼ਨ ਦੇ ਨਿਰਮੋਹੀ ਹੋਣ ਬਾਰੇ ਦਸਦੀਆਂ ਹਨ। ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਅਨੁਸਾਰ ਜੇਠ ਦੇ ਮਹੀਨੇ ਵਿਚ ਵਾਤਾਵਰਨ ਦੀ ਐਸੀ ਤਪਸ ਹੈ ਕਿ ਠੰਢਾ ਪਾਣੀ ਵੀ ਅੱਗ ਵਾਂਗ ਤਪਦਾ ਹੈ, ਧਰਤੀ ਆਕਾਸ ਤਪਦੇ ਹਨ, ਕੋਈ ਵੀ ਮੁਸਾਫ਼ਰ ਸਫ਼ਰ ਨਹੀਂ ਕਰਦਾ ਸਗੋਂ ਰੁੱਖ ਹੇਠਾਂ ਬਹਿ ਜਾਂਦਾ ਹੈ ਤੇ ਸਰੀਰ ਦੀ ਗਰਮੀ ਮਿਟਾਉਂਦਾ ਹੈ। ਇਸ ਮਹੀਨੇ ਜੀਵ ਵਿਆਕਲੁ ਹੋ ਜਾਂਦਾ ਹੈ। ਗਰਮੀ ਨਾਲ ਦਿਲ ਬਹਿੰਦਾ ਜਾਂਦਾ ਹੈ, ਭਗਵਾਨ ਕ੍ਰਿਸ਼ਨ ਦੇ ਵਿਛੋੜੇ ਕਾਰਨ ਹੋਰ ਵੀ ਸਾਹ ਔਖਾ ਹੈ। ਪਰ ਇਸ ਔਖੇ ਸਮੇਂ ਵੀ ਬੇਰਹਿਮ ਕ੍ਰਿਸ਼ਨ ਦੇ ਹਿਰਦੇ ਵਿਚ ਬਿਰਹਾ ਪੀੜ ਨਾਲ ਟਸ ਟਸ ਨਹੀਂ ਹੋਈ, ਨਾ ਬਿਰਹਾ ਪੀੜ ਨਾਲ ਉਸ ਬੇਦਰਦ ਤੇ ਅਸਰ ਹੋਇਆ ਹੈ :

*ਨੀਰ ਸਮੀਰ ਹੁਤਾਸਨ ਕੇ ਸਮ, ਅਉਰ ਅਕਾਸ ਧਰਾ ਤਪਤਾਈ।*
*ਪੰਥ ਨਾ ਪੰਥੀ ਚਲੈ ਕੋਊਓ, ਤਰੁ ਤਾਕਿ ਤਰੈ ਤਨ ਤਾਪ ਸਿਰਾਈ।*
*ਜੇਠ ਮਹਾਂ ਬਲਵੰਤ ਭਯੋ, ਅਤਿ ਬਿਆਕੁਲ ਜੀਯ ਮਹਾਂ ਰਤਿ ਪਾਈ।*
*ਐਸੇ ਸਕਯੋ ਧਸਕਯੋ, ਸਮਕਯੋ, ਟਸਕਯੋ ਨ ਹੀਯੋ ਕਸਕਯੋ ਨ ਕਸਾਈ।*

*-ਕ੍ਰਿਸ਼ਨ ਅਵਤਾਰ*

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਭਗਵਾਨ ਦੇ ਵਿਛੋੜੇ ਨੂੰ ਰਾਧਾ ਜਾਂ ਗੋਪੀਆਂ ਦੇ ਮਾਧਿਅਮ ਰਾਹੀਂ ਪੇਸ਼ ਕੀਤਾ ਹੈ। ਜਿਸ ਵਿਚ ਜੇਠ ਮਹੀਨੇ ਵਿਚ ਬਾਹਰ ਦੀ ਤਪਸ ਨੇ ਹਿਰਦੇ ਨੂੰ ਵੀ ਗਰਮੀ ਪਹੁੰਚਾਈ ਹੈ।

ਸਤਿਗੁਰੂ ਨਾਨਕ ਦੇਵ ਜੀ ਬਾਹਰ ਦੀ ਗਰਮੀ ਤੋਂ ਤਨ-ਮਨ ਤੇ ਹਿਰਦੇ ਨੂੰ ਬਚਾਉਣ ਦਾ ਸਾਧਨ ਦਸਦੇ ਹਨ ਕਿ ***"ਮਾਹੁ ਜੇਠੁ ਭਲਾ ਪ੍ਰੀਤਮ ਕਿਉ ਬਿਸਰੈ।"*** ਇਹ ਅਰਜ਼ ਬੇਨਤੀ ਕਿ ਹੇ ਪ੍ਰੀਤਮ ਮੈਨੂੰ ਨਾ ਵਿਸਾਰ, ਪ੍ਰਭੂ ਅਗੇ ਉਸ ਸਮੇਂ ਜਦੋਂ, ਥਲ ਭਠੀ ਵਾਂਗ ਤਪ ਰਿਹਾ ਹੈ ਮੈਂ ਰੂਪੀ ਇਸਤਰੀ ਪ੍ਰਮਾਤਮਾ ਅਗੇ ਅਰਦਾਸ ਕਰ ਰਹੀ ਹੈ ਕਿ ਤੂੰ ਹੀ ਕਿਰਪਾ ਕਰ ਤਾਂ ਕਿ ਮੈਨੂੰ ਨਾ ਵਿਸਰੇਂ। ਉਸ ਇਸਤਰੀ ਦੀ ਆਪਣੀ ਨਿਮਰਤਾ ਹੈ, ਉਹ ਸਮਝਦੀ ਹੈ, ਉਹ ਨਿਮਾਣੀ ਹੈ, ਨਿਤਾਣੀ ਹੈ, ਹਰੀ ਬਿਨਾ ਸੁਖ ਪ੍ਰਾਪਤ ਨਹੀਂ ਕਰ ਸਕਦੀ, ਨਾ ਪਤੀ ਪਰਮਾਤਮਾ ਦੇ ਸੁਖ ਭਰੇ ਮਹਿਲਾਂ ਵਿਚ ਰਹਿ ਸਕਦੀ ਹੈ। ਸੁਖ ਮਹਿਲੀਂ ਰਹਿ ਸਕਦੀ ਹੈ, ਹਰੀ ਰੂਪ ਹੋ ਕੇ, ਆਪਣੀ ਹਿੰਮਤ ਨਾਲ ਗੁਣ ਗ੍ਰਹਿਣ ਕਰਕੇ ਨਹੀਂ, ਉਸ ਦੀ ਬਖਸ਼ਸ਼ ਨਾਲ:-

***ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ।।***

***ਤੁਖਾਰੀ -ਬਾਰਾਮਾਂਹਾ***

ਜੇਠ ਦੇ ਮਹੀਨੇ ਵਿਚ ਪਤੀ ਪਰਮਾਤਮਾ ਦੀ ਬਖਸ਼ਸ਼ ਨਾਲ ਸਤਿਗੁਰੂ ਨਾਨਕ ਦੇਵ ਜੀ ਉਸ ਜੈਸੀ ਹੋਣ ਦੀ ਸੰਭਾਵਨਾ ਪ੍ਰਗਟ ਕਰਦੇ ਹਨ, ਉਸ ਅਕਾਲ ਪੁਰਖ ਪਰਮਾਤਮਾ ਨਾਲ ਜੁੜਨ ਦੀ ਸੁਮਤ ਹੀ ਸਤਿਗੁਰੂ ਅਰਜਨ ਦੇਵ ਜੀ ਬਾਰਹਮਾਂਹਾ ਮਾਝ ਮਹਲਾ ੫ ਵਿੱਚ ਦੇਂਦੇ ਹਨ।

ਸਤਿਗੁਰੂ ਜੀ ਦੀ ਸਿੱਖਾਂ ਨੂੰ ਸਮਝਾਉਣ ਲਈ ਅਕਾਲ ਪੁਰਖ ਅਗੇ ਜੋਦੜੀ ਹੈ :

*ਕਿਰਤਿ ਕਰਮ ਕੇ ਵੀਛੁੜੇ ਕਰ ਕਿਰਪਾ ਮੇਲਹੁ ਰਾਮ।*

ਉਸਦੀ ਕਿਰਪਾ ਪ੍ਰਾਪਤ ਕਰਨ ਲਈ ਜ਼ਰੂਰੀ ਹੈ ਉਸ ਨਾਲ ਇਕਾਗਰ ਚਿਤ ਹੋਇਆ ਜਾਏ। ਉਸ ਨਾਲ ਇਕਾਗਰ ਚਿਤ ਹੋਣਾ ਇਸ ਲਈ ਵੀ ਜ਼ਰੂਰੀ ਹੈ ਕਿ ਉਹ ਸਰਬਗ ਹੈ, ਸਰਬ ਸ਼ਕਤੀਮਾਨ ਹੈ, ਸਾਰੀ ਸ੍ਰਿਸਟੀ ਹੀ ਨਹੀਂ ਸਾਰੇ ਖੰਡ ਬ੍ਰਹਮੰਡ ਵੀ ਉਸ ਅਗੇ ਨਿਉਂਦੇ ਹਨ। ਸੰਸਾਰ ਦੀ ਕਿਸੇ ਹੋਰ ਤਾਕਤ ਦਾ ਆਸਰਾ ਲੈਣਾ ਨਿਰਮੂਲ ਹੈ ਕਿਉਂਕਿ ਉਹ ਆਸਰੇ ਤੁਛ ਹਨ, ਨਿਰਮੂਲ ਹਨ, ਔਖੇ ਵੇਲੇ ਤੇ ਖਾਸ ਕਰਕੇ ਅੰਤ ਸਮੇਂ ਛੱਡ ਜਾਣ ਵਾਲੇ ਹਨ। ਪਲਾ ਫੜਨਾ ਹੈ ਤਾਂ ਹਰੀ ਦਾ ਹੀ ਫੜਨਾ ਹੈ। ਉਸ ਦਾ ਪਲਾ ਫੜਿਆਂ, ਉਸ ਦੀ ਸਰਨ ਪਿਆਂ ਕਿਸੇ ਨੂੰ ਹੋਰ ਕੋਈ ਬੰਧਨ ਨਹੀਂ ਹੁੰਦਾ। ਉਦੋਂ ਇਸ ਗੱਲ ਦੀ ਸੋਝੀ ਆਉਣ ਲਗਦੀ ਹੈ ਕਿ ਪ੍ਰਭੂ ਨਾਮ ਰੂਪੀ ਖਜ਼ਾਨਾ ਹੀਰਿਆਂ ਮੋਤੀਆਂ ਨਾਲ ਭਰਿਆ ਹੋਇਆ ਹੈ। ਦੁਨੀਆਂ ਦਾ ਹੀ ਖਜ਼ਾਨਾ, ਜਾਂ ਧਨ ਪਦਾਰਥ ਕੋਲ ਹੋਇਆ ਤਾਂ ਫ਼ਿਕਰ ਰਹਿੰਦਾ ਹੈ ਕਿ ਕੋਈ ਖੋਹ ਨਾ ਲਵੇ, ਚਿੰਤਾ ਹੁੰਦੀ ਹੈ। ਕੋਈ ਚੁਰਾ ਨਾ ਲਵੇ, ਕੋਈ ਸੁਤਿਆਂ ਪਿਆਂ ਘਰੋਂ ਸੰਨ੍ਹ ਲਾ ਕੇ ਲੈ ਨਾ ਜਾਵੇ। ਪਰ ਏਥੇ ਫਿਰ ਚਿੰਤਾਵਾਂ ਤੋਂ ਮੁਕਤ ਇਸ ਖਜ਼ਾਨੇ ਕਰਕੇ ਅੰਦਰ ਅਮੀਰੀ, ਖੁਸ਼ੀ, ਖੇੜਾ ਰਹਿੰਦਾ ਹੈ ਕਿਉਂਕਿ ਉਸ ਨੂੰ ਕੋਈ ਚੋਰ ਸੰਨ੍ਹ ਲਾ ਕੇ, ਪਾੜ ਲਾ ਕੇ, ਚੁਰਾ ਨਹੀਂ ਸਕਦਾ। ਚੋਰ ਵੀ ਇਕ ਨਹੀਂ ਪੰਜ ਹਨ - ਕਾਮ, ਕਰੋਧ, ਲੋਭ, ਮੋਹ, ਹੰਕਾਰ - ਗੁਰੂ ਅਮਰਦਾਸ ਜੀ ਬਾਣੀ ਅਨੁਸਾਰ ਨਾਮ ਵਿਸਾਰਨ ਵਾਲਿਆਂ ਨੂੰ ਜਾਂ ਨਾਮ ਖ਼ਜ਼ਾਨੇ ਤੋਂ ਹੀਣਿਆਂ ਨੂੰ ਪੰਜ ਚੋਰ ਲੁਟਦੇ ਹਨ, ਸੰਨ੍ਹ ਲਾ ਕੇ :

*ਜਿਨੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ।*
*ਪੰਚ ਚੋਰ ਤਿਨਾ ਘਰੁ ਮੁਹਨਿ ਹਉਮੈ ਅੰਦਰਿ ਸੰਨ੍ਹਿ।। ਮਹਲਾ ੩*

ਜਿਸ ਦੇ ਨਾਮ ਨੂੰ ਸੰਨ੍ਹ ਨਹੀਂ ਲਗਦੀ, ਸੰਸਾਰ ਦੇ ਸੁਖ ਅਨੰਦ ਮੌਜ ਮਸਤੀਆਂ ਵੀ ਉਸ ਦੀ ਦੇਣ ਹਨ। ਜੋ ਕੁਝ ਵੀ ਜੀਵ ਦੇ ਮਨ ਨੂੰ ਭਾਉਂਦਾ ਹੈ ਉਹ ਰੰਗ ਤਮਾਸ਼ੇ ਨਾਰਾਇਣ ਦੇ ਬਣਾਏ ਹਨ। ਜੀਵ ਕਿਸੇ ਗੱਲ ਦਾ ਮਾਣ ਹੰਕਾਰ ਨਾ ਕਰੇ ਕਿ ਉਹ ਹੀ ਆਪਣੇ ਸੁਖੀ ਆਰਾਮ ਸਿਰਜ ਰਿਹਾ ਹੈ। ਉਹ ਕੁਝ ਨਹੀਂ ਕਰਦਾ ਜੋ ਕਰਦਾ ਹੈ, ਕਰਤਾ ਕਰਨਹਾਰ ਕਰਦਾ ਹੈ। ਜੀਵ ਨੂੰ ਇਸ ਗੱਲ ਦਾ ਗਿਲਾ ਸ਼ਿਕਵਾ ਨਹੀਂ ਕਰਨਾ ਚਾਹੀਦਾ ਕਿ ਪਰਮਾਤਮਾ ਨੇ ਸਭ ਨੂੰ ਆਪਣੇ ਨੇੜੇ ਨਹੀਂ ਕੀਤਾ, ਆਪਣੇ ਨਹੀਂ ਬਣਾਇਆ ਸਗੋਂ ਉਹਨਾਂ ਦੀ ਉਪਮਾ ਕੀਤੀ ਜਾਣੀ ਬਣਦੀ ਹੈ ਜਿਹੜੇ ਅਕਾਲ ਪੁਰਖ ਦੇ ਨੇੜੇ ਹਨ।

ਅਕਾਲ ਪੁਰਖ ਦੇ ਸਰਗੁਣ ਸਰੂਪ ਸਤਿਗੁਰੂ ਦੀ ਮਿਸਾਲ ਲਈਏ। ਸਤਿਗੁਰੂ ਸਚੇ ਪਾਤਸ਼ਾਹ ਦੇ ਹਰ ਸ਼ਰਧਾਲੂ ਨੇੜੇ ਨਹੀਂ ਹੁੰਦਾ। ਜਿਹੜੇ ਨੇੜੇ ਨਹੀਂ ਉਹ ਆਪਣੇ ਆਪ ਨੂੰ ਨੇੜੇ ਰਹਿਣ ਵਾਲਿਆਂ ਤੋਂ ਵੱਡਾ, ਸਿਆਣਾ, ਤਾਕਤਵਰ, ਆਗਿਆਕਾਰ ਸ਼ਰਧਾਲੂ ਸੇਵਕ ਸਮਝ ਕੇ, ਕਈ ਵਾਰ ਨੇੜੇ ਵਾਲਿਆਂ ਉੱਤੇ ਈਰਖਾ ਕਰਦੇ ਹਨ। ਸਤਿਗੁਰੂ ਜੀ ਦਾ ਉਪਦੇਸ਼ ਹੈ ਕਿ ਉਹਨਾਂ ਬਾਰੇ ਕੁਝ ਮੰਦਾ, ਈਰਖਾ ਭਰਿਆ ਸੋਚਣ ਦੀ ਥਾਂ, ਆਪਣਾ ਧਿਆਨ ਇਸ ਪਾਸੇ ਵਲ ਲਾਇਆ ਜਾਵੇ ਕਿ ਉਹ ਖੁਸ਼ਕਿਸਮਤ ਹਨ, ਕਰਮਾਂ ਵਾਲੇ ਹਨ, ਜਿਹੜੇ ਆਪਣੇ ਸਤਿਗੁਰੂ ਜੀ ਦੇ ਕਿਰਪਾ ਦੇ ਪਾਤਰ ਹਨ। ਇਸ ਤਰ੍ਹਾਂ ਸੋਚਣ ਨਾਲ ਮਨ ਦੀ ਬੇਚੈਨੀ ਖ਼ਤਮ ਹੋਣ ਲਗੇਗੀ ਅਤੇ ਟਿਕਾਅ ਆਉਣ ਲਗੇਗਾ। ਆਪਣੇ ਜਤਨ ਨਾਲ ਤਾਂ ਕੁਝ ਨਹੀਂ ਪ੍ਰਾਪਤ ਕੀਤਾ ਜਾ ਸਕਦਾ। ਜੇ ਆਪਣੀ ਕੋਸ਼ਸ਼ ਨਾਲ ਮਿਲਾਪ ਦੇ ਨਿੱਘਨੇੜ ਦੀ ਪ੍ਰਾਪਤੀ ਹੋ ਸਕਦੀ ਹੋਵੇ ਤਾਂ ਉਸ ਤੋਂ ਵਿਛੜਨ ਦਾ ਦੁਖ ਵੀ ਨਹੀਂ ਹੋ ਸਕਦਾ ਕਿਉਂਕਿ ਫਿਰ ਜਦੋਂ ਮਰਜੀ ਹੋਵੇ ਦੁਬਾਰਾ ਮਿਲਿਆ ਜਾ ਸਕਦਾ ਹੈ।

ਸਤਿਗੁਰੂ ਗੋਬਿੰਦ ਸਿੰਘ ਦੇ ਜੇਠ ਦੇ ਮਹੀਨੇ ਦੇ ਵਰਨਣ ਅਨੁਸਾਰ ਗੋਪੀਆਂ ਤੇ ਰਾਧਾ ਨੂੰ ਭਗਵਾਨ ਕ੍ਰਿਸ਼ਨ ਤੋਂ ਵਿਛੜਨ ਦਾ ਦੁਖ ਇਸ ਕਰਕੇ ਹੈ ਕਿ ਉਹ ਸਮਝਦੀਆਂ ਹਨ, ਉਸ ਨਾਲ ਮਿਲਾਪ ਉਸਦੀ ਰਜ਼ਾ ਨਾਲ ਨਹੀਂ ਕਿ ਗੋਪੀਆਂ ਦੀ ਮਰਜ਼ੀ ਨਾਲ ਹੈ। ਜੀਵ ਦਾ ਵੀ ਪ੍ਰਭੂ ਨਾਲ ਮੇਲ ਸਵੈ-ਇੱਛਾ ਨਾਲ ਨਹੀਂ ਹੁੰਦਾ। ਏਸੇ ਕਰਕੇ ਉਦਾਸ ਹੋਈ ਦਾ ਹੈ, ਪ੍ਰੇਸ਼ਾਨ ਹੋਈ ਦਾ ਹੈ, ਰੋਈ ਦਾ ਹੈ।

ਪਰ ਇਸ ਰੋਣ ਤੋਂ, ਵਿਛੋੜੇ ਦੇ ਦੁਖ ਤੋਂ ਬਚ ਸਕੀਦਾ ਹੈ। ਬਚਣ ਦਾ ਸਾਧਨ ਸਤਿਗੁਰੂ ਸਾਧੂ ਦਾ ਸੰਗ ਕਰਨਾ ਹੈ। ਉਸ ਦੀ ਸੰਗਤ ਕਰਕੇ ਹੀ ਮਨੁੱਖ ਮੌਜਾਂ ਮਾਣ ਸਕਦਾ ਹੈ। ਸੋ ਜੇਠ ਮਹੀਨੇ ਦੇ ਸ਼ਬਦ ਦੀ ਆਖ਼ਰੀ ਤੁਕ ਅਨੁਸਾਰ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ :

***ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ।***

ਜੇਠ ਦਾ ਮਹੀਨਾ ਉਸ ਧਣੀ ਮਾਲਕ ਦੀ ਕਿਰਪਾ ਨਾਲ ਖੁਸ਼ੀਆਂ ਪ੍ਰਦਾਨ ਕਰਨ ਵਾਲਾ ਹੈ ਜਿਸ ਤੇ ਉਸ ਦੀ ਬਖਸ਼ਸ਼ ਹੈ। ਇਹ ਬਖਸ਼ਸ਼ ਵੀ ਚੰਗੇ ਭਾਗਾਂ ਕਰਕੇ ਹੀ ਹੁੰਦੀ ਹੈ। ਨਹੀਂ ਤਾਂ :

***ਭਾਗਹੀਨ ਭ੍ਰਮਿ ਚੋਟਾ ਖਾਵਹਿ। ਮਹਲਾ ੫***

ਇਸ ਜੇਠ ਦੇ ਭਠ ਵਾਂਗ ਤਪਦੇ ਸਮੇਂ ਵਿਚ ਲੋੜ ਹੁੰਦੀ ਹੈ ਠੰਢ ਦੀ, ਸੀਤਲਤਾ ਦੀ ਅਤੇ ਸੀਤਲਤਾ ਪ੍ਰਦਾਨ ਕਰਦਾ ਹੈ ਨਾਮ, ਨਾਮ ਪ੍ਰਾਪਤ ਹੁੰਦਾ ਹੈ ਸਤਿਗੁਰੂ ਤੋਂ। ਪੰਜਵੇਂ ਪਾਤਸ਼ਾਹ ਇਕ ਹੋਰ ਥਾਂ ਲਿਖਦੇ ਹਨ :

***ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ।।***

ਭਗਤ ਕਬੀਰ ਨੇ ਤੇ ਸਮੁਚੇ ਕਲਜੁਗ ਦੇ ਵਰਤਾਰੇ ਨੂੰ ਧਿਆਨ ਵਿਚ ਰਖਕੇ ਲਿਖਿਆ ਹੈ :

*ਕਲਿ ਤਾਤੀ ਠਾਂਢਾ ਹਰਿ ਨਾਉ।*

ਸੀਤਲਤਾ ਪ੍ਰਾਪਤ ਕਰਨ ਲਈ ਓਸ ਹਰੀ ਨਾਮ ਨਾਲ ਜੁੜਨ ਬਾਰੇ ਸਤਿਗੁਰੂ ਜੀ ਲਿਖਦੇ ਹਨ :

***ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ।। -ਮਹਲਾ ੫***

# ਸੰਗਤ ਦੀ ਚੋਣ

ਪੰਜਾਬੀ ਦਾ ਅਖਾਣ ਹੈ "ਸੰਗ ਤਾਰੇ ਕੁਸੰਗ ਡੋਬੇ" ਕੁਦਰਤੀ ਤੌਰ ਤੇ ਮਨੁੱਖ ਨੇ ਜੇ ਡੁਬਣੋ ਬਚਣਾ ਹੈ ਤਾਂ ਉਸ ਨੂੰ ਕੁਸੰਗਤ ਤੋਂ ਵੀ ਬਚਣਾ ਪਵੇਗਾ। ਮਨੁਖ ਹੀ ਨਹੀਂ ਬਨਸਪਤੀ ਤੇ ਵੀ ਸੰਗਤ ਦਾ ਅਸਰ ਹੁੰਦਾ ਹੈ। ਕੇਲੇ ਦੇ ਬੂਟੇ ਕੋਲ ਬੇਰੀ ਦਾ ਰੁੱਖ ਲੱਗਾ ਹੋਵੇ ਤਾਂ ਤੇਜ ਹਵਾ ਆਉਣ ਨਾਲ ਕੰਡਿਆਲੀ ਬੇਰੀ ਦਾ ਝੂਲਣਾ, ਕੇਲੇ ਦੇ ਪੱਤਿਆਂ ਨੂੰ ਵੀ ਚੀਰ ਸੁੱਟੇਗਾ। ਜੇ ਚੰਗੇ ਪਾਸੇ ਦੀ ਮਿਸਾਲ ਲੈਣੀ ਹੋਵੇ ਤਾਂ ਭਗਤ ਕਬੀਰ ਦੀ ਬਾਣੀ ਵਿੱਚ ਆਇਆ ਹੈ:

*ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸ॥*

ਭਾਈ ਗੁਰਦਾਸ ਜੀ ਸਾਧ ਸੰਗਤ ਨੂੰ ਚੰਨਣ ਬਿਰਖ ਹੀ ਕਹਿੰਦੇ ਹਨ ਜੋ ਸਭ ਨੂੰ ਮਹਿਕ ਵੰਡਦਾ ਹੋਇਆ ਆਪਣੇ ਜਿਹਾ ਕਰਦਾ ਹੈ :

*ਸਾਧ ਸੰਗਤਿ ਚੰਦਣ ਬਿਰਖੁ ਮਿਲਿ ਚੰਦਣੁ ਹੋਈ॥*

ਮਹਾਂਭਾਰਤ ਵਿਚ ਚੰਗੀ ਜਾਂ ਮਾੜੀ ਸੰਗਤ ਵਿਚੋਂ ਚੋਣ ਕਰਨ ਬਾਰੇ ਸਮਝਾਇਆ ਹੈ, "ਜਿਸਤਰ੍ਹਾਂ ਫੁੱਲਾ ਦੀ ਖੁਸ਼ਬੋ ਨਾਲ ਦੀਆਂ ਸਭ ਚੀਜ਼ਾਂ ਨੂੰ (ਮਿਟੀ, ਪਾਣੀ, ਕਪੜਾ, ਜੋ ਵੀ ਸੰਗ ਕਰੇ) ਖੁਸ਼ਬੋਦਾਰ ਕਰ ਦਿੰਦੀ ਹੈ, ਏਸੇ ਤਰ੍ਹਾਂ ਨੇਕ ਦੀ ਸੁਹਬਤ ਉਹਨਾਂ ਦਾ ਸੰਗ ਕਰਨ ਵਾਲਿਆਂ ਉਤੇ ਆਪਣਾ ਅਸਰ ਪਾਉਂਦੀ ਹੈ। ਮੂੜਾਂ ਦੀ ਸੁਹਬਤ ਜੋ, ਦੁਨੀਆਂ ਵਿਚ ਰਤੇ ਪਏ ਹਨ, ਸਭ ਨੂੰ ਅਵਿੱਦਿਆ ਦਾ ਅਸਰ ਦੇਂਦੀ ਹੈ। ਸੰਤਾਂ ਅਤੇ ਮਹਾਂਪੁਰਸ਼ਾਂ ਦੀ ਰੋਜ਼ ਰੋਜ਼ ਦੀ ਸੰਗਤ ਸਾਡੀ ਆਤਮਾ ਨੂੰ ਸਤਿ ਤੇ ਧਰਮ ਅਹਾਰ ਦਿੰਦੀ ਹੈ। ਇਸ ਲਈ ਇਨਸਾਨ ਨੂੰ ਸੰਤਾਂ-ਮਹਾਤਮਾ ਦੀ ਸੰਗਤ ਕਰਕੇ ਉਹਨਾਂ ਦੇ ਮੰਡਲ ਦੇ ਸ਼ਾਂਤੀਦਾਇਕ ਅਸਰ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ।"

ਖ਼ਰਬੂਜੇ ਨੂੰ ਵੇਖ ਕੇ ਖ਼ਰਬੂਜੇ ਦੇ ਰੰਗ ਫੜਨ ਦਾ ਅਖਾਣ ਸੰਗਤ ਦੇ ਪ੍ਰਭਾਵ ਦੀ ਗੱਲ ਕਰਦਾ ਹੈ, ਪਰ ਗੋਰੇ ਨਾਲ ਕਾਲਾ ਬਹੇਗਾ, ਰੰਗ ਨਾ ਵਟਾਏਗਾ ਤਾਂ ਮਤਿ ਜ਼ਰੂਰ ਲੈ ਲਵੇਗਾ ਅਖਾਣ ਤਾਂ ਸੰਗਤ ਦੇ ਅਸਰ ਨੂੰ ਬੜਾ ਸਪਸ਼ਟ ਕਰ ਦੇਂਦਾ ਹੈ।

ਸੰਗਤ ਦਾ ਅਸਰ ਤਾਂ ਬਚਪਨ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਜਿਨ੍ਹਾਂ ਬੱਚਿਆਂ ਦੇ ਮਾਤਾ ਪਿਤਾ ਤੇ ਰਿਸ਼ਤੇਦਾਰਾਂ ਦੇ ਸੰਸਕਾਰ ਚੰਗੇ ਹੁੰਦੇ ਹਨ, ਉਹ ਸੰਸਕਾਰ ਬੱਚਿਆਂ ਵਿੱਚ ਪ੍ਰਵੇਸ਼ ਕਰ ਜਾਂਦੇ ਹਨ। ਭਜਨ ਬੰਦਗੀ ਕਰਨ ਵਾਲੇ ਮਾਪਿਆਂ ਵਲ ਵੇਖ ਚੌਂਕੜਾ ਮਾਰ ਕੇ ਬਹਿਣ ਦੀ ਆਦਤ ਬੱਚਿਆਂ ਨੂੰ ਪੈ ਜਾਂਦੀ ਹੈ। ਭਾਵੇਂ ਬੱਚੇ ਭਜਨ ਕਰਨ ਦੀ ਬਿਰਤੀ ਬਾਰੇ ਕੁਝ ਨਾ ਵੀ ਜਾਣਦੇ ਹੋਣ ਮਾਪਿਆਂ ਨੂੰ ਰਸਨਾ ਹਿਲਾ ਕੇ ਭਜਨ ਕਰਦਿਆਂ ਵੇਖ ਕੇ ਉਹਨਾਂ ਦੇ ਬੁਲ੍ਹ ਵੀ ਫਰਕਦੇ ਹਨ। ਉਹਨਾਂ ਨੂੰ ਹੱਥ ਵਿਚ ਮਾਲਾ ਲੈ ਕੇ ਬੈਠਣਾ ਚੰਗਾ ਲਗਦਾ ਹੈ।

ਦੂਜੇ ਪਾਸੇ ਬੁਰੀ ਆਦਤ ਕੋਈ ਬੱਚਾ ਮਾਂ ਦੇ ਪੇਟ ਵਿਚੋਂ ਸਿੱਖ ਕੇ ਨਹੀਂ ਆਉਂਦਾ। ਜੇ ਕੋਈ ਸ਼ਰਾਬ ਪੀਣ ਲਗਦਾ ਹੈ, ਜੂਆ ਖੇਡਦਾ ਹੈ, ਵਿਭਚਾਰ ਕਰਦਾ ਹੈ ਜਾਂ ਹੋਰ ਭੈੜੇ ਕਰਮ ਜਾਂ ਗੁੰਡਾ ਗਰਦੀ ਕਰਦਾ ਹੈ ਤਾਂ ਬੁਰੀ ਸੰਗਤ ਵਿਚ ਪੈਣ ਕਰਕੇ। ਇਕ ਅਖਾਣ ਹੈ ਕਿ ਅਫ਼ੀਮਚੀ ਪਹਿਲਾਂ

ਆਪਣੀ ਡੱਬੀ ਵਿਚੋਂ ਅਫ਼ੀਮ ਦੇਂਦੇ ਹਨ ਫਿਰ ਵਖਰੀ ਡਬੀ ਰੱਖਣ ਲਈ ਕਹਿੰਦੇ ਹਨ।

ਭਗਤ ਕਬੀਰ ਜੀ ਸਾਕਤਾਂ ਤੇ ਮਾੜੀ ਸੰਗਤ ਵਾਲਿਆਂ ਨੂੰ ਇੱਕੋ ਜਿਹਾ ਮੰਨਦੇ ਹੋਏ ਕਹਿੰਦੇ ਹਨ ਕਿ ਐਸੀ ਸੰਗਤ ਨੂੰ ਦੂਰੋਂ ਹੀ ਮੱਥਾ ਟੇਕਣਾ ਚਾਹੀਦਾ ਹੈ ਕਿਉਂਕਿ ਕਾਲੇ ਭਾਂਡੇ ਨੂੰ ਪਰਸਣ ਨਾਲ ਦਾਗ ਲੱਗ ਜਾਂਦਾ ਹੈ। ਫਿਰ ਸੰਗਤ ਕਿਸ ਦੀ ਕਰੀਏ? ਇਸ ਦਾ ਨਿਰਨਾ ਭੀਸ਼ਮ ਪਿਤਾਮਾ. ਧਰਮ ਪੁਤਰ ਯੁਧਿਸ਼ਟਰ ਨੂੰ ਸਿੱਖਿਆ ਦੇਂਦੇ ਕਰਦੇ ਹਨ:-

" ਮੈਂ ਹੁਣ ਤੈਨੂੰ ਉਹਨਾਂ ਦੀਆਂ ਨਿਸ਼ਾਨੀਆਂ ਦੁਸਦਾ ਹਾਂ, ਜਿਨ੍ਹਾ ਦੀ ਸੰਗਤ ਕਰਕੇ ਜਨਮ ਮਰਨ ਦਾ ਭੈ ਦੂਰ ਹੋ ਜਾਂਦਾ ਹੈ ਤੇ ਮੁਕਤੀ ਮਿਲਦੀ ਹੈ। ਉਹ ਮਾਸ ਨਹੀਂ ਖਾਂਦੇ, ਕਿਸੇ ਇੱਕ ਨਾਲ ਪਿਆਰ ਤੇ ਦੂਜੇ ਨਾਲ ਘਿਰਨਾ ਨਹੀਂ ਕਰਦੇ। ਨੇਕੀ ਦਾ ਜੀਵਨ ਉਹਨਾਂ ਨੂੰ ਪਿਆਰਾ ਹੈ। ਉਹਨਾਂ ਦੇ ਇੰਦਰੇ ਕਾਬੂ ਵਿਚ ਹਨ। ਉਹ ਖ਼ੁਸ਼ੀ ਤੇ ਗ਼ਮੀ ਨੂੰ ਇੱਕੋ ਜਿਹਾ ਜਾਣਦੇ ਹਨ। ਉਹ ਸੱਚੇ ਤੇ ਦਾਨ ਕਰਨ ਵਾਲੇ ਤੇ ਦਇਆਵਾਨ ਹੁੰਦੇ ਹਨ। ਉਹ ਦੇਵਤਿਆਂ ਮਹਿਮਾਨਾਂ ਦੀ ਸੇਵਾ ਕਰਦੇ ਹਨ, ਸਾਰਿਆਂ ਨੂੰ ਸੁਖ ਪਹੁੰਚਾਉਂਦੇ ਹਨ ਤੇ ਮਦਦ ਕਰਦੇ ਹਨ, ਬਹਾਦਰ ਤੇ ਧਰਮ ਪਰ ਚਲਣ ਵਾਲੇ ਹਨ। ਉਹ ਸੱਚ ਦੇ ਰਸਤੇ ਤੇ ਦ੍ਰਿੜ ਰਹਿੰਦੇ ਹਨ, ਲੋੜ ਪੈਣ ਤੇ ਆਪਣਾ ਸਰਬੰਸ ਵਾਰ ਦੇਂਦੇ ਹਨ। ਉਹ ਕਿਸੇ ਰਿਸ਼ੀ ਜਾਂ ਸੰਤ ਉਤੇ ਨੁਕਤਾਚੀਨੀ ਨਹੀਂ ਕਰਦੇ। ਉਹ ਨੇਕੀ ਦਾ ਜੀਵਣ ਜੀਣ ਵਾਲੇ, ਅਹਿੰਸਾ ਭਾਵ ਰਖਣ ਵਾਲੇ ਕਾਮ, ਕ੍ਰੋਧ, ਮੋਹ ਤੇ ਅਹੰਕਾਰ ਤੋਂ ਅਜ਼ਾਦ ਹੁੰਦੇ ਹਨ। ਉਹ ਸਤੋ ਗੁਣੀ ਤੇ ਸਮਤਾ ਭਾਵ ਵਾਲੇ ਹੁੰਦੇ ਹਨ। ਹਾਨ-ਲਾਭ, ਖੁਸ਼ੀ-ਗ਼ਮੀ, ਪਿਆਰ-ਨਫ਼ਰਤ, ਜ਼ਿੰਦਗੀ-ਮੌਤ, ਉਹਨਾਂ ਦੇ ਮਨ ਦੀ ਇਕ ਰਸ ਹਾਲਤ ਨੂੰ ਡੁਲਾਂਦੇ ਨਹੀਂ।"

ਐਸੇ ਵਿਅਕਤੀ ਹੀ ਸਾਧੂ, ਸੰਤ-ਮਹਾਤਮਾ ਹੁੰਦੇ ਹਨ ਜਿਨ੍ਹਾਂ ਦੀ ਸੰਗਤ ਨੂੰ ਗੁਰੂ ਅਰਜਨ ਦੇਵ ਜੀ ਨੇ ਮਹਾਂ ਪਵਿੱਤਰ ਸਮਝਿਆ ਹੈ:

***ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥***

ਸਾਧਾਂ ਦੀ ਸੁਹਬਤ ਕਰਨਾ ਹੀ ਸਤਿ ਸੰਗਤ ਕਰਨਾ ਹੈ। ਉਥੇ ਕਾਰਜ ਵੀ ਇੱਕੋ ਹੈ ਨਾਮ ਸਿਮਰਨ ਕਰਨਾ ਜਾਂ ਨਾਮ ਬਾਰੇ ਗੋਸ਼ਟਿ ਕਰਨਾ, ਕੀਰਤਨ ਕਰਨਾ, ਸੁਣਨਾ, ਗੁਰੂ ਨਾਨਕ ਦੇਵ ਜੀ ਅਨੁਸਾਰ:

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***

ਸਤਿਸੰਗਤ ਵੀ ਆਪੇ ਨਹੀਂ ਬਣ ਜਾਂਦੀ। ਇਹ ਸਤਿਗੁਰੂ ਹੀ ਬਣਾ ਸਕਦਾ ਹੈ। ਬਾਣੀ ਵਿੱਚ ਆਇਆਹੈ:

***ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥***
***ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ॥***
***ਸਤਿਗੁਰ ਬਾਝਹੁ ਸੰਗਤਿ ਨ ਹੋਈ॥ (ਮਹਲਾ ੩)***

ਪੌਰਾਣਕ ਹਵਾਲਿਆਂ ਵਿੱਚ ਰਾਜਾ ਹਰੀ ਚੰਦ ਦੀ, ਰਾਣੀ ਤਾਰਾ ਦੀ ਕਥਾ ਆਉਂਦੀ ਹੈ ਜੋ ਭਾਈ ਗੁਰਦਾਸ ਅਨੁਸਾਰ ਸਾਧ ਸੰਗਤ ਰਾਹੀਂ ਗੁਰਬਾਣੀ ਸੁਣਨ ਜਾਂਦੀ ਸੀ। ਬਾਣੀ ਗੁਰੂ ਦੀ ਸੀ ਸੋ ਗੁਰੂ ਦੀ ਉਸ ਤੋਂ ਵੀ ਪ੍ਰਮੁਖਤਾ ਸੀ।

ਸੰਗਤ ਉੱਤਮ ਹੈ। ਸੰਗਤ ਵਿਚ ਗਿਆਂ ਹਉਮੈਂ, ਮਾਇਆ, ਭਰਮ ਦਾ ਨਾਸ ਹੁੰਦਾ ਹੈ, ਪਾਪਾਂ ਤੋਂ ਬਚਿਆ ਜਾ ਸਕਦਾ ਹੈ? ਮਨ ਨਿਰਮਲ ਹੁੰਦਾ ਹੈ, ਨਾਮ ਤੇ ਸੱਚ ਦੀ ਪ੍ਰਾਪਤੀ ਹੁੰਦੀ ਹੈ, ਨੀਚੋਂ ਊਚ ਹੋ ਜਾਈਦਾ ਹੈ, ਜਮ ਦਾ ਭੈ ਦੂਰ ਹੁੰਦਾ ਹੈ, ਸੁਖ ਆਨੰਦ ਤੇ ਸਹਿਜ ਦੀ ਪ੍ਰਾਪਤੀ ਹੁੰਦੀ ਹੈ। ਤ੍ਰੈ ਗੁਣਾਂ ਤੋਂ ਉਪਰ ਉਠ ਕੇ ਪਰਮ ਪਦ ਪ੍ਰਾਪਤ ਕਰਨ ਜੋਗ ਹੋ ਸਕੀਦਾ ਹੈ। ਅਤੇ :

***ਸਤਿ ਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ।।***
***ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ।। (ਮਹਲਾ ੪)***

ਇਹ ਸੰਗਤ ਉਹੀ ਹੈ ਜਿਸਨੂੰ ਸਤਿਗੁਰੂ ਬਣਾਉਂਦਾ ਹੈ। ਪਰ ਸੰਗਤ, ਸਤਿਗੁਰੂ ਨੂੰ ਨਹੀਂ ਬਣਾਉਂਦੀ। ਸੰਗਤ ਬਣਾਉਣ ਲਈ ਦੌਰਿਆਂ ਦਾ ਅਰੰਭ ਤਾਂ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੇ ਰੂਪ ਵਿਚ ਕਰ ਦਿਤਾ ਸੀ। ਜਿੱਥੇ ਜਿੱਥੇ ਉਹਨਾਂ ਨੇ ਜਾਂ ਉਹਨਾਂ ਤੋਂ ਬਾਅਦ ਦੇ ਸਤਿਗੁਰੂ ਸਾਹਿਬਾਨ ਨੇ ਦੌਰੇ ਕੀਤੇ, ਨਾਮ ਦਾ ਛੱਡਾ ਦਿੱਤਾ, ਸਿਖ ਬਣ ਗਏ ਤੇ ਸੰਗਤ ਦਾ ਮੁੱਢ ਬੱਝਾ।

ਸਤਿਗੁਰੂ ਨਾਨਕ ਦੇਵ ਜੀ ਤੋਂ ਬਾਅਦ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖੀ ਦੀ ਸੰਭਾਲ, ਵਾਧੇ ਤੇ ਸੰਗਤ ਦੇ ਭਲੇ ਲਈ ਵਿਦੇਸ਼ਾਂ ਦੇ ਦੌਰੇ ਕੀਤੇ। ਆਪ ਨੇ ਥਾਈਲੈਂਡ, ਅਫਰੀਕਾ ਅਤੇ ਸਿੰਘਾਪੁਰ ਦੇ ਦੌਰੇ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਦੇਸਾਂ ਤੋਂ ਇਲਾਵਾ ਯੂਰਪ, ਅਮਰੀਕਾ, ਕੈਨੇਡਾ, ਅਸਟ੍ਰੇਲੀਆ ਅਤੇ ਏਸ਼ੀਆ ਮਹਾਦੀਪਾਂ ਦੇ ਕਈ ਦੇਸਾਂ ਦੇ ਦੌਰੇ ਕਰਕੇ ਸੰਗਤ ਬਣਾਈ ਤੇ ਵਧਾਈ। ਉਥੋਂ ਦੇ ਸਿੱਖ ਸਾਧ ਸਤਿਗੁਰੂ ਜੀ ਦੀ ਦੱਸੀ ਮਰਯਾਦਾ ਅਨੁਸਾਰ, ਸੰਗਤ ਵਿਚ ਬੈਠ ਕੇ ਸਮਰਥ ਕੰਤ ਦੀਆਂ ਕਹਾਣੀਆਂ ਕਰਦੇ ਹਨ। ਇਹੀ ਉਹਨਾਂ ਨੂੰ ਦੱਸੀ ਚੰਗੀ ਸੰਗਤ ਦੀ ਚੋਣ ਹੈ ਜਿਸ ਕਰਕੇ ਉਹ ਮਾੜੀ ਸੰਗਤ ਤੋਂ ਬਚੇ ਰਹਿੰਦੇ ਹਨ।

# ਕਤਿਕ ਹੋਵੈ ਸਾਧ ਸੰਗੁ

ਮਨੁੱਖੀ ਸੁਭਾ, ਆਮ ਤੌਰ ਉਤੇ ਆਪਣੇ ਆਪ ਨੂੰ ਉੱਚਾ ਸੁੱਚਾ ਸਮਝਣ ਦਾ ਹੈ। ਮਨੁੱਖ ਵਿੱਚ ਜਿਹੜੀ ਕਮੀ ਹੁੰਦੀ ਹੈ ਉਸ ਲਈ ਉਹ ਦੂਜੇ ਨੂੰ ਕਸੂਰਵਾਰ ਮੰਨਦਾ ਹੈ। ਉਹ ਦੂਜਾ-ਕੋਈ ਹੋਰ ਮਨੁੱਖ, ਪ੍ਰਤੀਕੂਲ ਹਾਲਾਤ, ਕੁਦਰਤ ਦੀ ਕਰੋਪੀ, ਕੁਝ ਵੀ ਹੋ ਸਕਦਾ ਹੈ। ਜੇ ਮਨੁੱਖ ਕਿਸੇ, ਵੱਡੇ ਨੁਕਸਾਨ ਸਮੇਂ ਇਹ ਆਖ ਦੇਵੇ ਕਿ ਮੇਰੀ ਕਿਸਮਤ ਹੀ ਮਾੜੀ ਸੀ, ਤਾਂ ਇਸ ਵਿਚ ਵੀ ਉਹ ਆਪਣੇ ਆਪ ਨੂੰ ਦੋਸ਼ੀ ਨਹੀਂ ਮੰਨਦਾ ਸਗੋਂ ਬਰੀ ਕਰ ਲੈਂਦਾ ਹੈ। ਇਸਦੇ ਉਲਟ ਚਾਹੀਦਾ ਇਹ ਹੈ ਕਿ ਉਹ ਗੱਲ ਨੂੰ ਤੋਲੇ, ਸਮਝੇ, ਆਪਣੀ ਗ਼ਲਤੀ ਨੂੰ ਮਹਿਸੂਸ ਕਰੇ ਅਤੇ ਉਸਦਾ ਅਹਿਸਾਸ ਕਰਦੇ ਹੋਏ ਆਪਣੇ ਆਪ ਨੂੰ ਸੁਧਾਰੇ। ਇਸ ਲਈ ਆਪਣੇ ਆਪ ਨੂੰ ਕਸੂਰਵਾਰ ਮੰਨਣਾ ਪਏਗਾ ਇਹ ਚਿਤਾਰਨਾ ਪਏਗਾ ਕਿ ਮੈਨੂੰ ਸਜਾ ਮੇਰੀ ਗ਼ਲਤੀ ਦੀ ਮਿਲੀ ਹੈ। ਜੇ ਇਨਾਮ ਮਿਲਿਆ ਹੈ ਤਾਂ ਉਹ ਵੀ ਠੀਕ ਤੇ ਚੰਗਾ ਕਰਨ ਕਰਕੇ। ਆਪਣਾ ਬੀਜਿਆ ਵੱਢਿਆ ਹੈ, ਆਪਣੇ ਕਰਮਾਂ ਦਾ ਫਲ ਹੈ। ਗੁਰੂ ਨਾਨਕ ਦੀ ਬਾਣੀ ਅਨੁਸਾਰ ਮਨੁੱਖ ਇਸ ਗਲ ਦਾ ਇਕਬਾਲ ਕਰੇ ਕਿ,

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

ਆਪਣੀ ਗ਼ਲਤੀ ਮੰਨਣ ਤੇ ਆਪਣੇ ਅੰਦਰ ਝਾਤੀ ਮਾਰ ਕੇ ਆਪਾ ਪਛਾਨਣ ਦੀ ਸੋਚ ਨਾਲ ਆਪਣੇ ਆਪ ਨੂੰ ਸੁਧਾਰ ਸਕੀਦਾ ਹੈ, ਦੁਖਾਂ ਤੋਂ ਛੁਟਕਾਰਾ ਮਿਲ ਸਕਦਾ ਹੈ, ਸਜਾ ਦੀ ਥਾਂ ਇਨਾਮ ਮਿਲਣ ਦੀ ਆਸ ਬਝਦੀ ਹੈ। ਆਪਣਾ ਟੀਚਾ ਪ੍ਰਾਪਤ ਕਰਨ ਦਾ ਰਾਹ ਖੁਲ੍ਹਦਾ ਹੈ।

ਟੀਚਾ ਤਾਂ ਮਨੁੱਖੀ ਆਤਮਾ ਦਾ ਪਰਮ ਆਤਮਾ ਨਾਲ ਮੇਲ ਹੈ ਕਿਉਂਕਿ ਭਾਰਤੀ ਅਧਿਆਤਮਕ ਪਰੰਪਰਾ ਅਨੁਸਾਰ ਆਤਮਾ ਪਰਮਾਤਮਾ ਤੋਂ ਵਿਛੜੀ ਹੋਈ ਹੈ ਤੇ ਉਸ ਨੂੰ ਭੁੱਲ ਬੈਠੀ ਹੈ। ਜੀਵ ਦੇ ਕਰਮਾਂ ਕਰਕੇ ਇਹ ਜਨਮਾਂ ਜਨਮਾਂਤਰਾਂ ਦੇ ਗੇੜ ਵਿੱਚ ਪਈ ਹੋਈ ਹੈ, ਦੁਖੀ ਹੈ।

ਗੁਰੂ ਅਰਜਨ ਦੇਵ ਜੀ ਕਤਿਕ ਦੇ ਮਹੀਨੇ ਬਾਰੇ ਲਿਖੇ ਸ਼ਬਦ ਵਿਚ ਫੁਰਮਾਉਂਦੇ ਹਨ, ਹੋਣਾ ਤਾਂ ਉਹ ਹੀ ਹੈ ਜੋ ਸਾਡੇ ਕਰਮਾਂ ਅਨੁਸਾਰ ਸਾਡੀ ਕਿਸਮਤ ਵਿੱਚ ਹੈ ਪਰ ਜੇ ਖ਼ੁਸ਼ ਕਿਸਮਤੀ ਨਾਲ ਪਰਮਾਤਮਾ ਨਾਲ ਮੇਲ ਹੋਏ, ਉਸਦੀ ਕਿਰਪਾ ਹੋਏ, ਉਹ ਬਖਸ਼ ਕਰੇ ਤਾਂ ਵਿਛੋੜੇ ਦੇ ਬੰਧਨ ਕੱਟੇ ਜਾ ਸਕਦੇ ਹਨ: ਸੁਖ ਅਨੰਦ ਦੇਣ ਦਾ ਸਾਧਨ ਹੋ ਸਕਦਾ ਹੈ।

ਉਹ ਕੱਤਕ ਰਾਹੀਂ ਕਹਿੰਦੇ ਹਨ ਕਿ ਜਿਸ ਤਰ੍ਹਾਂ ਦੇ ਜੀਵ ਕਰਮ ਕਰਦਾ ਹੈ ਉਸ ਤਰ੍ਹਾਂ ਦਾ ਹੀ ਫਲ ਭੋਗਦਾ ਹੈ। ਇਸ ਲਈ ਉਹ ਕਿਸੇ ਹੋਰ ਨੂੰ ਕਸੂਰਵਾਰ ਠਹਿਰਾਉਣ ਜੋਗਾ ਨਹੀਂ। ਉਹ ਜਿਨ੍ਹਾਂ ਸੰਸਾਰਕ ਰੋਗਾਂ ਦਾ ਗ੍ਰਸਿਆ ਹੋਇਆ ਹੈ ਉਹਨਾਂ ਦਾ ਕਾਰਨ ਕੋਈ ਹੋਰ ਨਹੀਂ ਸਗੋਂ ਅਕਾਲ ਪੁਰਖ ਤੋਂ ਬੇਮੁਖ ਹੋ ਜਾਣਾ ਹੈ। ਇਹ ਰੋਗ ਜਨਮਾਂ ਦੇ ਵਿਛੋੜੇ ਦਾ ਵੀ ਹੈ। ਕਿਉਂਕਿ ਕੋਈ ਇਸ ਨੂੰ ਮਿਲਾਉਣ ਲਈ ਵਿਚੋਲਗਿਰੀ ਕਰਨ ਦੇ ਸਮਰਥ ਨਹੀਂ ਸੋ ਜੀਵ ਆਪਣਾ ਰੋਣਾ ਸਦਾ ਕਿਸ ਅਗੇ ਰੋਂਦਾ ਰਹੇ। ਜੀਵ ਸੰਸਾਰਕ ਮਾਇਆ ਦੇ ਭੋਗ ਦੇ ਸੁਖ ਨਹੀਂ ਮਾਣ ਸਕਦਾ। ਵਿਛੋੜੇ ਕਾਰਨ ਮਿੱਠੇ ਵੀ ਕੌੜੇ ਲੱਗਦੇ ਹਨ। ਜੀਵ ਦਾ ਆਪਣਾ ਵੱਸ ਵੀ ਨਹੀਂ ਚੱਲਦਾ ਕਿਉਂਕਿ

ਕਰਮਾਂ ਸੰਦੜਾ ਖੇਤ ਹੈ। ਇਹ ਸੰਜੋਗ-ਵਿਜੋਗ ਧੁਰੋਂ ਹੀ ਲਿਖਿਆ ਆਇਆ ਹੈ। ਜੀਵ ਦੀ ਖ਼ੁਸ਼ ਕਿਸਮਤੀ ਹੋਵੇ ਉਸ ਦਾ ਪਤੀ ਪ੍ਰਮਾਤਮਾ ਨਾਲ ਮੇਲ ਹੋ ਜਾਵੇ ਤਾਂ ਸਭ ਦੁਖ ਦੂਰ ਹੋ ਜਾਂਦੇ ਹਨ, ਵਿਛੋੜੇ ਦਾ ਵੀ। ਇਸ ਲਈ ਉਸਨੂੰ ਪ੍ਰਭੂ ਤੋਂ ਹੀ ਮੰਗ ਮੰਗਣ ਦੀ ਲੋੜ ਹੈ ਕਿ ਤੂੰ ਹੀ ਬੰਧਨ ਕਾਟਨਹਾਰਾ ਹੈਂ ਕਿਰਪਾ ਕਰ :

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ।। -ਕਬੀਰ*

ਬਖ਼ਸ਼ਸ਼ ਮੰਗਣ ਵਾਲੀ ਸੋਚ ਨੂੰ ਬਣਾਉਣ ਦ ਇਕੋ ਸਾਧਨ ਹੈ, ਸਾਧ ਦਾ ਸੰਗ। ਸਾਧੂ ਦੀ ਸੰਗਤ ਨਾਲ ਨਿਰਾਸਾਵਾਦੀ ਸੋਚ ਬਿਨਸ ਜਾਂਦੀ ਹੈ। ਭਾਵੇਂ ਕੋਈ ਜੀਵ ਨੂੰ ਰਬ ਨਾਲ ਮਿਲਾਉਣ ਲਈ ਵਿਚੋਲਗਿਰੀ ਕੋਈ ਨਹੀਂ ਕਰ ਸਕਦਾ ਪਰ ਮਿਲਣ ਦੇ ਰਾਹੇ ਪਾ ਸਕਦਾ ਹੈ ਮਿਲਣ ਦੀ ਜੁਗਤ ਦਸ ਸਕਦਾ ਹੈ। ਬਖ਼ਸ਼ਸ਼ ਦੀ ਆਸ ਬਝ ਸਕਦੀ ਹੈ। ਸਾਧੂ ਦੀ ਸੰਗਤ ਤੋਂ ਹਰ ਪ੍ਰਕਾਰ ਦਾ ਲਾਹਾ ਲੈ ਸਕੀਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ:

***ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ।।***
***ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ।। ਸੋਰਠਿ***

ਭਾਗਵਤ ਵਿਚ ਸਾਧ ਦੇ ਸੰਗ ਦੇ ਸੁਖ ਬਾਬਤ ਲਿਖਿਆ ਹੈ:-

"ਹੈ ਊਧੋ! ਨਾ ਯੋਗ, ਨਾ ਗਿਆਨ ਨਾ ਧਰਮ ਪੁਸਤਕਾਂ ਦਾ ਅਧਿਐਨ, ਨਾ ਤਪ, ਨਾ ਤਿਆਗ, ਨਾ ਦੂਸਰਿਆਂ ਦੀ ਸੇਵਾ, ਨਾ ਦਾਨ, ਨਾ ਪੂਜਾ-ਪਾਠ, ਨਾਵੇਦ-ਪਾਠ, ਨਾ ਤੀਰਥ, ਨਾ ਮਨ ਇੰਦਰੀਆਂ ਦੇ ਦਮਨ ਨਾਲ ਮੈਨੂੰ ਜੀਵ ਇਤਨੀ ਅਸਾਨੀ ਨਾਲ ਪਾ ਸਕਦੇ ਹਨ ਜਿਤਨੀ ਜਲਦੀ ਕਿ ਸਤਿਸੰਗ ਜਾਂ ਸਾਧੂ ਸੰਗ ਕਰਕੇ, ਜਿਸ ਦੇ ਨਾਲ ਸਾਰੇ ਦੂਸਰੇ ਦੁਨੀਆਂ ਦੇ ਅਸਰ ਤੇ ਸੰਸਕਾਰ ਦੂਰ ਹੋ ਜਾਂਦੇ ਹਨ।"

"ਹੇ ਊਧੋ ਜਿਸ ਤਰ੍ਹਾਂ ਕੋਈ ਅਗ ਦੇ ਪਾਸ ਪਹੁੰਚੇ ਤਾਂ ਠੰਢ, ਡਰ ਤੇ ਅੰਧੇਰਾ ਦੂਰ ਹੋ ਜਾਂਦੇ ਹਨ, ਇਸੀ ਤਰ੍ਹਾਂ ਸੰਤਾਂ ਦੇ ਨੇੜੇ ਆਉਣ ਨਾਲ ਪਾਪਾਂ ਦੀ ਸਰਦੀ, ਜਨਮ ਮਰਨ ਦਾ ਭੈ ਤੇ ਅਗਿਆਨਤਾ ਦਾ ਅੰਧੇਰਾ ਦੂਰ ਹੋ ਜਾਂਦਾ ਹੈ। ਜਿਸ ਤਰ੍ਹਾਂ ਪਾਣੀ ਵਿਚ ਡੁਬਦੇ ਨੂੰ ਬੇੜੀ ਸਹਾਰਾ ਦੇ ਕੇ ਬਚਾਂਦੀ ਹੈ, ਏਸ ਤਰ੍ਹਾਂ ਸੰਤ ਸੰਸਾਰ ਸਾਗਰ ਵਿੱਚ ਗੋਤੇ ਖਾਂਦੇ ਜੀਵਾਂ ਦਾ ਸਹਾਰਾ ਹਨ।"

ਗੁਰੂ ਅਰਜਨ ਦੇਵ ਜੀ ਸਾਧ ਸੰਗਤ ਦੀ ਲੋੜ, ਆਪਣਾ ਉਧਾਰ ਕਰਨ ਲਈ ਹਰੀ ਦੀ ਅਰਾਧਨਾ ਕਰਨ ਲਈ ਤੇ ਉਪਾਧੀਆਂ ਮਿਟਾਉਣ ਲਈ ਜ਼ਰੂਰੀ ਸਮਝਦੇ ਹਨ :

***ਸਾਧ ਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ।।***
***ਕਾਮ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ।। -ਗੂਜਰੀ***

ਮਨੁੱਖ ਨੂੰ, ਸਾਧੂ ਕੌਣ ਹੈ? ਕੈਸਾ ਹੈ? ਅਤੇ ਉਸਦੀ ਸੰਗਤ ਕੈਸੀ ਹੈ? ਬਾਰੇ ਸੋਚਣ ਦੀ ਲੋੜ ਹੈ। ਕਿਉਂਕਿ ਇਸ ਦੀ ਪਛਾਣ ਬਿਨਾ ਉਹ ਗ਼ਲਤ ਥਾਂ ਤੇ ਵੀ ਜੁੜ ਸਕਦਾ ਹੈ। ਕੋਈ ਦੰਭੀ ਪਾਖੰਡੀ ਉਸ ਨੂੰ ਠਗ ਵੀ ਸਕਦਾ ਹੈ। ਹੋ ਸਕਦਾ ਹੈ ਭਟਕਿਆ ਹੋਇਆ ਮਨੁੱਖ ਕਿਸੇ ਸ਼ੈਤਾਨ ਨੂੰ ਸਾਧੂ ਸਮਝ ਕੇ ਉਸ ਦੇ ਜਾਲ ਵਿਚ ਫਸ ਕੇ, ਧੋਖਾ ਖਾ ਕੇ ਸੱਚੇ ਸਾਧੂ ਨੂੰ ਸਦਾ ਲਈ ਨਫਰਤ ਕਰਨ ਲੱਗ ਜਾਵੇ।

ਸਾਧੂ ਉਹ ਹੀ ਹੈ ਜਿਸ ਨੇ ਸਾਧਨਾ ਕੀਤੀ ਹੈ ਆਪਣੇ ਆਪ ਨੂੰ ਸਾਧਿਆ ਹੋਇਆ ਹੈ, ਪਰਾਏ ਕਾਰਜ ਨੂੰ ਸਿਧ ਕਰਨ ਵਾਲਾ ਪਰਉਪਕਾਰੀ ਹੈ।

ਭਾਗਵਤ ਦੇ ੧੧ਵੇਂ ਸਕੰਧ ਦੇ ੧੧ਵੇਂ ਅਧਿਆਇ ਵਿਚ ਭਗਵਾਨ, ਊਧੋ ਨੂੰ ਸੰਬੋਧਨ ਕਰਦੇ ਸਾਧ ਦੀ ਪਛਾਣ ਦਸਦੇ ਹਨ ਕਿ ਉਹ ਹਰ ਇੱਕ ਤੇ ਦਇਆ ਕਰਦਾ ਹੈ, ਕਿਸੇ ਨਾਲ ਵੈਰ

ਨਹੀਂ ਰੱਖਦਾ, ਧੀਰਜਵਾਨ 'ਤੇ ਸੱਚਾ ਹੈ, ਮਨ ਕਰਕੇ ਪਵਿੱਤਰ ਹੈ, ਸਮ ਭਾਵ ਰੱਖਣ ਵਾਲਾ ਤੇ ਸਭ ਨੂੰ ਸੁਖ ਪਹੁੰਚਾਉਣ ਵਾਲਾ ਹੈ, ਖਾਹਿਸ਼ਾਂ ਤੋਂ ਅਜ਼ਾਦ ਤੇ ਇੰਦ੍ਰੀਆਂ ਤੇ ਕਾਬੂ ਰੱਖਣ ਵਾਲਾ ਹੈ, ਨਰਮ ਦਿਲ ਤੇ ਉੱਚੇ ਚਾਲਚਨਣ ਵਾਲਾ ਹੈ, ਉਹ ਸੰਜਮੀ ਚੁੱਪ ਸਾਂਤ ਤੇ ਦ੍ਰਿੜ ਹੈ, ਉਸਨੇ ਆਪਣੇ ਆਪ ਨੂੰ ਮੇਰੇ ਅਰਪਨ ਕਰ ਦਿਤਾ ਹੈ, ਹਮੇਸ਼ਾਂ ਮੇਰੇ ਅਲੌਕਿਕ ਗੁਣਾਂ ਦਾ ਚਿੰਤਨ ਕਰਦਾ ਹੈ ਉਸਨੇ ਜਨਮ ਮਰਨ ਤੇ ਫ਼ਤਿਹ ਪਾਈ ਹੈ।

ਗੁਰੂ ਅਰਜਨ ਦੇਵ ਜੀ ਨੇ ਸਚੇ ਸੁੱਚੇ ਸਾਧੂ ਦੀ ਸੰਗਤ ਦੇ ਸੁਖ ਬਾਰੇ ਸੁਖਮਨੀ ਵਿਚ ਫ਼ਰਮਾਇਆ ਹੈ ਕਿ ਸਾਧੂ ਦੀ ਸੰਗਤ ਨਾਲ ਕੀ ਪ੍ਰਾਪਤ ਹੁੰਦਾ ਹੈ। ਸਹਿਜੇ ਹੀ ਸਾਧੂ ਦੀ ਸੰਗਤ ਨਾਲ ਪ੍ਰਾਪਤੀ ਸਾਧੂ ਦੇ ਗੁਣਾਂ ਕਰਕੇ ਹੀ ਹੈ। ਸੁਖਮਨੀ ਦੀ ਸਤਵੀਂ ਅਸਟਪਦੀ ਏਸੇ ਬਾਰੇ ਹੈ ਕਿ ਸਾਧੂ ਦੀ ਸੰਗਤ ਨਾਲ ਪਾਪਾਂ ਰੂਪੀ ਮਲ ਧੁਪਦੀ ਹੈ ਤੇ ਮੁੱਖ ਉਜਲ ਹੁੰਦਾ ਹੈ, ਅਭਿਮਾਨ ਮਿਟਦਾ ਹੈ, ਗਿਆਨ ਪ੍ਰਾਪਤ ਹੁੰਦਾ ਹੈ ਅਤੇ :

***ਸਾਧ ਕੈ ਸੰਗਿ ਬੁਝੈ ਪ੍ਰਭ ਨੇਰਾ।।***
***ਸਾਧ ਸੰਗਿ ਸਭੁ ਹੋਤ ਨਿਬੇਰਾ।।***
***ਸਾਧ ਕੈ ਸੰਗਿ ਪਾਏ ਨਾਮ ਰਤਨੁ।।***
***ਸਾਧ ਕੈ ਸੰਗਿ ਏਕ ਊਪਰਿ ਜਤਨੁ।।***

ਸਾਧ ਦੀ ਸੰਗਤ ਨਾਲ ਆਪ ਵੀ ਉੱਚੇ ਸੁੱਚੇ ਹੋ ਜਾਈਦਾ ਹੈ। ਐਸੇ ਸਾਧੂ ਦੀ ਮਹਿਮਾ ਦਾ ਵੇਦਾਂ ਵਿਚ ਵੀ ਪੂਰਾ ਬਿਆਨ ਨਹੀਂ ਹੈ।

ਗੁਰੂ ਨਾਨਕ ਦੇਵ ਜੀ ਸਤਿਗੁਰੂ ਨੂੰ ਹੀ ਸਾਧ ਮੰਨ ਕੇ ਕਹਿੰਦੇ ਹਨ :

***ਸਾਧੂ ਸਤਿਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨ।।***

ਮਹਾਨ ਕੋਸ਼ ਵਿਚ ਭਾਈ ਜੀ ਲਿਖਦੇ ਹਨ ਕਿ ਸਾਧ ਸੰਗਿਆ ਹੈ ਗੁਰੂ ਨਾਨਕ ਦੇਵ, ਉਹ ਆਪਣੀ ਕਥਨੀ ਦੀ ਪੁਸ਼ਟੀ ਲਈ ਗੁਰੂ ਅਰਜਨ ਦੇਵ ਦੀ ਟੂਕ ਦੇਂਦੇ ਹਨ :

***ਉਤਮ ਸਲੋਕ ਸਾਧ ਕੇ ਬਚਨ।।***

ਐਸੇ ਸਾਧੂ ਦੇ ਉਤਮ ਬਚਨ ਸੁਣਿਆਂ, ਉਹਨਾਂ ਦੀ ਸੰਗਤ ਕਰਿਆਂ, ਉਹਨਾਂ ਦੇ ਉਪਦੇਸ਼ ਗ੍ਰਹਿਣ ਕਰਿਆਂ ਵਾਧੂ ਦੇ ਫ਼ਿਕਰ, ਚਿੰਤਾ ਸੋਚ ਦਾ ਖ਼ਾਤਮਾ ਹੋ ਜਾਂਦਾ ਹੈ। ਮਨੁੱਖ ਨੂੰ ਸਹੀ ਦਿਸ਼ਾ ਮਿਲਦੀ ਹੈ, ਉਹ ਸੁਭਾਗਾ ਹੁੰਦਾ ਹੈ:

***ਸਾਧ ਸੰਗਿ ਜਾ ਕਉ ਹਰਿ ਰੰਗੁ ਲਾਗਾ।।***
***ਧਨੁ ਧਨੁ ਸੋ ਜਨੁ ਪੁਰਖੁ ਸਭਾਗਾ।। -ਕਬੀਰ***

# ਸ ਮੇ ਪ੍ਰਿਯ

ਭਗਵਾਨ ਸ੍ਰੀ ਕ੍ਰਿਸ਼ਨ ਨੇ ਗੀਤਾ ਦੁਆਰਾ ਕੁਰਖੇਤਰ ਦੇ ਮੈਦਾਨ ਵਿੱਚ ਮੋਹ ਦੇ ਅਧੀਨ ਹੋਏ ਅਰਜਨ ਨੂੰ ਹਥਿਆਰ ਸੁਟਣੋ ਰੋਕਿਆ। ਗੀਤਾ, ਮਹਾਭਾਰਤ ਦੇ ਭੀਸ਼ਮ ਪਰਬ ਦਾ ਇੱਕ ਹਿੱਸਾ ਹੈ। ਇਸ ਦੇ ੧੮ ਅਧਿਆਏ ਅਤੇ ੭੦੦ ਸਲੋਕ ਹਨ। ਗੀਤਾ ਕੇਵਲ ਅਰਜਨ ਨੂੰ ਯੁਧ ਕਰਨ ਲਈ ਤਿਆਰ ਕਰਨ ਹਿਤ ਦਿੱਤਾ ਉਪਦੇਸ਼ ਨਹੀਂ। ਇਹ ਉਪਦੇਸ਼ ਮਨੁੱਖ ਮਾਤਰ ਨੂੰ ਬਿਨਾ ਫਲ ਦੀ ਇੱਛਾ ਰੱਖੇ ਕਰਮਯੋਗ ਕਰਨ ਲਈ ਪ੍ਰੇਰਨਾ ਦੇਂਦਾ ਹੈ। ਇਸ ਵਿਚ ਆਤਮਾ-ਪਰਮਾਤਮਾ, ਪਾਪ-ਪੁੰਨ ਦੇ ਵਿਸ਼ੇ ਲਏ ਗਏ ਹਨ। ਇਸ ਵਿਚ ਵਿਸ਼ਵ ਦੀ ਰਚਨਾ ਅਤੇ ਉਸ ਵਿਚ ਮਨੁਖ ਦੀ ਸਥਿਤੀ ਸੰਬੰਧੀ ਦਾਰਸ਼ਨਿਕ ਪ੍ਰਸ਼ਨ ਉਠਾਏ ਗਏ ਹਨ। ਗੀਤਾ ਵਿਚ, ਅਸੀਂ ਕੀ ਹਾਂ, ਸਾਡੇ ਅੰਤਰਮੁਖੀ ਜੀਵਨ ਦੀ ਬਣਤਰ ਕਿਸਤਰ੍ਹਾਂ ਦੀ ਹੈ, ਸਾਡਾ ਜੀਵਨ ਕਿਨ੍ਹਾਂ ਸ਼ਕਤੀਆਂ ਦੇ ਕਾਬੂ ਰਹਿੰਦਾ ਹੈ, ਸਾਡਾ ਫ਼ਰਜ ਕੀ ਹੈ, ਸਾਡਾ ਦੁੱਖਾਂ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ, ਸਾਨੂੰ ਨਿਜੀ ਅਤੇ ਸਮਾਜਕ ਜੀਵਨ ਕਿਵੇਂ ਬਤੀਤ ਕਰਨਾ ਚਾਹੀਦਾ ਹੈ, ਸਾਡੇ ਜੀਵਨ ਦਾ ਨਿਸ਼ਾਨਾ ਕੀ ਹੈ ਅਤੇ ਅਸੀਂ ਉਹ ਕਿਵੇਂ ਪ੍ਰਾਪਤ ਕਰ ਸਕਦੇ ਹਾਂ, ਈਸ਼ਵਰ ਦੇ ਪਿਆਰੇ ਕੌਣ ਹਨ ਆਦਿ ਪ੍ਰਸ਼ਨਾਂ ਦਾ ਉੱਤਰ ਹੈ।

ਕਿਉਂਕਿ ਭਗਵਾਨ ਆਪਣੇ ਭਗਤਾਂ ਦਾ ਪਾਲਣ ਪੋਸ਼ਣ ਤੇ ਸੁਖ ਦਾ ਧਿਆਨ ਆਪ ਰਖਦਾ ਹੈ-ਯੋਗ ਕਛੇਮ ਵਹਾਮਯਹਮ (ਗੀਤਾ) ਜੋ ਵਸਤੂ ਸਾਡੇ ਕੋਲ ਨਹੀਂ ਉਸਦੀ ਪ੍ਰਾਪਤੀ ਕਰਾਉਣਾ ਯੋਗ ਹੈ ਅਤੇ ਜੋ ਸਾਡੇ ਕੋਲ ਹੈ ਉਸ ਦੀ ਪ੍ਰਾਪਤੀ ਕਰਨਾ ਕਛੇਮ ਹੈ। ਇਹ ਦੋਨੋਂ ਕਾਰਜ ਪਰਮਾਤਮਾ ਆਪਣੇ ਭਗਤਾਂ ਲਈ ਨਿਰੰਤਰ ਕਰਦਾ ਰਹਿੰਦਾ ਹੈ ਜੋ ਭਗਤ ਸਦਾ ਹੀ ਇਕਾਗਰ ਚਿਤ ਹੋ ਕੇ ਉਸ ਨੂੰ ਧਿਆਉਂਦੇ ਹਨ। ਸੋ ਉਸੇ ਦਾ ਹੀ ਸਿਮਰਨ ਕਰਨਾ ਚਾਹੀਦਾ ਹੈ। ਭਗਤ ਨਾਮਦੇਵ ਜੀ ਦਾ ਇੱਕ ਸ਼ਬਦ ਹੈ ਕਿ ਮਨੁੱਖ ਨੂੰ ਭੈਰੋਂ, ਭੂਤ, ਸੀਤਲਾ, ਸ਼ਿਵ, ਮਹਾਮਾਈ ਆਦਿ ਦੀ ਪੂਜਾ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਨਾਲ ਉਹਨਾਂ ਵਰਗੇ ਕਰਮ ਕਰਨ ਜੋਗੇ ਰਹੇ ਜਾਈਦਾ ਹੈ ਅਤੇ ਮੁਕਤੀ ਨਹੀਂ ਮਿਲਦੀ। ਮੁਕਤੀ ਲਈ ਸਿਮਰਨ ਜ਼ਰੂਰੀ ਹੈ ਜਿਸ ਦੀ ਤਾਕੀਦ ਗੀਤਾ ਵਿਚ ਵੀ ਕੀਤੀ ਗਈ ਹੈ:

*ਗੁਰਮਤਿ ਰਾਮ ਨਾਮ ਗਹੁ ਮੀਤਾ॥*
*ਪ੍ਰਣਵੈ ਨਾਮਾ ਇਉ ਕਹੈ ਗੀਤਾ॥*

ਭਗਤ ਨਾਮਦੇਵ ਦਾ ਮੀਤ ਹੀ ਭਗਵਾਨ ਦਾ ਸੇਵਕ ਹੈ। ਉਹ ਸੇਵਕ ਕਿਸਤਰ੍ਹਾਂ ਦੇ ਗੁਣਾਂ ਦਾ ਧਾਰਨੀ ਹੋ ਸਕਦਾ ਹੈ, ਬਾਰੇ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ:

*ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ॥*
*ਮਨੁ ਧਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥*

ਐਸਾ ਸੇਵਕ ਈਸ਼ਵਰ ਨੂੰ ਪਿਆਰ ਹੁੰਦਾ ਹੈ।

ਈਸ਼ਵਰ ਕੈਸੇ ਪੁਰਸ਼ਾਂ ਨੂੰ ਪਿਆਰ ਕਰਦਾ ਹੈ, ਬਾਰੇ ਭਗਵਾਨ ਸ੍ਰੀ ਕ੍ਰਿਸ਼ਨ ਨੇ ਗੀਤਾ ਦੇ ਬਾਰ੍ਹਵੇਂ ਅਧਿਆਇ ਵਿੱਚ ਲਿਖਿਆ ਹੈ:

*ਅਦਵੇਸ਼ਟਾ ਸਰਵਭੂਤਾਨਾਂ ਮੰਤਰ ਕਰੁਣ ਏਵ ਚ।*
*ਨਿਰਮਮੋ, ਨਿਰਹੰਕਾਰ, ਸਮ ਦੁਖ ਸੁਖ ਕਸ਼ਮੀ।*
*ਸੰਤੁਸ਼ਟ ਸਤਤੰ, ਯੋਗੀ, ਯਤਾਤਮਾ ਦ੍ਰਿੜ ਨਿਸਚੈ।*
*ਮਇ ਅਰਪਿਤ ਮਨੋ ਬੁਧੀ ਯੋ ਮਦ ਭਗਤ ਸ ਮੇ ਪ੍ਰਿਯ।*

ਉਹ ਪੁਰਸ਼ ਜਿਸ ਦੇ ਮਨ ਵਿਚ ਕਿਸੇ ਪ੍ਰਾਣੀ ਪ੍ਰਤੀ ਈਰਖਾ, ਦਵੈਸ਼ ਨਹੀਂ ਸਗੋਂ ਮਿੱਤਰਤਾ ਤੇ ਕਰੁਣਾ ਦੀ ਯਾਦ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ — ***ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ,*** ਦੀ ਭਾਵਨਾ ਹੈ।

ਸਾਰਿਆਂ ਨਾਲ ਮਿਤਰਤਾ ਜਾਂ ਕਰੁਣਾ ਭਾਵ ਕਾਰਨ ਉਸਦੇ ਮਨ ਵਿਚ ਹੰਕਾਰ ਆ ਸਕਦਾ ਹੈ ਕਿ ਮੈਂ ਕਿਸੇ ਦੀ ਮਦਦ ਕੀਤੀ ਹੈ, ਕਿਸੇ ਦਾ ਕੰਮ ਸਵਾਰਿਆ ਹੈ, ਇਹ ਹੰਕਾਰ ਨਹੀਂ ਆਉਣਾ ਚਾਹੀਦਾ। ਉਸ ਉੱਤੇ ਦੁਖ-ਸੁਖ ਦਾ ਕੋਈ ਅਸਰ ਨਹੀਂ ਹੋਣਾ ਚਾਹੀਦਾ। ਉਹ ਸਮਝੇ ਕਿ ਦੁਖ-ਸੁਖ ਪਰਛਾਵੇਂ ਵਾਂਗ ਹਨ ਜਿਹੜੇ ਸਦਾ ਇੱਕੋ ਜਿਹੇ ਨਹੀਂ ਰਹਿੰਦੇ ਇਹ ਨਾ ਸਦਾ ਤਕਲੀਫ਼ ਦੇਂਦੇ ਹਨ, ਨਾ ਸਦਾ ਖੁਸ਼ੀ ਦੇਂਦੇ ਹਨ।

ਉਹ ਧੀਰਜਵਾਨ ਹੋਵੇ। ਉਹ ਐਵੇਂ ਹੀ ਕਿਸੇ ਦੀ ਗ਼ਲਤੀ ਕਢ ਕੇ ਉਸ ਨੂੰ ਨੁਕਸਾਨ ਪਹੁੰਚਾਉਣ ਦੀ ਸੋਚ ਨਾ ਸੋਚੇ ਸਗੋਂ ਕਿਸੇ ਦੀ ਵੱਡੀ ਤੋਂ ਵੱਡੀ ਗ਼ਲਤੀ ਮਾਫ਼ ਕਰ ਦੇਵੇ।

ਉਹ ਸਦਾ ਸੰਤੁਸ਼ਟ ਰਹੇ ਇਹ ਨਾ ਹੋਵੇ ਕਿ ਅਸੰਤੁਸ਼ਟ ਰਹਿੰਦਾ ਹੋਇਆ ਨਿਰਾਸ ਅਤੇ ਉਦਾਸ ਰਹੇ। ਸੰਤੁਸ਼ਟ ਵਿਅਕਤੀ ਕਿਸੇ ਅਗੇ ਹੱਥ ਨਹੀਂ ਫੈਲਾਏਗਾ। ਉਹ ਕਿਸੇ ਕੋਲੋਂ ਕੁਝ ਮੰਗੇਗਾ ਵੀ ਨਹੀਂ। ਉਹ ਪਰਮਾਤਮਾ ਕੋਲੋਂ ਵੀ ਨਹੀਂ ਮੰਗੇਗਾ, ਉਹ ਯੋਗੀ ਹੋਵੇਗਾ, ਯੋਗ ਦਾ ਅਭਿਆਸ ਕਰਨ ਵਾਲਾ। ਉਸ ਦਾ ਯੋਗ ਜੀਵਨ ਤੋਂ ਮੁਕਤੀ ਪ੍ਰਾਪਤ ਕਰਨ ਲਈ ਨਹੀਂ ਸਗੋਂ ਜੀਵਨ ਨੂੰ ਸੰਪੂਰਨ ਰੂਪ ਵਿੱਚ ਜਿਊਣ ਲਈ ਹੋਵੇਗਾ।

ਉਸਦਾ ਆਪਣੇ ਉਪਰ ਕਾਬੂ ਹੋਵੇਗਾ। ਉਹ ਆਪਣੇ ਮਨ ਅਤੇ ਬੁਧੀ ਦੇ ਆਖੇ ਲਗ ਕੇ ਭਟਕੇਗਾ ਨਹੀਂ ਸਗੋਂ ਉਹ ਉਸ ਦੇ ਹੁਕਮ ਵਿਚ ਰਹਿਣਗੇ। ਇੰਜ ਹੋਵੇਗਾ ਜਿਵੇਂ ਘੋੜੇ ਦੀ ਲਗਾਮ ਉਸ ਦੇ ਹੱਥ ਵਿਚ ਹੋਵੇ। ਉਹ ਪੱਕੇ ਇਰਾਦੇ ਦਾ ਹੋਵੇ, ਇਹ ਨਾ ਹੋਵੇ ਕਿ ਗੰਗਾ ਗਏ ਗੰਗਾ ਰਾਮ, ਜਮਨਾ ਗਏ ਜਮਨਾ ਦਾਸ।

ਉਹ ਮਨ ਅਤੇ ਬੁਧੀ ਨੂੰ ਮੇਰੇ ਤੋਂ ਦੂਰ ਰਹਿਣ ਲਈ ਬਹਾਨੇ ਵਜੋਂ ਨਾ ਵਰਤੇ। ਸਗੋਂ ਮੈਨੂੰ ਅਰਪਨ ਕਰ ਦੇਵੇ। ਕਿਉਂਕਿ ਮਨੁੱਖ ਮਨ ਰਾਹੀਂ ਨਾ ਕੇਵਲ ਸੰਸਾਰ ਨੂੰ ਸਮਝਦਾ ਹੈ ਸਗੋਂ ਪਰਮਾਤਮਾ ਨੂੰ ਵੀ ਸਮਝਦਾ ਹੈ। ਪਰਮਾਤਮਾ ਬਾਰੇ ਧਾਰਨਾਵਾਂ ਮਨ ਰਾਹੀਂ ਹੀ ਬਣਾਈਆਂ ਜਾਂਦੀਆਂ ਹਨ। ਜਿਹੜਾ ਭਗਤ ਉੱਤੇ ਦਿੱਤੇ ਗੁਣਾਂ ਦਾ ਧਾਰਨੀ ਹੈ, ਭਗਵਾਨ ਸ੍ਰੀ ਕ੍ਰਿਸ਼ਨ ਜੀ ਲਿਖਦੇ ਹਨ ਸਾ ਮੇ ਪ੍ਰਿਯ- ਉਹ ਮੈਨੂੰ ਪਿਆਰਾ ਹੈ।

ਏਥੇ ਹੀ ਬੱਸ ਨਹੀਂ ਕੁਛ ਲੋਕ ਦੁਨੀਆਂ ਨੂੰ ਪ੍ਰੇਸ਼ਾਨ ਕਰਦੇ ਹਨ, ਕੁਝ ਦੁਨੀਆਂ ਤੋਂ ਪ੍ਰੇਸ਼ਾਨ ਰਹਿੰਦੇ ਹਨ। ਉਹਨਾਂ ਦਾ ਆਪਣੀਆਂ ਭਾਵਨਾਵਾਂ ਉੱਤੇ ਕਾਬੂ ਨਹੀਂ ਰਹਿੰਦਾ। ਉਹ ਸਭ ਸਥਿਤੀਆਂ ਵਿਚ ਸਮਾਨ ਨਹੀਂ ਰਹਿੰਦੇ। ਨਾ ਉਹ ਸੌਖਿਆਂ ਸਭ ਦੇ ਨੇੜੇ ਆਉਂਦੇ ਹਨ ਨਾ ਸਾਰੇ ਉਹਨਾਂ ਦੇ ਨੇੜੇ ਆਉਂਦੇ ਹਨ। ਐਵੇਂ ਹੀ ਦੂਰੀ ਬਣੀ ਰਹਿੰਦੀ ਹੈ। ਇੰਜ ਲਗਦਾ ਹੈ ਉਹਨਾਂ ਨੂੰ ਨਾ ਸਮੁਚਿਤ ਪਿਆਰ ਮਿਲਦਾ ਹੈ ਨਾ ਉਹ ਪਿਆਰ ਵੰਡਦੇ ਹਨ। ਉਹਨਾਂ ਅੰਦਰ ਖੁਸ਼ੀ, ਗੁੱਸਾ, ਡਰ ਸੰਤੁਲਿਤ ਨਹੀਂ ਹੁੰਦੇ।

ਪਰ ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਵਿਚ ਲਿਖਿਆ ਹੈ ਜਿਹੜੇ ਖੁਸ਼ੀ, ਗੁੱਸੇ ਤੇ ਡਰ

ਤੋਂ ਅਜ਼ਾਦ ਹਨ ਉਹ ਹੀ ਮੈਨੂੰ ਪਿਆਰੇ ਹਨ।

ਭਗਵਾਨ ਦੇ ਪ੍ਰਿਯ ਜਨ ਕਿਸੇ ਤੋਂ ਕੋਈ ਆਸ ਨਹੀਂ ਰਖਦੇ। ਉਹ ਪਵਿੱਤਰ ਹੁੰਦੇ ਹਨ. ਉਹ ਕਾਰਜ ਕੁਸ਼ਲ ਹੁੰਦੇ ਹਨ। ਉਹਨਾਂ ਨੂੰ ਪਰਉਪਕਾਰ ਦੇ ਰਾਹ ਉੱਤੇ ਚਲਦਿਆਂ ਜੇ ਰੁਕਾਵਟਾਂ ਦਾ ਸਾਹਮਣਾ ਕਰਨਾ ਪਵੇ, ਜੇ ਮਾਣ ਸਤਿਕਾਰ ਦੀ ਥਾਂ ਉ ਤੇ ਅਪਮਾਨ ਮਿਲੇ ਤਾਂ ਵੀ ਉਹ ਆਪਣਾ ਰਸਤਾ ਨਹੀਂ ਛਡਦੇ। ਉਹ ਨਿਸ਼ਕਾਮ ਭਾਵ ਨਾਲ ਸੇਵਾ ਕਰਨ ਵਾਲੇ ਹੁੰਦੇ ਹਨ।

ਪ੍ਰਭੂ ਨੂੰ ਪਿਆਰੇ ਉਸ ਦੀ ਬਣਾਈ ਸ੍ਰਿਸ਼ਟੀ ਨੂੰ ਪਿਆਰ ਕਰਦੇ ਹਨ। ਇਸ ਪਿਆਰ ਵਿਚ ਨਾ ਉਹਨਾਂ ਦਾ ਖੇੜਾ ਸ਼ਾਮਲ ਹੁੰਦਾ ਹੈ, ਨਾ ਕੁਮਲਾਹਟ । ਉਹ ਕਿਸੇ ਵਸਤੂ, ਕਿਸੇ ਵਿਅਕਤੀ, ਕਿਸੇ ਘਟਨਾ ਨੂੰ ਲਾਭ ਹਾਨ ਦੀ ਤਕੜੀ ਉੱਤੇ ਨਹੀਂ ਤੋਲਦੇ। ਉਹ ਕਿਸੇ ਤੋਂ ਕੁਝ ਆਸ ਨਹੀਂ ਕਰਦੇ। ਸ਼ੁਭ ਅਸ਼ੁਭ ਉਹਨਾਂ ਵਾਸਤੇ ਕੁਝ ਵੀ ਨਹੀਂ। ਉਹ ਸਮਝਦੇ ਹਨ ਸਭ ਪਰਮਾਤਮਾ ਦੀ ਇੱਛਾ ਤੇ ਪ੍ਰੇਰਨਾ ਅਨੁਸਾਰ ਚੱਲਦਾ ਹੈ। ਉਸ ਕਾ ਹਰ ਵਿਧਾਨ ਕਲਿਆਣਕਾਰੀ ਹੈ।

ਗੀਤਾ ਵਿਚ ਲਿਖਿਆ ਹੈ ਕਿ ਜਿਹੜਾ ਮਨੁੱਖ ਮੈਨੂੰ ਪਿਆਰਾ ਹੈ ਉਸਨੂੰ ਫ਼ਰਕ ਨਹੀਂ ਪੈਂਦਾ ਭਾਵੇਂ ਕੋਈ ਉਸਦੀ ਨਿੰਦਿਆ ਕਰੇ ਭਾਵੇਂ ਪ੍ਰਸੰਸਾ ਕਰੇ। ਨਾ ਇੱਕ ਨਾਲ ਉਹ ਅਪਮਾਨਿਤ ਮਹਿਸੂਸ ਕਰਦੇ ਹਨ ਨਾ ਦੂਜੇ ਨਾਲ ਸਨਮਾਨਿਤ। ਉਹ ਬੋਲ ਬੋਲ ਕੇ ਵਿਕਾਰੀ ਨਹੀਂ ਬਣਦੇ ਉਹ ਮੋਨ ਰਹਿੰਦੇ ਹਨ, ਚੁੱਪ। ਉਹ ਹਰ ਹਾਲ ਵਿੱਚ ਰਾਜੀ ਹਨ ਕਿਉਂਕਿ- ***ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ***- ਗੁਰੂ ਅਰਜਨ। ਮੌਜਾਂ ਉਸਦੀਆਂ ਦਿੱਤੀਆਂ ਹੋਈਆਂ ਹਨ। ਜੀਵ ਉਹ ਹੀ ਕਰਦਾ ਹੈ ਜੋ ਕਰਤਾਰ ਕਰਵਾਉਂਦਾ ਹੈ।

ਉਸਦਾ ਆਪਣਾ ਕੋਈ ਘਰ ਨਹੀਂ ਹੁੰਦਾ ਭਾਵ ਉਹ ਕਿਸੇ ਇੱਕ ਘਰ. ਸਥਾਨ, ਪਰਵਾਰ. ਦੇਸ, ਧਰਮ ਜਾਂ ਸੰਪਰਦਾ ਨਾਲ ਬੱਝਾ ਨਹੀਂ ਹੁੰਦਾ। ਉਹ ਉਹਨਾਂ ਬੰਧਨਾਂ ਤੋਂ ਉਪਰ ਹੁੰਦਾ ਹੈ। ਉਹ ਭਗਤੀ ਯੁਕਤ ਹੁੰਦਾ ਹੈ।

ਸ੍ਰੀ ਕ੍ਰਿਸ਼ਨ ਜੀ ਨੇ ਅੰਤ ਵਿਚ ਕਿਹਾ ਹੈ, ਜਿਸ ਨੇ ਉੱਤੇ ਲਿਖੀ ਪਵਿੱਤਰ ਬੁਧੀਮਤਾ ਦਾ ਅੰਮ੍ਰਿਤ ਗ੍ਰਹਿਣ ਕੀਤਾ ਹੈ। ਜਿਸ ਨੂੰ ਮੇਰੇ ਉੱਤੇ ਸਰਧਾ ਅਤੇ ਭਰੋਸਾ ਹੈ ਉਹ ਸਰਧਾਲੂ ਮੈਨੂੰ ਬੜੇ ਪਿਆਰੇ ਹਨ।

ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਗੀਤਾ ਦੇ ੧੨ਵੇਂ ਅਧਿਆਇ ਵਿਚ ੧੩ ਤੋਂ ੨੦ ਸਲੋਕਾਂ ਵਿਚ ਅੰਕਿਤ ਬਚਨ ਅਜ ਵੀ ਓਨੇ ਹੀ ਅਰਥ ਪੂਰਨ ਹਨ, ਅਜ ਵੀ ਭਗਵਾਨ ਦੇ ਪਿਆਰੇ ਬਣਨ ਲਈ ਸਦ ਗੁਣਾਂ, ਪਿਆਰ, ਤਿਆਗ ਤੇ ਭਗਤੀ ਆਦਿ ਦੀ ਲੋੜ ਹੈ। ਇਹ ਮਾਰਗ ਆਪੇ ਨਹੀਂ ਲਭ ਪੈਂਦਾ। ਇਹ ਕੋਈ ਦਸਦਾ ਹੈ, ਇਸ ਲਈ ਕਿਸੇ ਦੀ ਸਰਨੀ ਪੈਣ ਦੀ ਲੋੜ ਹੁੰਦੀ ਹੈ। ਉਹ ਕੋਈ, ਹੋਰ ਨਹੀਂ, ਨਿਰਗੁਣ ਪ੍ਰਮਾਤਮਾ ਦਾ ਸਰਗੁਣ ਰੂਪ ਹੁੰਦਾ ਹੈ। ਗੀਤਾ ਵਿਚ ਇਸ ਬਾਰੇ ਵੀ ਸਪਸ਼ਟ ਹੈ ਕਿ ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ, ਅਧਰਮ ਫੈਲਦਾ ਹੈ ਉਦੋਂ ਉਦੋਂ ਮੈਂ ਆਪਣੇ ਆਪ ਨੂੰ ਪ੍ਰਗਟ ਕਰਦਾ ਹਾਂ। ਸ੍ਰੀ ਕ੍ਰਿਸ਼ਨ ਤੋਂ ਪਹਿਲਾਂ ਵਿਸ਼ਨੂੰ ਭਗਵਾਨ ਨੇ **ਸੱਤ ਵਾਰ** ਅਵਤਾਰ ਧਾਰਿਆ। ਸ੍ਰੀ ਕ੍ਰਿਸ਼ਨ ਜੀ **੮ਵੇਂ** ਅਵਤਾਰ ਸਨ। ਸੋਲਾਂ ਕਲਾ ਸੰਪੂਰਨ ਅਵਤਾਰ। ਦੇਵ ਨੇਤ ਉਹ ਮਹਾਰਾਜਾ ਉਗਰਸੈਨ ਦੀ ਲੈ ਪਾਲ ਪੁੱਤਰੀ ਮਾਤਾ ਦੇਵਕੀ ਦੀ ਅਠਵੀਂ ਸੰਤਾਨ ਸਨ। ਉਹਨਾਂ ਦਾ ਅਵਤਾਰ ਸ੍ਰੀ ਕ੍ਰਿਸ਼ਨ ਅਸ਼ਟਮੀ ਨੂੰ ਹੋਇਆ।

ਉਸ ਭਗਵਾਨ ਕ੍ਰਿਸ਼ਨ ਦੇ ਕਥਨ, ਸ ਮੇ ਪ੍ਰਿਯ, ਉਹ ਮੈਨੂੰ ਪਿਆਰਾ ਹੈ ਦੇ ਸਾਂਚੇ ਵਿਚ ਆਪਣੇ ਆਪ ਨੂੰ ਢਾਲ ਕੇ ਅੱਜ ਵੀ ਭਗਤ ਆਪਣੇ ਆਪ ਬਾਰੇ ਸਹੀ ਮੁਲਾਂਕਣ ਕਰ ਸਕਦੇ ਹਨ।

# ਸਜਣ ਸੇਈ

ਮਿੱਤਰ, ਸਨੇਹ ਕਰਨ ਵਾਲੇ ਨੂੰ ਆਖਿਆ ਜਾਂਦਾ ਹੈ। ਚਾਣਕ ਨੇ ਆਪਣੇ ਸੂਤਰਾਂ ਵਿੱਚ ਮਿੱਤਰ ਦਾ ਲਛਣ ਵਰਨਣ ਕੀਤਾ ਹੈ:

*ਅਪਤਸੁ ਸਨੇਹ ਸੰਯੁਕਤ ਮਿਤੱਰਮ*

ਮਿੱਤਰ ਜ਼ਰੂਰੀ ਨਹੀਂ ਆਪਸ ਵਿਚ ਖ਼ੂਨ ਦਾ ਰਿਸ਼ਤਾ ਰਖਦੇ ਹੋਣ, ਸੱਕੇ ਸੰਬੰਧੀ ਹੋਣ ਇੱਕੋ ਉਮਰ ਦੇ ਹੋਣ, ਇੱਕੋ ਆਰਥਕ ਪਧਰ ਦੇ ਹੋਣ ਤੇ ਇੱਕੋ ਜਿੰਨੀ ਸਮਝ ਸੂਝ ਦੇ ਮਾਲਕ ਹੋਣ।

ਮਿੱਤਰ ਦਾ ਰਿਸ਼ਤਾ ਇੱਕ ਦੂਜੇ ਨਾਲ ਗੁਣਾਂ ਦੀ ਸਾਂਝ ਦਾ ਰਿਸ਼ਤਾ ਹੈ। ਇੱਕ ਦੂਜੇ ਦੇ ਕੰਮ ਆਉਣ ਦਾ ਰਿਸ਼ਤਾ ਹੈ ਤੇ ਦੁਖ ਸੁਖ ਦੇ ਭਾਈਵਾਲ ਹੋਣ ਦਾ ਰਿਸ਼ਤਾ। ਕਈ ਵਾਰ ਤਾਂ ਜਿਥੇ ਰਿਸ਼ਤੇਦਾਰ ਸਾਥ ਦੇਣੋ ਕੰਨੀ ਕਤਰਾਉਂਦੇ ਹਨ ਉਥੇ ਦੋਸਤ ਕੰਡ ਨਹੀਂ ਲੱਗਣ ਦਿੰਦੇ।

ਰਿਸ਼ਤੇਦਾਰੀ ਜਨਮ ਨਾਲ ਜੁੜ ਜਾਂਦੀ ਹੈ। ਧਾਰਿਮਕ ਸਾਂਝ ਵੀ ਪਿਤਾ ਪੁਰਖ ਵਿਸ਼ਵਾਸ ਕਰਕੇ ਪੈਦਾ ਹੋ ਜਾਂਦੀ ਹੈ। ਆਪਣੇ ਘਰ ਪਰਵਾਰ ਕਰਕੇ, ਉਸ ਦੀ ਅਮੀਰੀ ਗ਼ਰੀਬੀ ਤੇ ਗੁਣਾਂ-ਦੋਸ਼ਾਂ ਨਾਲ ਨਾਤਾ ਵੀ ਬਣ ਜਾਂਦਾ ਹੈ ਪਰ ਮਿੱਤਰਤਾ ਸਮੇਂ ਨਾਲ ਵਿਕਸਿਤ ਹੁੰਦੀ ਹੈ।

ਮਿੱਤਰ ਪਹਿਲਾਂ ਓਪਰਾ ਵਿਅਕਤੀ ਹੁੰਦਾ ਹੈ। ਉਹ ਗਲੀ ਗੁਆਂਢ ਵਿੱਚ ਰਹਿੰਦਾ ਹੈ ਉਸ ਨਾਲ ਸਹਿਪਾਠੀ ਹੋਣ ਦੀ ਜਾਂ ਮਿੱਤਰ ਦਾ ਮਿੱਤਰ ਹੋਣ ਕਾਰਨ ਜਾਣ ਪਛਾਣ ਹੁੰਦੀ ਹੈ। ਹੌਲੀ ਹੌਲੀ ਤਾਲ ਮੇਲ ਤੇ ਮੇਲ ਮਿਲਾਪ ਵਧਣ ਨਾਲ ਇਹ ਵਧਦੀ ਜਾਂਦੀ ਹੈ।

ਘਰਾਂ ਵਿਚ ਵੀ ਕਈ ਵਾਰ ਇੱਕੋ ਜਿੰਨੀ ਰਿਸ਼ਤੇ ਦੀ ਸਾਂਝ ਦੇ ਬਾਵਜੂਦ ਮਿੱਤਰਤਾ ਵਖਰੇ ਵਖਰੇ ਪੱਧਰ ਦੀ ਹੁੰਦੀ ਹੈ ਜਿਸ ਕਰਕੇ ਸਨੇਹ ਭਾਵਨਾ ਦਾ ਫ਼ਰਕ ਰਹਿੰਦਾ ਹੈ।

ਕਿਸੇ ਤਰ੍ਹਾਂ ਵੀ ਜਦ ਮਿੱਤਰ ਬਣ ਜਾਂਦੇ ਹਨ ਤਾਂ ਉਹ ਚਰਚਾ ਦਾ ਵਿਸ਼ਾ ਵੀ ਬਣ ਜਾਂਦੇ ਹਨ, ਲੋਕ ਉਹਨਾਂ ਦੀਆਂ ਮਿਸਾਲਾਂ ਦੇਂਦੇ ਹਨ। ਉਹ ਵੀ ਆਪਸ ਵਿਚ ਇੱਕ ਦੂਜੇ ਤੋਂ ਜਾਨਾਂ ਵਾਰ ਸਕਦੇ ਹਨ। ਬਹੁਤ ਵਾਰੀ ਮਿਤੱਰਤਾ ਦਾ ਮੁੱਢ ਬਾਲ-ਸਖਾਈ ਹੋਣ ਤੋਂ ਬਝਦਾ ਹੈ ਜਿਸ ਦੀ ਇਤਿਹਾਸਕ ਮਿਸਾਲ ਭਗਵਾਨ ਕ੍ਰਿਸ਼ਨ ਜੀ ਤੇ ਸੁਦਾਮੇ ਦੀ ਹੈ।

ਇਕ ਵਾਰ ਸ੍ਰੀ ਭੈਣੀ ਸਾਹਿਬ ਪੰਡਤ ਗੋਪਾਲ ਸਿੰਘ ਜੀ ਨੂੰ ਮਿਲਣ ਗਿਆਂ ਸਹਿਜੇ ਹੀ ਮਿੱਤਰ ਦੀ ਗੱਲ ਹੋਈ ਤਾਂ ਉਹਨਾਂ ਨੇ ਰਜਬ ਦੇ ਦੋਹਰੇ ਰਾਹੀਂ ਮਿੱਤਰਤਾ ਦੀ ਸਾਂਝ ਦੇ ਤੱਤ ਦੱਸੇ :

*ਆਸ਼ਾ, ਇਸ਼ਟ, ਉਪਾਸਨਾ, ਖਾਨ, ਪਾਨ, ਪਹਿਰਾਨ।*
*ਰਜਬ ਇਹ ਜਬ ਖਟ ਮਿਲੇ ਤਬ੍ਹੀ ਮਿੱਤਰਤਾ ਜਾਣ।*

ਮਿੱਤਰਤਾ ਕੇਵਲ ਇਕੱਠੇ ਤੁਰਨ, ਇਕੱਠੇ ਕੰਮ ਕਾਰ ਕਰਨ, ਇੱਕ ਧੜੇ ਵਿਚ ਹੋਣ ਜਾਂ ਇੱਕ ਦੂਜੇ ਦੇ ਹੱਕ ਦੀ ਗੱਲ ਕਰਨ ਨਾਲ ਨਹੀਂ ਹੁੰਦੀ। ਮਿੱਤਰਤਾ ਸਾਂਝ ਹੈ, ਗੁਣਾਂ ਕੇਰੀ।

ਗੁਣਾਂ ਦੀ ਸਾਂਝ ਦਾ ਇੱਕ ਤੱਤ ਹੈ ਆਸ਼ਾ। ਜੇ ਆਸ਼ਾ ਰਲਦਾ ਹੈ ਉਦੇਸ਼ ਇੱਕੋ ਹੈ ਤਾਂ ਇਕੋ ਦਿਸ਼ਾ ਵਿਚ ਚਲਣ ਦਾ ਰਾਹ ਨਿਕਲਦਾ ਹੈ। ਜੇ ਇੱਕ ਧਰਮ ਭਾਵਨਾ ਵਾਲਾ ਹੈ ਦੂਸਰਾ ਧਰਮ

ਵਿਰੋਧੀ, ਇੱਕ ਦਾ ਆਸ਼ਾ ਲੋਕ ਭਲਾਈ ਕਰਨਾ ਹੈ ਦੂਸਰੇ ਦਾ ਬੁਰਾਈ, ਇਕ ਪਰਮਾਰਥੀ ਹੈ, ਦੂਜਾ ਸੁਆਰਥੀ, ਇੱਕ ਸਖੀ ਹੈ ਦੂਜਾ ਸੂਮ, ਇਕ ਸੇਵਾ ਭਾਵਨਾ ਰੱਖਦਾ ਹੈ ਦੂਜਾ ਨਹੀਂ ਤਾਂ ਦੋਹਾਂ ਦੀ ਮਿੱਤਰਤਾ ਨਹੀਂ ਹੋ ਸਕਦੀ।

ਏਸੇ ਤਰ੍ਹਾਂ ਇਸ਼ਟ ਦੀ ਗੱਲ ਹੈ। ਕੋਈ ਦੇਹਧਾਰੀ ਗੁਰੂ ਉੱਤੇ ਸ਼ਰਧਾ ਰਖਦਾ ਹੈ, ਕੋਈ ਦੇਵੀ ਦੇਵਤਿਆਂ ਉੱਤੇ ਭਰੋਸਾ ਰੱਖਾ ਹੈ, ਕੋਈ ਮੜੀ ਮਸਾਣਾਂ ਨਾਲ ਜੁੜਿਆ ਹੋਇਆ ਹੈ, ਕੋਈ ਗ੍ਰੰਥ ਨਾਲ, ਉਹਨਾਂ ਦੀ ਆਪਸੀ ਦੋਸਤੀ ਨਹੀਂ ਹੋ ਸਕਦੀ।

ਇੱਕ ਦੂਜੇ ਦਾ ਉਪਾਸਨਾ ਜਾਂ ਪੂਜਾ ਪਧਤੀ ਦਾ ਤ੍ਰੀਕਾ ਹੁੰਦਾ ਹੈ। ਕੋਈ ਭਜਨ ਬੰਦਗੀ ਕਰਦਾ ਹੈ, ਜਪ-ਪ੍ਰਯੋਗ ਵਿਚ ਹਿੱਸਾ ਲੈਂਦਾ ਹੈ। ਕੋਈ ਖਾਨਗਾਹੀਂ ਦੀਵਾ ਬਾਲਦਾ ਹੈ, ਕੋਈ ਧੂਪ ਦੀਪ ਕਰਦਾ ਹੈ, ਆਰਤੀ ਕਰਦਾ ਹੈ ਜਾਂ ਪੂਜਾ ਪਾਠ ਅਖੰਡ ਪਾਠ ਆਦਿ ਕਰਦਾ ਕਰਾਉਂਦਾ ਹੈ ਤੇ ਮੱਥਾ ਟੇਕਦਾ ਹੈ। ਜੇ ਉਪਾਸਨਾ ਪਧਤੀ ਇੱਕ ਨਹੀਂ ਤਾਂ ਆਪਸੀ ਸਾਂਝ ਬਣਨੀ ਸੰਭਵ ਨਹੀਂ।

ਖਾਧ ਖ਼ੁਰਾਕ ਦੀ ਸਾਂਝ ਵੀ ਦੋਸਤੀ ਬਣਾਉਂਦੀ ਜਾਂ ਵਿੱਥ ਪੈਦਾ ਕਰਦੀ ਹੈ। ਇੱਕ ਪਾਸੇ ਉਹ ਵਿਅਕਤੀ ਜਿਹੜਾ ਮਾਸ ਮੱਛੀ ਖਾਣ ਵਾਲਿਆਂ ਦੇ ਨੇੜੇ ਨਹੀਂ ਲੱਗਦਾ। ਅੰਡੇ, ਮੱਛੀ ਉਸ ਲਈ ਅਭਖ ਖਾਣਾ ਹੈ। ਉਹ ਸੁੱਚ ਪਵਿੱਤਰਤਾ ਵਿੱਚ ਵਿਸ਼ਵਾਸ਼ ਰਖਦਾ ਹੈ, ਜਹਾਂ ਤਹਾਂ ਦਾ ਪ੍ਰਸਾਦ ਨਹੀਂ ਛਕਦਾ, ਜੂਠ ਨੂੰ ਨਾਪਸੰਦ ਕਰਦਾ ਹੈ, ਇਸੇ ਕਰਕੇ ਉਹ ਵਿਆਹ ਸ਼ਾਦੀਆਂ ਸਮੇਂ ਜਾਂ ਹੋਟਲਾਂ ਦੁਕਾਨਾਂ ਉੱਤੇ ਨਹੀਂ ਖਾਂਦਾ। ਉਸ ਦੀ ਦੋਸਤੀ ਜਿਥੇ ਮਰਜੀ, ਜਿਹੋ ਜਿਹਾ ਮਰਜੀ, ਖਾਣ ਵਾਲੇ ਨਾਲ ਨਹੀਂ ਹੋ ਸਕਦੀ। ਸੁੱਚ ਪਵਿਤਰਤਾ ਨਾਲ ਖਾਣਾ ਖਾਣ ਵਾਲਾ ਵਿਅਕਤੀ ਤਾਮਸੀ ਦੀ ਥਾਂ ਸਾਤਵਿਤ ਖਾਣ ਚੰਗਾ ਸਮਝਦਾ ਹੈ। ਉਹ ਮਲਕ ਭਾਗੋ ਦੇ ਪੂੜਿਆਂ ਨਾਲੋਂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਪਸੰਦ ਕਰਦਾ ਹੈ। ਉਸ ਦੀ ਇਸ ਤੋਂ ਉਲਟ ਖਾਣ ਪਾਣ ਵਾਲੇ ਨਾਲ ਦੋਸਤੀ ਕਿਵੇਂ ਹੋਵੇ?

ਪਹਿਰਾਵਾ ਵੀ ਮਨੁੱਖ ਦੀ ਪਛਾਣ ਹੈ, ਦੋਸਤੀ ਦਾ ਸਾਂਝਾ ਤੱਤ ਹੈ। ਸਾਧੂ ਬਿਰਤੀ ਵਾਲੇ ਭੜਕਾਊ, ਨੰਗੇਜ ਪ੍ਰਗਟ ਕਰਨ ਵਾਲੇ ਕਪੜਿਆਂ ਨੂੰ ਨਾਪਸੰਦ ਕਰਦੇ ਹਨ। ਉਹਨਾਂ ਦੀ ਉਸ ਤਰ੍ਹਾਂ ਦੇ ਵਿਅਕਤੀਆਂ ਨਾਲ ਸਾਂਝ ਕੋਈ ਨਹੀਂ।

ਆਪਸ ਵਿੱਚ ਧਾਰਮਿਕ ਮਤਭੇਦ, ਖਾਣ ਪੀਣ ਦੀ ਵਿੱਥ, ਪਹਿਰਾਵੇ ਦੀ ਦੂਰੀ ਹੋਣ ਦੇ ਬਾਵਜੂਦ ਕਈ ਵਾਰ ਆਪਸ ਵਿਚ ਇਕੱਠੇ ਰਹੀਦਾ ਹੈ। ਇੱਕੋ ਅਦਾਰੇ ਵਿਚ ਕੰਮ ਕਰੀਦਾ ਹੈ। ਕੰਮਾਂ ਕਾਰਾਂ ਵਿਚ ਲੈਣ ਦੇਣ ਹੁੰਦਾ ਹੈ ਫਿਰ ਵੀ ਦੋਸਤੀ ਨਹੀਂ ਬਣਦੀ। ਕਈ ਵਾਰ ਲਗਦਾ ਤਾਂ ਹੈ ਕਿ ਦੋਸਤ ਹਨ ਅਤੇ ਲੋਕ ਵੀ ਕਹਿੰਦੇ ਹਨ ਕਿ ਉਹ ਬੜੇ ਪੱਕੇ ਦੋਸਤ ਹਨ। ਪਰ ਇੰਜ ਹੁੰਦਾ ਨਹੀਂ। ਬੱਸ ਵਕਤੀ ਤੌਰ ਤੇ ਸਾਂਝ ਹੁੰਦੀ ਹੈ।

ਕਿਸੇ ਕੋਲ ਕੰਮ ਕਰੀਦਾ ਹੈ, ਕਿਸੇ ਕੋਲੋਂ ਕੰਮ ਕਰਵਾਈਦਾ ਹੈ। ਇੱਕ ਦੂਜੇ ਉੱਤੇ ਇਤਬਾਰ ਕਰਦੇ ਨਜ਼ਰ ਆਈ ਦਾ ਹੈ ਪਰ ਜੇ ਕੰਮਾਂ ਵਿਚ ਦੇਣ ਲੈਣ ਦਾ ਅੱਗਾ ਪਿੱਛਾ ਹੋ ਜਾਏ, ਸਾਂਝ ਟੁੱਟਦਿਆਂ ਦੇਰ ਨਹੀਂ ਲਗਦੀ। ਕਿਸੇ ਕੰਮ ਵਿਚ ਸੁਆਰਥ ਟਕਰਾ ਜਾਣ ਇੱਕ ਦੀ ਥਾਂ ਕੰਮ ਦੂਜੇ ਨੂੰ ਮਿਲ ਜਾਏ ਤਾਂ ਅੰਦਰ ਕੁੜਤਣ ਪੈਦਾ ਹੋ ਜਾਂਦੀ ਹੈ। ਆਰਥਕ ਪਖੋਂ ਤਾਂ ਕਈ ਵਾਰ ਕੰਮਾਂ ਵਿਚ ਇਕ ਦੂਜੇ ਦੀਆਂ ਜੜ੍ਹਾਂ ਕੱਟਣ ਤੱਕ ਜਾਈਦਾ ਹੈ। ਆਪਣੇ ਆਪ ਨੂੰ ਚੰਗਾ ਸਾਬਤ ਕੀਤਾ ਜਾ ਸਕੇ ਇਸ ਲਈ ਦੂਸਰੇ ਨੂੰ ਮਾੜਾ ਸਾਬਤ ਕਰੀਦਾ ਹੈ। ਇਸ ਲਈ ਸਾਲਾਂ ਪੁਰਾਣੀ ਸਾਂਝ ਤੇ ਰਿਸ਼ਤੇਦਾਰੀ ਦੀ ਪਰਵਾਹ ਨਹੀਂ ਕਰੀਦੀ। ਕਿਉਂਕਿ ਸਾਂਝ ਗੁਣਾਂ ਕਰਕੇ ਨਹੀਂ, ਸੰਸਾਰਕ

ਮਜ਼ਬੂਰੀ ਕਰਕੇ ਜਾਂ ਸੁਆਰਥ ਕਰਕੇ ਹੁੰਦੀ ਹੈ। ਕੱਚੀ ਯਾਰੀ ਟੁੱਟ ਜਾਂਦੀ ਹੈ।

ਜਿਥੇ ਪੱਕੀ ਯਾਰੀ ਹੁੰਦੀ ਹੈ ਦੋਸਤੀ ਹੁੰਦੀ ਹੈ ਉਥੇ ਦੂਜੇ ਤੇ ਆਪਾ ਵਾਰੀ ਦਾ ਹੈ ਤੇ :

***ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ।।***

***–ਦਸਮ ਪਾਤਸ਼ਾਹ***

ਲਗਦਾ ਹੈ।

ਮਿੱਤਰਾਂ ਦੀ ਸਾਂਝ ਤਾਂ ਸੁਆਰਥ ਦੀ ਨਹੀਂ ਦੂਜੇ ਦੇ ਭਲੇ ਦੀ ਹੈ, ਉਸ ਦੇ ਕੰਮ ਆਉਣ ਦੀ। ਮਿੱਤਰ ਨੇ ਆਪਣਾ ਗੁਆ ਕੇ ਵੀ ਮਿੱਤਰ ਦਾ ਸੁਆਰਨਾ ਹੁੰਦਾ ਹੈ। ਉਸਨੂੰ ਆਪਣਾ ਪਰਬਤ ਜਿੱਡਾ ਦੁੱਖ ਤੀਲੇ ਵਾਂਗ ਲਗਣਾ ਚਾਹੀਦਾ ਹੈ ਅਤੇ ਮਿੱਤਰ ਦਾ ਤੀਲੇ ਜਿੰਨਾਂ ਦੁੱਖ ਪਹਾੜ ਵਾਂਗ ਲਗਣਾ ਚਾਹੀਦਾ ਹੈ। ਸੱਚੀ ਮਿੱਤਰਤਾ ਦੀ ਮੰਗ ਹੈ ਕਿ ਬਿਪਤਾ ਵੇਲੇ ਮਿੱਤਰ ਦੀ ਮਦਦ ਕੀਤੀ ਜਾਏ। ਭਾਈ ਕਾਨ੍ਹ ਸਿੰਘ ਨਾਭਾ ਨੇ ਮੀਤ ਕਹਾਉਣ ਵਾਲੇ ਮਨੁੱਖ ਸੰਬੰਧੀ ਇਕ ਕਬਿੱਤ ਦੇ ਕੇ ਦੱਸਿਆ ਹੈ ਕਿ ਮਿੱਤਰ ਕਿਸਤਰ੍ਹਾਂ ਦਾ ਹੋਵੇ:

*ਮੀਤ ਕੋ ਕਹਾਇ ਪਰੇ ਦੁਖ ਨ ਸਹਾਇ ਕਰੈ*<br>
*ਜਾਨਿਯੈ ਨ ਮੀਤ ਤਾਂ ਕੋ ਪਾਤਕੀ ਸੋ ਭਾਰੀ ਹੈ।*<br>
*ਨਿਜ ਦੁਖ ਮੇਰੁ ਕੈਸੋ ਜਾਨ ਹੈ ਤਿਨੂਕਾ ਤੁੱਲ,*<br>
*ਮਿੱਤਰ ਦੁਖ ਤਿਨਕਾ ਸੋ ਮੇਰੁ ਤੇ ਅਪਾਰੀ ਹੈ।*<br>
*ਕੁਪਥ ਮਿਟਾਵੈ ਔਰ ਸੁਪਥ ਲਗਾਵੈ*<br>
*ਅਵਗੁਨਨ ਦੁਰਾਵੈ ਪ੍ਰਗਟਾਵੈ ਗੁਨਕਾਰੀ ਹੈ।*<br>
*ਲੇਤ ਦੇਤ ਸ਼ੰਕ ਨ ਬਿੱਪਤ ਮੇ ਸਨੇਹੀ ਚੌਨੋ,*<br>
*ਐਸੋ ਜੌ ਨਾ ਮੀਤ ਤਾਂ ਕੋ ਸੀਸ ਡਾਰ ਤਾਰੀ ਹੈ। –ਮਹਾਨ ਕੋਸ਼*

ਜਿਹੜੇ ਮਿੱਤਰ ਦੇ ਬਾਣੇ ਵਿਚ ਮਿਤਰ ਨਹੀਂ ਹੁੰਦੇ ਉਹ ਕਿਸਤਰ੍ਹਾਂ ਦੇ ਹੁੰਦੇ ਹਨ, ਬਾਰੇ ਲਿਖਿਆ ਹੈ :

*ਮੁਖ ਪੈ ਮਧੁਰ ਅਰ ਪੀਠ ਪੈ ਨਿਠੁਰ ਬੋਲੈ*<br>
*ਊਪਰ ਤੇ ਆਦਰ ਹੀਯੇ ਮੇ ਕੁਟਲਾਈ ਹੈ।*<br>
*ਸਦਾ ਹੀ ਸੁਹਿਤ ਕੋ ਨ ਮਿਤ ਕੋ ਮਨਾਵੇ ਹਿਤ*<br>
*ਦੀਖਤ ਸਨੇਹੀ ਰਹੈ ਦਾਵ ਕੋ ਤਕਾਈ ਹੈ।*<br>
*ਲੋਭੀ ਔਰ ਲੰਪਟ ਕੁਹਠੀ ਬਾਕ ਦਲੀ ਛਲੀ,*<br>
*ਭਲੀ ਭਾਂਤਿ ਵਾਂਕੀ ਗਤਿ ਪਾਸ ਕੀ ਸੀ ਗਾਈ ਹੈ।*<br>
*ਮੁਢ ਹੋ ਨਰੇਸ਼, ਮੀਤ ਕੁਟਿਲ, ਛਨਾਰਿ ਨਾਰਿ,*<br>
*ਚੌਏ ਸਠ ਸੇਵਕ ਤੇ ਹੋਤ ਨ ਭਲਾਈ ਹੈ। –ਮਹਾਨ ਕੋਸ਼*

ਐਸੇ ਦੋਸਤਾਂ ਨੂੰ ਗੁਰਬਾਣੀ ਵਿਚ ਮਨਮੁਖ ਵੀ ਲਿਖਿਆ ਗਿਆ ਹੈ ਉਹਨਾਂ ਨਾਲ ਸੱਚਾ ਸੁੱਚਾ ਵਿਅਕਤੀ ਵੀ ਦੋਸਤੀ ਨਹੀਂ ਨਿਭਾਅ ਸਕਦਾ ਕਿਉਂਕਿ ਦੋਸਤੀ ਇੱਕ ਪਾਸੜ ਹੋ ਹੀ ਨਹੀਂ ਸਕਦੀ। ਇਸ ਦਾ ਨਤੀਜਾ ਇਹ ਹੈ :

***ਮਨਮੁਖ ਸੇਤੀ ਦੋਸਤੀ ਥੋੜੜਿਆਂ ਦਿਨ ਚਾਰਿ।।***<br>
***ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ***<br>
***ਇਤੁ ਦੋਸਤੀ ਚਲਨਿ ਵਿਕਾਰ।। ਮਹਲਾ ੩***

ਸਤਿਗੁਰੂ ਨਾਨਕ ਦੇਵ ਜੀ ਮਿੱਤਰ ਦੇ ਮਿੱਤਰ ਨੂੰ ਕੰਮ ਆਉਣ ਵਾਲੇ ਗੁਣ ਨੂੰ, ਉਸ ਦੇ ਬਾਂਹ ਬੇਲੀ ਬਣਨ ਦੇ ਗੁਣ ਨੂੰ, ਵੱਡਾ ਸਮਝਦੇ ਹਨ। ਬਾਣੀ ਵਿਚ ਲਿਖਿਆ ਹੈ:

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥*

ਮਿੱਤਰ ਦੇ ਦੁਖ ਸੁਖ ਵਿਚ ਸਹਾਈ ਹੋਣ ਵਾਲੇ ਮਿੱਤਰ ਆਮ ਨਹੀਂ ਮਿਲਦੇ। ਫ਼ਰੀਦ ਜੀ ਦਾ ਕਹਿਣਾ ਹੈ ਕਿ ਗੱਲੀ ਬਾਤੀ ਮਿੱਤਰ ਅਖਵਾਉਣ ਵਾਲਿਆਂ ਦੀ ਕੀ ਕਮੀ। ਪਰ ਇੱਕ ਵੀ ਸੱਚਾ ਮਿੱਤਰ ਲਭਣਾ ਹੋਵੇ ਤਾਂ ਨਹੀਂ ਲਭਦਾ। ਏਸੇ ਕਰਕੇ ਚਿੰਤਾ ਲਗੀ ਰਹਿੰਦੀ ਹੈ ਤੇ ਗਿਲੇ ਗੋਹੇ ਵਾਂਗ ਧੁਖੀਦਾ ਹੈ :

*ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨਾ ਲਹਾਂ॥*
*ਧੁਖਾਂ ਜਿਉਂ ਮਾਲੀਹ ਕਾਰਣਿ ਤਿੰਨਾ ਮਾ ਪਿਰੀ॥*

ਮਿੱਤਰਾਂ ਦੀ ਆਪਸੀ ਗੁਣਾਂ ਦੀ ਸਾਂਝ ਹੀ ਤਾਂ ਮਿੱਤਰ ਭਾਵ ਪੈਦਾ ਕਰਦੀ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਇਸ ਸਾਂਝ ਬਾਰੇ ਇੰਜ ਆਇਆ ਹੈ :

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*
*ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*

ਸੰਸਾਰਕ ਦੋਸਤਾਂ ਨੂੰ ਦੁਸ਼ਮਨਾਂ ਵਿਚ ਬਦਲਣ ਵਿਚ ਮਨੁੱਖ ਦਾ ਹੰਕਾਰ ਹਿੱਸਾ ਪਾਉਂਦਾ ਹੈ। ਜੇ ਕੋਈ ਕਹੇ ਮੈਂ ਵੱਡਾ ਹਾਂ, ਮੈਂ ਸਿਆਣਾ ਹਾਂ, ਮੈਂ ਸਮਰਥ ਹਾਂ ਤੇ ਉਸਦੇ ਮਿੱਤਰਚਾਰੇ ਤੇ ਇਸ ਤਰ੍ਹਾਂ ਦਾ ਅਸਰ ਹੁੰਦਾ ਹੈ :

*ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸਤੀਰਨਹਿ॥ ਮਹਲਾ ੩*

ਕੋਈ ਮਿੱਤਰ ਐਸਾ ਹੁੰਦਾ ਹੈ ਜਿਸ ਬਾਰੇ ਇਹ ਕਹਿਣ ਤੇ ਜੀਅ ਕਰਦਾ ਹੈ :

*ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ॥*
*ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ॥ ਮਹਲਾ ੫*

ਜਿਹੜਾ ਮਿੱਤਰ ਕਿਸੇ ਦਾ ਚਿੱਤ ਨਹੀਂ ਦੁਖਾਉਂਦਾ ਉਸ ਨਾਲ ਆਪਣੀ ਸਾਂਝ ਪੱਕੀ ਰਖਣ ਵਾਸਤੇ ਕਹਿਣਾ ਬਣਦਾ ਹੈ :

*ਜੋ ਤੂ ਮਿਤ੍ਰੁ ਅਸਾਡੜਾ ਹਿਕੁ ਭੋਰੀ ਨਾ ਵੇਛੋੜਿ॥*
*ਜੀਉ ਮਹਿੰਜਾ ਤਉ ਮੋਹਿਆ ਕਦ ਪਸੀ ਜਾਨੀ ਤੋਹਿ॥ -ਮਹਲਾ ੫*

ਸੰਸਾਰਕ ਦੋਸਤ, ਸੱਚੇ ਦੋਸਤ ਤੱਕ ਪਹੁੰਚਣ ਦਾ ਪੜਾ ਹਨ। ਸੱਚਾ ਮਿੱਤਰ ਤਾਂ ਉਹ ਹੈ ਜਿਸ ਬਾਰੇ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :

*ਮੀਤ ਸਖੇ ਕੇਤੇ ਜਗ ਮਾਹੀ॥*
*ਬਿਨੁ ਗੁਰ ਪਰਮੇਸਰ ਕੋਈ ਨਾਹੀ॥ -ਮਹਲਾ ੧*

ਜੋ ਕਰਤਾ ਪੁਰਖ ਸੁਜਾਣ ਹੀ ਸਦਾ ਸਾਥ ਰਹਿਣ ਵਾਲਾ ਮੀਤ ਹੈ ਉਸਨੇ ਸਤਿਗੁਰੂ ਦੇ ਮਿਲਦਿਆਂ ਹੀ ਮਿਲਣਾ ਹੈ ਤਾਂ ਮਨੁੱਖ ਦਾ ਸਹੀ ਸੇਧੇ ਤੁਰਨਾ ਹੀ ਲਾਹੇਵੰਦ ਹੈ। ਇਹ ਵੀ ਤਾਂ ਹੀ ਸੰਭਵ ਹੈ ਜੇ ਮਨੁੱਖ ਦੇ ਸੰਸਾਰਕ ਮਿੱਤਰ ਵੀ ਗੁਣਾਂ ਦੀ ਸਾਂਝ ਵਾਲੇ ਹੋਣ ਅਤੇ ਦੋਸਤੀ ਨਿਭਾਅ ਸਕਣ।

# ਅਸੂ ਸੁਖੀ ਵਸੰਦੀਆ

ਸੰਸਾਰ ਦਾ ਹਰ ਪ੍ਰਾਣੀ ਸੁਖੀ ਰਹਿਣਾ ਚਾਹੁੰਦਾ ਹੈ। ਮਨੁੱਖ ਤੋਂ ਬਿਨਾਂ ਬਾਕੀ ਜੀਵ ਕੁਦਰਤੀ ਨੇਮਾਂ ਅਨੁਸਾਰ ਚਲਦੇ ਹਨ ਖੁੱਡਾਂ, ਘੁਰਨਿਆਂ, ਆਹਲਣਿਆਂ ਵਿਚ ਜਾਂ ਪਾਣੀ-ਧਰਤ ਉੱਤੇ ਰਹਿੰਦੇ ਹਨ। ਉਹ ਰੱਬ ਦਾ ਸ਼ੁਕਰ ਕਰਦੇ ਹਨ। ਹਰ ਰੰਗ ਵਿਚ ਰਾਜ਼ੀ ਹਨ।

ਮਨੁੱਖ ਆਪਣੇ ਸੁਖ-ਆਨੰਦ ਦੀ ਪ੍ਰਾਪਤੀ ਲਈ ਉਚੇਚ ਕਰਦਾ ਹੈ। ਉਹ ਮਿਹਨਤ ਮਜ਼ਦੂਰੀ ਕਰਦਾ ਹੈ, ਦੋਸਤੀਆਂ ਪੈਦਾ ਕਰਦਾ ਹੈ, ਸਾਂਝਾਂ ਵਧਾਉਂਦਾ ਹੈ ਅਤੇ ਮਾਇਆ, ਧਨ-ਪਦਾਰਥ, ਜ਼ਮੀਨ ਜਾਇਦਾਦ ਅਤੇ ਸ਼ਕਤੀ ਵਧਾਉਣ ਲਈ ਹਰ ਹੀਲਾ ਵਸੀਲਾ ਵਰਤਦਾ ਹੈ। ਉਹ ਇਸ ਦੀ ਵੀ ਪ੍ਰਵਾਹ ਨਹੀਂ ਕਰਦਾ ਕਿ ਉਹ ਸਾਧਨ ਜਾਇਜ਼ ਹੈ ਜਾਂ ਨਾਜਾਇਜ਼। ਉਸ ਦਾ ਨਿਸ਼ਾਨਾ ਸੁਖ ਪ੍ਰਾਪਤ ਕਰਨਾ ਹੁੰਦਾ ਹੈ। ਫਿਰ ਮਨੁੱਖ ਸੁਖ ਲੈਣ ਲਈ ਰੰਗ ਤਮਾਸ਼ੇ ਵੇਖਦਾ ਹੈ, ਦੇਸਾਂ ਪ੍ਰਦੇਸਾਂ ਦੀ ਸੈਰ ਕਰਦਾ ਹੈ। ਕਦੀ ਕਮਾਈ ਲਈ ਤੇ ਕਦੀ ਐਸ਼ ਆਰਾਮ ਲਈ। ਪਰ ਕੀ ਇਹ ਸਾਰਾ ਕੁਝ ਉਸਨੂੰ ਸੁਖ ਦੇਂਦਾ ਹੈ? ਸਤਿਗੁਰੂ ਅਰਜਨ ਦੇਵ ਜੀ ਭੈਰਉ ਰਾਗ ਵਿੱਚ ਲਿਖਦੇ ਹਨ:

***ਸੁਖੁ ਨਾਹੀ ਬਹੁਤੈ ਧਨਿ ਖਾਟੇ॥***
***ਸੁਖੁ ਨਾਹੀ ਪੇਖੇ ਨਿਰਤਿ ਨਾਟੇ॥***
***ਸੁਖ ਨਾਹੀ ਬਹੁ ਦੇਸ ਕਮਾਏ॥***

ਇੱਕ ਪਾਸਾ ਹੈ ਗੁਰੂ ਵਾਲਿਆਂ ਦਾ, ਉਹ ਗੁਰ ਉਪਦੇਸ਼ ਅਨੁਸਾਰ ਸੋਚਦੇ ਹਨ ਕਿ ਸੁਖ ਕਿਸ ਵਿਚ ਹੈ ਜਾਂ ਕਿਸ ਵਿਚ ਨਹੀਂ। ਦੂਜਾ ਹੈ ਸਧਾਰਨ ਸੰਸਾਰੀ ਮਨੁੱਖਾਂ ਦਾ। ਉਹ ਖੱਟ ਕਮਾ ਕੇ ਵੀ ਅਰਾਮ ਨਾਲ ਬੈਠ ਕੇ ਪਰਮਾਰਥ ਬਾਰੇ ਨਹੀਂ ਸੋਚਦਾ ਸਗੋਂ ਕੇਵਲ ਆਪਣੀ ਕਮਾਈ ਦੀ ਦੂਸਰੇ ਦੀ ਕਮਾਈ ਨਾਲ ਤੁਲਨਾ ਕਰਦਾ ਹੈ। ਉਹ ਆਪਣੇ ਤੋਂ ਅਮੀਰ ਵਲ ਵੇਖ ਕੇ ਹੋਰ ਅਮੀਰ ਹੋਣ ਦੀ ਜੁਗਤ ਸੋਚਦਾ ਹੈ ਅਤੇ ਕਈ ਚਾਲਾਂ ਚਲਦਾ ਹੈ।

ਵਿਅਕਤੀ ਗ੍ਰਿਸਤੀ ਹੋਣ ਦੇ ਬਾਵਜੂਦ ਕਈ ਵਾਰ ਘਰ ਪਰਵਾਰ ਦਾ ਸੁਖ ਨਹੀਂ ਮਾਣ ਰਿਹਾ ਹੁੰਦਾ। ਕਾਰਨ? ਨਾ ਉਸਦੀ ਨਾਰ ਸੁਲਖਣੀ ਹੁੰਦੀ ਹੈ, ਨਾ ਔਲਾਦ ਆਗਿਆਕਾਰ। ਕਿਉਂਕਿ ਉਹਨਾਂ ਦੇ ਸੁਖਾਂ ਦੇ ਮਾਪਦੰਡ ਵੱਖਰੇ ਹੁੰਦੇ ਹਨ। ਔਲਾਦ ਮਾਪਿਆਂ ਦੀ ਕਮਾਈ ਤੇ ਐਸ਼ ਕਰਦੀ ਭਟਕ ਜਾਂਦੀ ਹੈ।

ਘਰ ਕੀ ਨਾਰ, ਘਰ ਗ੍ਰਿਸਤ ਦੇ ਸੁਖ ਦੀ ਮੁੱਖ ਕੜੀ ਹੈ। ਉਹ ਘਰ ਨੂੰ ਸਹੀ ਸੇਧ ਦੇਣ ਵਿਚ ਮਹੱਤਵਪੂਰਨ ਹਿੱਸਾ ਪਾ ਸਕਦੀ ਹੈ। ਪਰ ਕਈ ਘਰਾਂ ਵਿਚ ਇਹ ਹਿੱਸਾ ਨਹੀਂ ਪੈਂਦਾ ਕਿਉਂਕਿ ਉਸਦੀ ਆਪਣੇ ਪਤੀ ਨਾਲ ਬਣਦੀ ਨਹੀਂ। ਨਾ ਬਣਨ ਦਾ ਮੁਖ ਕਾਰਨ ਹੁੰਦਾ ਹੈ ਅਹਮ, ਹੰਕਾਰ, ਅਭਿਮਾਨ। ਨਾਰ ਨੂੰ ਆਪਣੇ ਹੁਸਨ ਜਵਾਨੀ, ਚਤੁਰਾਈ ਅਤੇ ਗੁਣਾਂ ਉੱਤੇ ਮਾਣ ਹੋ ਜਾਂਦਾ ਹੈ। ਉਹ ਜੇ ਕਮਾ ਕੇ ਲਿਆਉਂਦੀ ਹੈ ਤਾਂ ਅਭਿਮਾਨ ਹੋ ਜਾਂਦਾ ਹੈ, "ਮੈਂ ਕਮਾਉਂਦੀ ਹਾਂ" ਉਹ ਨਹੀਂ ਸੋਚਦੀ ਕਿ ਸੰਬੰਧਾਂ ਵਿਚ ਤਰੇੜ ਆ ਰਹੀ ਹੈ।

ਕਈ ਵਾਰ ਆਪਸ ਵਿਚ ਤਰੇੜ ਦਾ ਕਾਰਨ ਕਿਸੇ ਦੂਜੇ ਦੁਆਰਾ ਗ਼ਲਤ ਸਿਖਿਆ ਜਾਂ

ਪ੍ਰਤੀਕੂਲ ਪ੍ਰਭਾਵ ਹੁੰਦੇ ਹਨ। ਔਰਤ ਇਹ ਸਮਝਦੀ ਹੈ ਕਿ ਘਰ ਵਿਚ ਉਸਦੇ ਹੱਕ ਤਾਂ ਹਨ, ਫ਼ਰਜ ਕੋਈ ਨਹੀਂ। ਜਾਂ ਫਿਰ ਹੱਕਾਂ ਅਤੇ ਫ਼ਰਜਾਂ ਦੀ ਉਹ ਆਪਣੀ ਪਰਿਭਾਸ਼ਾ ਤਿਆਰ ਕਰਦੀ ਹੈ। ਜਿਸ ਦੇ ਸਿੱਟੇ ਵਜੋਂ ਘਰ ਦੇ ਸੁਖ ਢਹਿਣ ਲਗਦੇ ਹਨ। ਦੁਖ ਉਸਰਨ ਲਗਦੇ ਹਨ। ਜਿਦ ਸਭ ਕੁਝ ਤਹਿਸ ਨਹਿਸ ਕਰਦੀ ਨਜ਼ਰ ਆਉਂਦੀ ਹੈ। ਫ਼ਰਕ ਰਹਿੰਦਾ ਹੈ ਮੰਨਣ ਤੇ ਮਨਾਉਣ ਦਾ। ਜੇ ਤਾਂ ਮੰਨਣ ਦਾ ਮਨ ਬਣਾ ਲਿਆ ਜਾਏ ਤਾਂ ਸਫ਼ਰ ਸੁਖ ਵਾਲੇ ਪਾਸੇ ਤੁਰ ਸਕਦਾ ਹੈ ਪਰ ਜੇ ਮਨਾਉਣ ਵਲ ਤੁਰੀਏ ਤਾਂ ਗੱਲ ਨਹੀਂ ਬਣਦੀ। ਉਂਜ ਵੀ :

***ਮੰਨੇ ਕੀ ਗਤਿ ਕਹੀ ਨ ਜਾਇ।। –ਗੁਰੂ ਨਾਨਕ***

ਨਾਰ ਦਾ ਸੁਖ ਆਪਣੇ ਭਤਾਰ ਦੀ ਖੁਸ਼ੀ ਵਿਚ ਹੈ। ਹਾਂ ਉਹ ਉਸਨੂੰ ਆਪਦੀ ਗੱਲ ਮਨਾ ਸਕਦੀ ਹੈ; ਉਸਨੂੰ ਆਪਣੇ ਪਿੱਛੇ ਲਾ ਸਕਦੀ ਹੈ ਪਰ ਉਸਦੀ ਹੋ ਕੇ। ਇਸ ਲਈ ਬਹੁਤ ਉਚੇਚ ਕਰਨਾ ਪੈਂਦਾ ਹੈ, ਬਹੁਤ ਸਾਧਨਾ ਕਰਨੀ ਪੈਂਦੀ ਹੈ, ਬੜੀਆਂ ਜੁਗਤਾਂ ਸੋਚਣੀਆਂ ਪੈਂਦੀਆਂ ਹਨ।

ਇਹ ਨਾਰ ਭਤਾਰ ਦਾ ਸੰਸਾਰਕ ਰਿਸ਼ਤਾ ਇਕ ਮਿਸਾਲ ਬਣਦਾ ਹੈ ਹਰੀ ਕੰਤ ਨੂੰ ਮਿਲਣ ਵਾਲਿਆਂ ਵਾਸਤੇ। ਉਥੇ ਵੀ:

***ਆਪੁ ਗਵਾਈਐ ਤਾ ਸਹੁ ਪਾਈਐ ਅਉਰ ਕੈਸੀ ਚਤੁਰਾਈ।।***
***ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ।।***

***ਮਹਲਾ ੧***

ਕੋਈ ਆਪਾ ਗੁਅਣ ਬਿਨਾ ਸ਼ਹੁ ਨੂੰ ਪਾਉਣ ਦੀ ਆਸ ਨਹੀਂ ਕਰ ਸਕਦਾ। ਪਰ ਮਨੁੱਖ ਉਸ ਦਾ ਹੋ ਕੇ ਇਹ ਹਾਲਤ ਪੈਦਾ ਕਰ ਸਕਦਾ ਹੈ ਕਿ ਦੋਵੇਂ ਏਕ ਜੋਤਿ ਦੋਇ ਮੂਰਤੀ ਹੋ ਜਾਣ। ਇਹ ਲਿਖਣਾ ਸਹਿਜ ਲਗੇ ਕਿ:

***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।।***

ਸੁਖ ਇਸ ਤੋਂ ਵੀ ਵਧ ਹੋ ਸਕਦਾ ਹੈ। ਇਹ ਵੀ ਸੰਭਵ ਹੈ ਕਿ ਜਿਸ ਸ਼ਹੁ ਨੂੰ ਪਾਉਣ ਲਈ ਮਨੁੱਖ ਤਰਸਦਾ ਹੈ, ਉਹ ਉਸ ਦੇ ਪਿਛੇ ਲੱਗਾ ਫਿਰੇ। ਉਹ ਮਨੁੱਖ ਦੀ ਗੱਲ ਮੰਨੇ। ਅਸੰਭਵ ਸੰਭਵ ਹੋ ਜਾਏ। ਇਸ ਲਈ ਸਵੈਕਾਬੂ ਰਖਣ ਦੀ ਲੋੜ ਹੈ। ਆਪਣੇ ਫ਼ਰਜਾਂ ਦੀ ਗੱਲ ਸੋਚਣ ਦੀ ਲੋੜ ਹੈ, ਹੱਕਾਂ ਦੀ ਨਹੀਂ। ਆਪਣੇ ਮਨ ਨੂੰ ਭਟਕਾਉਣ ਦੀ ਨਹੀਂ, ਟਿਕਾਉਣ ਦੀ ਲੋੜ ਹੈ। ਜੇ ਮਨ ਨਿਰਮਲ ਹੋ ਜਾਏ, ਅੰਦਰੋਂ ਦਵੈਤ ਭਾਵ, ਮੰਦ ਭਾਵਨਾ, ਖ਼ਤਮ ਹੋ ਜਾਏ ਤਾਂ ਹਰੀ ਰੂਪੀ ਸ਼ਹੁ, ਮਨੁੱਖ ਦਾ ਆਪਣਾ ਹੋ ਜਾਏਗਾ। ਜਿਨ੍ਹਾਂ ਨੂੰ ਇਹ ਸੁਖ ਮਿਲਿਆ ਹੈ ਉਹਨਾਂ ਨੇ ਲਿਖਿਆ ਹੈ :

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ।।***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ।।***

ਜਿਸ ਗੰਗਾ ਨੂੰ ਪ੍ਰਤੀਕ ਮੰਨਿਆ ਗਿਆ ਹੈ ਉਹ ਉਤਰ ਪ੍ਰਦੇਸ, ਬਿਹਾਰ ਅਤੇ ਬੰਗਾਲ, ਤਿੰਨ ਪ੍ਰਦੇਸਾਂ ਵਿਚ ਵਗ ਕੇ ਸਮੁੰਦਰ ਵਿਚ ਜਾ ਮਿਲਦੀ ਹੈ। ਆਪਣੀ ਗੱਲ ਲੋਕਾਂ ਤਕ ਪਹੁੰਚਾਉਣ ਲਈ ਕਬੀਰ ਜੀ ਨੇ ਨੇੜੇ ਦੇ ਪ੍ਰਤੀਕ ਗੰਗਾ ਦੇ ਨਿਰਮਲ ਜਲ ਦੀ ਤਸ਼ਬੀਹ ਦੇ ਕੇ ਮਨ ਦੀ ਨਿਰਮਲਤਾ ਦੀ ਗੱਲ ਸਮਝਾਈ ਹੈ। ਇਹ ਨਿਰਮਲਤਾ ਆਪਣੇ ਅੰਦਰ ਆਉਣੀ ਜ਼ਰੂਰੀ ਹੈ।

ਨਾਰ ਭਤਾਰ ਦੀ ਸਾਂਝ, ਆਤਮਾ ਪਰਮਾਤਮਾ ਦੀ ਸਾਂਝ ਦਾ ਸੁਖ। ਮਾਨਵ ਦੀ ਇੱਕ ਮਿਸਾਲ ਗੋਪੀਆਂ ਤੇ ਕਾਨ੍ਹ ਦੀ ਹੈ। ਜਿਵੇਂ ਆਤਮਾਵਾਂ ਪਰਮਾਤਮਾ ਨੂੰ ਮਿਲ ਕੇ ਪਰਮ ਸੁਖ ਪ੍ਰਾਪਤ ਕਰਦੀਆਂ ਹਨ। ਗੋਪੀਆਂ ਕਾਨ੍ਹ ਨੂੰ ਮਿਲ ਕੇ ਸੁਖ ਅਨੁਭਵ ਕਰਦੀਆਂ ਹਨ। ਉਸ ਦੇ ਮਿਲਾਪ ਸਮੇਂ ਉਹਨਾਂ

ਨੂੰ ਜੇਠ ਹਾੜ ਦੀ ਧੁਪ ਲੂੰਹਦੀ ਨਹੀਂ। ਪਰ ਉਸ ਦੇ ਵਿਛੋੜੇ ਵਿਚ ਸਉਣ ਭਾਦਰੋਂ ਦਾ ਸੁਹਾਉਣਾ ਮੌਸਮ ਵੀ ਨਹੀਂ ਭਾਉਂਦਾ।

ਅੱਸੂ ਦਾ ਮਹੀਨਾ ਆਇਆ ਹੈ। ਇਸ ਸਮੇਂ ਤੱਕ ਅਧਾ ਸਾਲ ਬੀਤ ਚੁੱਕਾ ਹੈ ਇਹ ਵੀ ਕਿਹਾ ਜਾ ਸਕਦਾ ਹੈ ਕਿ ਮਨੁੱਖੀ ਉਮਰ ਦਾ ਜਵਾਨੀ ਦਾ ਢਲਦਾ ਪੱਖ ਆ ਗਿਆ ਹੈ, ਫਿਰ ਵੀ ਸੁਖ ਹੈ ਗੋਪੀਆਂ ਨੂੰ, ਕਾਨ੍ਹ ਨਾਲ ਹਸਣ ਖੇਡਣ ਗਾਉਣ ਦਾ। ਪਰ ਸਿਆਮ ਦੇ ਦੂਰ ਜਾਣ ਨਾਲ, ਇਹ ਸੁਖ ਨਹੀਂ ਰਹਿੰਦਾ। ਗੁਰੂ ਗੋਬਿੰਦ ਸਿੰਘ ਜੀ ਕ੍ਰਿਸ਼ਨਾਵਤਾਰ ਵਿਚ ਇਸ ਬਾਰੇ ਲਿਖਦੇ ਹਨ:-

*ਮਾਸ ਅੱਸੂ ਹਮ ਕਾਨਰ ਕੇ ਸੰਗਿ ਖੇਲਤ ਚਿਤਿ ਹੁਲਾਸ ਬਢਾਈ।*
*ਕਾਨ੍ਹ ਤਹਾ ਪੁਨਿ ਗਾਵਤ ਥੇ ਅਤਿ ਸੁੰਦਰ ਰਾਗਨ ਤਾਨ ਬਸਾਈ।*
*ਗਾਵਤ ਥੀ ਹੇਮ ਹੂੰ ਸੰਗ ਤਾ ਹੀ ਕੇ ਤਾ ਛਬਿ ਕੋ ਬਰਨਯੋ ਨਹੀ ਜਾਈ।*
*ਤਾ ਸੰਗ ਮੈਂ ਸੁਖਦਾਇਕ ਥੀ ਰਿਤੁ ਸਯਾਮ ਬਿਨਾ ਅਬ ਭੀ ਦੁਖਦਾਈ।*

ਅੱਸੂ ਦੇ ਮਹੀਨੇ ਦੀ ਪੂਰਨਮਾਸ਼ੀ ਨੂੰ ਅਸ਼ਵਨੀ ਨਛਤਰ ਹੁੰਦਾ ਹੈ। ਇਸੇ ਕਰਕੇ ਇਸ ਦਾ ਨਾ ਅੱਸੂ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਬਾਰਾਂਮਾਹ ਵਿਚ ਅੱਸੂ ਬਾਰੇ ਲਿਖਦਿਆ ਦੱਸਿਆ ਹੈ ਕਿ ਇਸ ਮੌਸਮ ਵਿਚ ਕੁਕਹ (ਪਿਲਛੀ) ਕਾਹ (ਸਰਕੜੇ) ਨੂੰ ਫੁੱਲ ਪਏ ਹਨ। ਇਹਨਾਂ ਫੁਲਾਂ ਦਾ ਰੰਗ ਸਫ਼ੈਦ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦੀ ਰਚਨਾ ਬਾਰਾਂਮਾਹ ਵੀ ਉਹਨਾਂ ਦੀ ਅੰਤਮ ਰਚਨਾ ਮੰਨੀ ਗਈ ਹੈ। ਸਹਿਜੇ ਹੀ ਇਹ ਬਿਰਧ ਅਵਸਥਾ ਵਿਚ ਲਿਖੀ ਗਈ ਹੋਵੇਗੀ। ਚਿੱਟੇ ਫੁੱਲ ਵੀ ਬਿਰਧ ਅਵਸਥਾ ਦੇ ਪ੍ਰਤੀਕ ਹਨ। ਪਿੱਛਾ ਦੂਰ ਰਹਿ ਗਿਆ ਹੈ, ਅੱਗਾ ਨੇੜੇ ਆ ਗਿਆ ਹੈ। ਉਸ ਵਿਚ ਜਰਜਰਾਪਨ, ਬੁਢਾਪਾ ਤੇ ਪਾਲਾ ਵੀ ਹੈ। ਇਹ ਦੁਖਦਾਈ ਹੈ। ਜੀਵ ਰੂਪੀ ਇਸਤਰੀ ਸੁਖ ਲੋਚਦੀ ਹੈ। ਜੇ ਇਕਾਗਰ ਚਿਤ ਨਾ ਹੋਇਆ ਜਾਏ, ਜੀਵ ਆਤਮਾ ਭਟਕਦੀ ਰਹੇ ਤਾਂ ਸੁਖ ਕਿਥੋਂ ਮਿਲੇਗਾ। ਸੁਖ ਨਿਧਾਨ ਤਾਂ ਪ੍ਰਭੂ ਹੈ। ਉਸ ਨੂੰ ਮਿਲੇ ਬਿਨਾ ਸੁਖ ਕਿਥੇ !

*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ।*

ਉਸ ਨੂੰ ਪਾਇਆ ਜਾ ਸਕਦਾ ਹੈ ਉਸੇ ਦੀ ਬਖ਼ਸ਼ਸ਼ ਤੇ ਬੰਦਗੀ ਨਾਲ। ਬੰਦਗੀ ਲਈ ਲਗਾਤਾਰ ਅਭਿਆਸ ਕਰਨ ਦੀ ਲੋੜ ਹੈ। ਨਹੀਂ ਤਾਂ ਮਨ ਦਹਿਦਿਸ ਭਟਕਦਾ ਰਹੇਗਾ, ਲਿਵ ਪ੍ਰਭੂ ਨਾਲ ਨਹੀਂ ਜੁੜੇਗੀ। ਇਹ ਜੁੜਨ ਦੀ ਬਿਰਤੀ ਪੈਦਾ ਕਰਨ ਲਈ ਜਪ ਕਰਨ ਦਾ ਪ੍ਰਯੋਗ ਕਰਨ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਨੂੰ ਮਨੁੱਖਾਂ ਨੂੰ ਸਮਾ ਬਖ਼ਸ਼ਿਆ ਹੈ। ਇਸ ਸਮੇਂ ਸਮੁੱਚਾ ਅੱਸੂ ਦਾ ਮਹੀਨਾ ਸੁੱਚ ਪਵਿਤਰਤਾ ਦੇ ਧਾਰਨੀ ਹੋ ਕੇ ਜਪ-ਪ੍ਰਯੋਗ ਵਿਚ ਲਗੇ ਭਜਨੀਕਾਂ ਨੇ ਰੋਜ਼ਾਨਾ ੮-੮ ਘੰਟੇ ਨਾਮ ਸਿਮਰਨ ਕਰਨਾ ਹੈ। ਉਹਨਾਂ ਨੂੰ ਸਤਿਗੁਰੂ ਜੀ ਦਾ ਦਰਸ਼ਨ ਲਾਭ ਵੀ ਪ੍ਰਾਪਤ ਹੋਣਾ ਹੈ। ਉਹਨਾਂ ਹਰੀ ਕੰਤ ਮਿਲੇ ਜੀਵਾਂ ਨੂੰ ਕਿਤੇ ਪੁਛਣ ਦੀ ਲੋੜ ਨਹੀਂ ਕਿ ਸੁਖ ਕਿਵੇਂ ਪ੍ਰਾਪਤ ਸਹੁੰਦਾ ਹੈ ਕਿਉਂਕਿ ਉਹ ਸਮਝ ਚੁੱਕੇ ਹਨ ਕਿ:-

*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ। –ਮਹਲਾ ੫*

ਕਿਉਂ ਨਾਂ ਮਨੁੱਖ ਐਸੇ ਜਪ-ਪ੍ਰਯੋਗ ਵਿੱਚ ਸ਼ਾਮਲ ਹੋ ਕੇ ਆਪਣੇ ਸੁੱਖਾਂ ਵਿਚ ਵਾਧਾ ਕਰੇ।

# ਗਰਬੁ ਬੁਰਾ ਸੰਸਾਰੈ

ਪਹੁੰਚੇ ਹੋਏ ਸਾਧਕ ਹੋਣਾ; ਭੂਈ ਨਈਂ ਦੇ ਸਾਈਂ ਹੋਣਾ, ਬਲ-ਬੁੱਧ ਦੇ ਮਾਲਕ ਹੋਣਾ ਜਾਂ ਸੁੰਦਰ ਸਰੂਪ ਹੋਣਾ ਮਨੁੱਖ ਦੇ ਆਪਣੇ ਆਪ ਲਈ ਅਤੇ ਆਪਣੇ ਮਿੱਤਰ ਪਿਆਰਿਆਂ, ਪ੍ਰਸੰਸਕਾਂ ਲਈ ਮਾਣ ਵਾਲੀ ਗੱਲ ਹੁੰਦੀ ਹੈ। ਪਰ ਜੇ ਇਹ ਮਾਣ, ਅਭਿਮਾਨ ਵਿਚ ਬਦਲ ਜਾਏ, ਹੰਕਾਰ ਦਾ ਰੂਪ ਧਾਰਨ ਕਰ ਲਵੇ ਤਾਂ ਇੰਜ ਲਗਦਾ ਹੈ ਜਿਵੇਂ ਚੰਗੇ ਭਲੇ ਬਣ ਰਹੇ ਕੜਾਹ ਦਾ ਆਟਾ, ਭੁੱਜਣ ਦੀ ਥਾਂ ਸੜ ਗਿਆ ਹੈ। ਇਸ ਨਾਲ ਸਭ ਖਰਚ-ਖੇਚਲ ਖੂਹ ਖਾਤੇ ਪੈ ਗਈ ਹੈ। ਹੋਰ ਵੀ ਬੁਰੇ ਕਈ ਐਬ ਹਨ, ਅਸੁਖਾਵੇਂ ਹਾਲਾਤ ਹਨ ਅਤੇ ਅਪਹੁੰਚ ਮੰਜਲਾਂ ਹਨ ਜਿਨ੍ਹਾਂ ਕਰਕੇ ਵਿਚਲਿਤ ਤੇ ਪ੍ਰੇਸ਼ਾਨ ਹੋ ਜਾਈਦਾ ਹੈ ਪਰ ਇਹਨਾਂ ਸਭਨਾਂ ਨਾਲੋਂ; ਗਰਬੁ ਬੁਰਾ ਸੰਸਾਰੈ।'

ਮਨੁੱਖ ਨੂੰ ਉਂਜ ਤਾਂ ਤਰੱਕੀ ਕਰਨ ਲਈ ਆਪਣੇ ਤੋਂ ਉਚੇ ਜਾਂ ਵੱਡੇ ਨੂੰ ਵੇਖਣਾ ਚਾਹੀਦਾ ਹੈ। ਪਰ ਆਪਣੇ ਆਪ ਨੂੰ ਹੰਕਾਰ ਦੀ ਮਾਰ ਤੋਂ ਬਚਾਉਣ ਲਈ ਆਪਣੇ ਤੋਂ ਨੀਵੇਂ ਵੱਲ ਵੇਖਣਾ ਚਾਹੀਦਾ ਹੈ। ਪਤਾ ਨਹੀਂ ਕਦੋਂ ਪਾਸਾ ਪਰਤ ਜਾਏ ਤੇ ਜਿਹੜੇ ਨਿੱਤ ਸਲਾਮਾਂ ਕਰਦੇ ਸਨ, ਉਹ ਵੀ ਮੂੰਹ ਮੋੜ ਲੈਣ।

ਗੋਸੁਆਮੀ ਤੁਲਸੀ ਦਾਸ ਨੇ ਧਰਮ ਦਾ ਮੁੱਢ ਮੂਲ ਤਾਂ ਦਇਆ ਨੂੰ ਮੰਨਿਆਂ ਹੈ ਪਰ ਪਾਪਾਂ ਦਾ ਮੁਢ ਮੂਲ ਹੰਕਾਰ ਜਾਂ ਅਭਿਮਾਨ ਨੂੰ ਮੰਨਿਆ ਹੈ।

ਪੰਜਵੇਂ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਨੇ ਸਹਿਸਕ੍ਰਿਤੀ ਦੇ ਸਲੋਕਾਂ ਵਿਚ ਇਹ ਲਿਖਦਿਆਂ ਕਿ ਜਨਮ ਮਰਨ ਦੇ ਮੁਢ ਮੂਲ ਵਿਚ ਹੰਕਾਰ ਦੀ ਪਾਪ ਆਤਮਾ ਕੰਮ ਕਰਦੀ ਹੈ, ਦਸਿਆ ਹੈ ਕਿ ਇਸ ਨਾਲ :

*ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ।*
*ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਵਹ।*

ਹੰਕਾਰ ਨਾਲ ਬੁਧੀ ਕੁਝ ਹੋਰ ਸੋਚਣ ਲਗਦੀ ਹੈ, ਨਜ਼ਰਾਂ ਕੁਝ ਹੋਰ ਵੇਖਦੀਆਂ ਹਨ ਤੇ ਦੋਸਤ ਕਿਉਂਕਿ ਸਹੀ ਸਲਾਹ ਦੇਂਦੇ ਹਨ ਚੰਗੇ ਨਹੀਂ ਲਗਦੇ ਉਹ ਵੀ ਪਿਛੇ ਹਟ ਜਾਂਦੇ ਹਨ। ਹਉਮੈਂ ਨੂੰ ਪਠੇ ਪਾਣ ਵਾਲੇ ਝੂਠੀ ਪ੍ਰਸੰਸਾ ਕਰਨ ਵਾਲੇ ਦੁਸ਼ਮਨ ਨੇੜੇ ਹੁੰਦੇ ਜਾਂਦੇ ਹਨ ਭਾਵ ਚੰਗੇ ਕਰਮਾਂ ਨਾਲੋਂ ਮਾੜੇ ਕਰਮਾਂ ਵਲ, ਕਦਮ ਵਧਦੇ ਹਨ। ਦੂਰ ਦੀ ਸੋਝੀ ਹੁੰਦੀ ਨਹੀਂ ਸੋ ਦੁਖ ਸੁਖ ਭੋਗਦੇ, ਚੁਰਾਸੀ ਦੇ ਗੇੜ ਵਿਚ ਪਏ ਰਹੀਦਾ ਹੈ।

ਹੰਕਾਰੀ ਮਨੁੱਖ ਨੂੰ ਦੋਸਤਾਂ ਬਾਰੇ ਇਹ ਧਾਰਨਾ ਭੁੱਲ ਜਾਂਦੀ ਹੈ ਕਿ ਸੱਚਾ ਮਿੱਤਰ ਉਹ ਹੈ ਜਿਹੜਾ ਉਸ ਦੀ ਪਿੱਠ ਪਿਛੇ ਪ੍ਰਸੰਸਾ ਕਰੇ ਪਰ ਸਾਹਮਣੇ ਸੁਧਾਰਨ ਲਈ ਨੁਕਸ ਦਸੇ।

ਸੰਸਾਰ ਵਿਚ ਬਹੁਤਾ ਗਰਬੁ ਧਨ-ਪਦਾਰਥ ਦਾ ਹੁੰਦਾ ਹੈ। ਧਨੀ ਮਾਨੀ ਦੀ ਚਾਲ ਢਾਲ ਵੇਖਕੇ ਹੀ ਕੋਈ ਆਖ ਦੇਂਦਾ ਹੈ। "ਇਸ ਨੂੰ ਪੈਸੇ ਦਾ ਹੰਕਾਰ ਹੈ, ਇਹ ਫਿੱਟ ਗਿਆ ਹੈ।" ਭਗਤ ਕਬੀਰ ਜੀ ਐਸੇ ਵਿਅਕਤੀ ਨੂੰ ਸਾਵਧਾਨ ਕਰਦੇ ਹਨ ਕਿ ਸੰਭਲਿਆ ਜਾਵੇ, ਪਤਾ ਨਹੀਂ ਕਦੋ ਅਮੀਰੀ ਗ਼ਰੀਬੀ ਵਿੱਚ ਬਦਲ ਜਾਣੀ ਹੈ :

*ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥*
*ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥*

ਇੱਕ ਵਾਰ ਇੱਕ ਰਾਜ ਮਿਸਤਰੀ ਨੇ ਆਪਣੇ ਨਾਲ ਕੰਮ ਕਰਦੇ ਇੱਕ ਬਾਗੜੀ ਮਜ਼ਦੂਰ ਬਾਰੇ ਇਸ਼ਾਰਾ ਕਰਕੇ ਦਸਿਆ "ਇਹ ੧੨੦੦ ਵਿਘੇ ਜ਼ਮੀਨ ਦਾ ਮਾਲਕ ਸੀ, ਅਜ ਟੋਕਰੀ ਢੋਂਦਾ ਹੈ।"

ਦਰਅਸਲ ਉਸ ਮਜ਼ਦੂਰ ਦੇ ਦੁਸ਼ਮਨ, ਦੋਸਤ ਬਣ ਗਏ, ਉਹਨਾਂ ਐਸੀ ਦੋਸਤੀ ਨਿਭਾਈ ਕਿ ਸਾਰੀ ਜ਼ਮੀਨ ਵਿਕਵਾ ਦਿੱਤੀ। ਉਂਜ ਇਹ ਤਾਂ ਸਰਵ ਸਧਾਰਨ ਗੱਲ ਹੈ ਕਿ ਜੇ ਕਿਸੇ ਦੇ ਦੋਸਤ ਵਿਸ਼ੇ ਵਿਕਾਰੀ, ਨਸ਼ਈ, ਵੇਸਵਾ ਗਾਮੀ, ਜੁਆਰੀ ਆਦਿ ਬਣ ਜਾਣ ਤਾਂ ਚੌਂਕੇ ਦੇ ਭਾਂਡੇ ਵੀ ਵਿਕਵਾ ਦੇਂਦੇ ਹਨ।

ਗਰਬ ਹੁਸਨ-ਜੁਆਨੀ ਦਾ ਵੀ ਹੋ ਜਾਂਦਾ ਹੈ। ਇਹ ਸੰਬੰਧ ਵਿਅਕਤੀ ਦੀ ਚਾਲ ਢਾਲ ਰਾਹੀਂ ਪ੍ਰਗਟ ਹੁੰਦਾ ਹੈ। ਇਸ ਅਵਸਥਾ ਵਿਚ ਵਿਅਕਤੀ ਨੱਕ ਤੇ ਮੱਖੀ ਨਹੀਂ ਬਹਿਣ ਦੇਂਦਾ ਅਤੇ ਕਈ ਤਾਂ ਮੋਢਿਆਂ ਤੋਂ ਥੁਕਦੇ ਹਨ। ਪਰ ਇਸ ਦੀ ਜ਼ਿੰਦਗੀ ਤਾਂ ਹੈ ਹੀ ਛੋਟੀ, ਉਮਰ ਦੇ ਢਲਣ ਨਾਲ, ਥਲ ਡੂਗਰ ਭੌਣ ਵਾਲੀਆਂ ਲੱਤਾਂ ਨੂੰ ਨੇੜੇ ਪਿਆ ਕੁੱਜਾ ਵੀ ਸੈਂਕੜੇ ਕੋਹਾਂ ਦੂਰ ਲਗਣਾ ਤੇ ਸੁਹਪਣ ਨੇ ਇਤਿਹਾਸ ਬਣ ਜਾਣਾ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਇਹ ਇੰਜ ਹੀ ਹੈ ਜਿਵੇਂ ਸੱਪ ਆਪਣੀ ਕੁੰਜ ਲਾਹ ਦੇਂਦਾ ਹੈ :

*ਕਬੀਰ ਗਰਬ ਨ ਕੀਜੀਐ ਦੇਹੀ ਦੇਖਿ ਸੁਰੰਗ॥*
*ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥*

ਇਸ ਸਰੀਰ ਦਾ ਵੀ ਹੰਕਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਚੰਮ ਵਿਚ ਲਪੇਟੇ ਹੱਡ ਮਾਸ ਦੇ ਇਸ ਸਰੀਰ ਨੇ ਜਿਸ ਤੇ ਛਤਰ ਝੁਲਦੇ ਸਨ, ਕਬਰ ਵਿਚ ਪਾਏ ਜਾਣਾ ਹੈ ਜਾਂ ਸਿਵਿਆਂ ਵਿਚ ਸਾੜ ਦਿੱਤਾ ਜਾਣਾ ਹੈ। ਆਪਣੇ ਉਚੇ ਸੁਹਣੇ ਮੰਦਰਾਂ ਮਹਿਲਾਂ ਦਾ ਵੀ ਮਾਣ ਨਹੀਂ ਕੀਤਾ ਜਾ ਸਕਦਾ, ਅੰਤ ਨੂੰ ਤਾਂ ਮਨੁੱਖ ਨੇ ਮਿਟੀ ਵਿੱਚ ਮਿਲ ਜਾਣਾ ਹੈ। ਸੋ :

*— ਧਨ ਜੋਬਨ ਕਾ ਗਰਬੁ ਨ ਕੀਜੈ*
*ਕਾਗਦ ਜਿਉ ਗਲਿ ਜਾਹਿਗਾ।—ਕਬੀਰ*
*— ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥*
*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥*

ਭਗਤ ਰਵਿਦਾਸ ਜੀ ਚੰਗੇ ਪਹਿਨਣ ਪਚਰਨ ਤੇ ਸ਼ਿੰਗਾਰ ਕਰਨ ਵਾਲੀ ਸੋਹਣੀ ਸੁਣੱਖੀ, ਪਰ ਗਰਬ ਕਰਨ ਵਾਲੀ ਨਾਰ ਦੀ ਸੋਚ ਨੂੰ ਟੁੰਬਣ ਵਾਸਤੇ ਲਿਖਦੇ ਹਨ ਕਿ ਇਸ ਨੇ ਤਾਂ ਬਰਸਾਤਾਂ ਵਿੱਚ ਉਗਣ ਵਾਲੀ ਵੱਡੀ ਖੁੰਭ ਨਾਲੋਂ ਵੀ ਛੇਤੀ ਨਸ਼ਟ ਹੋ ਜਾਣਾ ਹੈ ਜਿਹੜੀ ਛੇਤੀ ਨਾਲ ਸੜ ਜਾਂਦੀ ਹੈ :

*ਤੂੰ ਕਾਂਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ॥*

ਵਿਅਕਤੀ ਬੜੀਆਂ ਤੀਰਥ ਯਾਤਰਾਵਾਂ ਕਰਦੇ ਹਨ, ਵਰਤ ਰਖਦੇ ਹਨ, ਨਿਤਨੇਮ ਕਰਦੇ ਹਨ। ਆਰਥਕ ਪਖੋਂ ਸੌਖੇ ਤੇ ਮਨੋ ਸਖੀ ਹੋਣ ਕਰਕੇ, ਪੁੰਨ ਦਾਨ ਵੀ ਕਰਦੇ ਹਨ। ਪਰ ਕਈ ਹੰਕਾਰ ਕਰਦੇ ਹਨ। ਆਪਣੇ ਕੀਤੇ ਕੰਮਾਂ ਬਾਰੇ ਹਰ ਇੱਕ ਨੂੰ ਦਸਦੇ ਹਨ। ਕਈ ਕਿਤੇ ਕੀਤੇ ਦਾਨ ਬਾਰੇ ਪੱਥਰ ਲੁਆ ਦੇਂਦੇ ਹਨ, ਆਪਣਾ ਨਾਂ ਲਿਖ ਕੇ। ਕਈ ਤਾਂ ਨਿਗੂਣੇ ਪੱਖਿਆ ਤੇ ਲਿਖਾ

ਦੇਂਦੇ ਹਨ ਕਿ ਉਹਨਾਂ ਨੇ ਭੇਟਾ ਕੀਤੇ ਜਾਂ ਸੇਵਾ ਕੀਤੀ। ਇਸ ਦਾ ਮਤਲਬ ਇਹ ਹੋਇਆ ਕਿ ਇਸ ਪਿਛੇ ਸਦਭਾਵਨਾ ਨਹੀਂ, ਨਿਸ਼ਕਾਮ ਭਾਵ ਨਹੀਂ, ਸਗੋਂ ਅਹਮ ਕੰਮ ਕਰ ਰਿਹਾ ਹੈ। ਨੌਵੇਂ ਪਾਤਸ਼ਾਹ ਕਹਿੰਦੇ ਹਨ ਕਿ ਇਹ ਸਭ ਹਾਥੀ ਦੇ ਇਸਨਾਨ ਵਾਂਗ ਨਿਹਫਲ ਹੈ :

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ।।***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।।***

ਸਤਿਗੁਰੂ ਅਰਜਨ ਦੇਵ ਜੀ ਸੁਖਮਨੀ ਦੀ ੧੨ਵੀਂ ਅਸਟਪਦੀ ਦਾ ਅਰੰਭ ਹੀ ਸਿਰੇ ਦੀ ਸਿੱਖਿਆ ਨਾਲ ਕਰਦੇ ਹਨ :

***ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ।।***

ਅਗੇ ਉਹ ਹੰਕਾਰ ਕਰਨ ਵਾਲਿਆਂ ਦਾ ਭਵਿਖਤ ਦਸਦੇ ਹਨ ਕਿ ਰਾਜ ਭਾਗ ਦਾ ਅਭਿਮਾਨ ਕਰਨ ਵਾਲਾ, ਨਰਕਾਂ ਵਿਚ ਡਿੱਗਣ ਵਾਲਾ ਕੁੱਤਾ ਬਣਦਾ ਹੈ। ਹੁਸਨ ਜਵਾਨੀ ਦਾ ਗਰਬ ਕਰਨ ਵਾਲਾ, ਵਿਸ਼ਟਾਂ ਦਾ ਕੀੜਾ ਬਣਦਾ ਹੈ। ਧਨ ਤੇ ਧਰਤੀ ਦਾ ਮਾਣ ਕਰਨ ਵਾਲਾ, ਅੰਨ੍ਹਾ ਤੇ ਅਗਿਆਨੀ ਹੈ, ਕਿਉਂਕਿ ਤੀਲਾ ਵੀ ਤਾਂ ਨਾਲ ਨਹੀਂ ਜਾਣਾ, ਬਹੁਤੀਆਂ ਫੌਜਾਂ ਵੀ ਨਾਲ ਨਹੀਂ ਰਹਿਣੀਆਂ ਸਭ ਨੇ ਭਸਮ ਹੋ ਜਾਣਾ ਹੈ। ਤਪਸਿਆ ਦਾ ਹੰਕਾਰ ਕਰਨ ਵਾਲਾ, ਨਰਕ-ਸੁਰਗ, ਜਨਮ-ਮਰਣ ਦੇ ਗੇੜ ਵਿਚ ਪਿਆ ਰਹਿੰਦਾ ਹੈ।

ਇਸ ਤੋਂ ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਨੇ ਵੀ ਸਾਡੇ ਪੌਰਾਣਿਕ, ਪਛਾਣੇ ਗਏ ਦੇਵਤਿਆਂ ਤੇ ਰਾਜਿਆਂ ਦੇ ਹਵਾਲਿਆਂ ਨਾਲ ਉਪਦੇਸ਼ ਦਿੱਤਾ ਹੈ ਕਿ ਹੰਕਾਰ ਨੇ ਕਿਸੇ ਨੂੰ ਸਿਰੇ ਨਹੀਂ ਲੱਗਣ ਦਿੱਤਾ। ਆਪ ਰਾਗ ਗਉੜੀ ਦੀ ਨੌਵੀਂ ਅਸਟਪਦੀ ਵਿਚ ਲਿਖਦੇ ਹਨ ਬ੍ਰਹਮਾ, ਰਾਜਾ ਬਲ, ਰਾਜਾ ਹਰੀ ਚੰਦ, ਹਿਰਣਯਕੱਸ਼ਪ, ਰਾਵਣ, ਸਹਸਰਬਾਹੁ, ਮਧੁਕੀਟ, ਮਹਿਖਾਸੁਰ, ਜਰਾਸੰਧਿ, ਕਾਲਜਮੁਨ, ਰਕਤ ਬੀਜ, ਕਾਲ ਨੇਮ, ਦੁਰਯੋਧਨ, ਜਨਮੇਜਾ, ਕੰਸ, ਕੇਸੀ, ਚਾਂਡੂਰ ਆਦਿ ਹੰਕਾਰ ਕਾਰਨ ਸਦੀਵ ਕਾਲੀ ਸੁਖ ਤੋਂ ਵਾਂਝੇ ਰਹੇ। ਸੋ ਹੰਕਾਰ ਕਰਨਾ ਬੁਰੀ ਗਲ ਹੈ।

ਉਂਜ ਵੀ ਹੰਕਾਰ ਆ ਜਾਣ ਨਾਲ ਇਕ ਪਾਸੇ ਆਪਣੇ ਆਪ ਨੂੰ ਬਹੁਤ ਵੱਡਾ ਸਮਝੀਦਾ ਹੈ, ਦੂਜੇ ਪਾਸੇ ਦੂਜੇ ਨੂੰ ਛੋਟਾ ਸਮਝੀਦਾ ਹੈ। ਇਹ ਭਾਵਨਾ ਮਨ ਕਰਕੇ ਤਾਂ ਹੁੰਦੀ ਹੀ ਹੈ, ਮਨੁਖ ਦੇ ਬੋਲਣ ਤੋਂ ਤੇ ਉਸ ਦੇ ਕਰਮ ਤੋਂ ਵੀ ਪ੍ਰਗਟ ਹੁੰਦੀ ਹੈ। ਪਰ ਇਹ ਚੰਗੇ ਪਾਸੇ ਨਹੀਂ ਲੈ ਜਾਂਦੀ। ਏਸੇ ਕਰਕੇ ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :

***ਐਸਾ ਗਰਬੁ ਬੁਰਾ ਸੰਸਾਰੈ।।***

ਜਿਨ੍ਹਾਂ ਮਨੁੱਖਾਂ ਦੇ ਪੱਲੇ ਕੁਝ ਹੈ, ਉਹ ਗਰਬ ਕਰਦੇ ਹਨ ਪਰ ਕਈਆਂ ਦੇ ਪਲੇ ਕੁਝ ਵੀ ਨਹੀਂ ਹੁੰਦਾ, ਉਹ ਵੀ ਹੰਕਾਰ ਦੇ ਕਿੰਗਰੇ ਤੋਂ ਥਲੇ ਨਹੀਂ ਉਤਰਦੇ। ਉਹਨਾਂ ਦਾ ਹਿਰਦੇ ਕਮਲ ਧਰਮ ਵਲੋਂ ਉਲਟਿਆ ਹੁੰਦਾ ਹੈ। ਉਹਨਾਂ ਨੂੰ ਜੋਗ, ਰਾਗ, ਗਿਆਨ, ਰਸ-ਕਸ ਦੀ ਕੁਝ ਵੀ ਸਮਝ ਨਹੀਂ, ਊੜਾ ਐੜਾ ਵੀ ਨਹੀਂ ਆਉਂਦਾ ਪਰ ਹੰਕਾਰ ਕਰਦੇ ਹਨ। ਗੁਰਬਾਣੀ ਵਿਚ ਐਸੇ ਵਿਅਕਤੀਆਂ ਨੂੰ ਨਿਰੇ ਗਧੇ ਕਿਹਾ ਹੈ :

***ਇਕਨਾ ਸੁਧਿ ਨ ਬੁਧਿ ਨਾ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ।।***
***ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ।।***

***-ਸਲੋਕ ਮਹਲਾ ੧***

ਸੂਝਵਾਨ ਪੁਰਸ਼ ਬੁਰਾ ਪਾਸਾ ਛੱਡ ਕੇ ਚੰਗੇ ਪਾਸੇ ਜਾਣ ਦਾ ਰਾਹ ਵੀ ਟੋਲਣਾ ਚਾਹੁੰਦਾ ਹੈ। ਪਰ ਅਹੰਕਾਰ ਬਾਰੇ ਮਨੁੱਖ ਕਈ ਵਾਰ ਸੁਚੇਤ ਨਹੀਂ ਹੁੰਦਾ ਕਿ ਇਸ ਤੋਂ ਕਿਵੇਂ ਛੁਟਕਾਰਾ ਪਾਇਆ

ਜਾਵੇ। ਇਸ ਤੋਂ ਛੁਟਕਾਰਾ ਪਾਉਣ ਦੀ ਜੁਗਤ ਵੀ ਗੁਰਬਾਣੀ ਵਿਚ ਦਿੱਤੀ ਹੈ :

*ਜਿਸ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ।। –ਗਉੜੀ ਮਹਲਾ ੧*

ਸਤਿਗੁਰੂ ਦੀ ਕ੍ਰਿਪਾ ਨਾਲ ਅਭਿਮਾਨ ਮਿੱਟਣ ਦਾ ਸੁਖ ਦਰਗਹ ਵਿੱਚ ਮਿਲਦਾ ਹੈ :

*ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ।।*
*ਸੋ ਜਨੁ ਨਾਨਕ ਦਰਗਹ ਪਰਵਾਨੁ।। –ਮਹਲਾ ੫*

# ਕਉਨ ਵਡਾ

ਇਸ ਸੰਸਾਰ ਵਿਚ ਜਲ, ਥਲ ਅਤੇ ਗਗਨ ਵਿਚ ਵਿਚਰਦੇ ਜੀਵ, ਜੰਤੂ ਹਨ ਜਿਨ੍ਹਾਂ ਨੂੰ ਉਹਨਾਂ ਦੇ ਕੱਦ ਕਾਠ, ਅਕਾਰ ਅਤੇ ਸ਼ਕਤੀ ਅਨੁਸਾਰ ਵੱਡਾ ਛੋਟਾ ਕਿਹਾ ਜਾ ਸਕਦਾ ਹੈ। ਸੰਸਾਰ ਵਿਚ ਬਨਸਪਤੀ ਹੈ, ਸਾਗਰ ਹੈ, ਪਰਬਤ ਹਨ ਇਹਨਾਂ ਵਿਚੋਂ ਵੱਡੇ ਛੋਟੇ ਅਕਾਰ ਵਾਲਿਆਂ ਦਾ ਪਤਾ ਲਗਾਇਆ ਗਿਆ ਹੈ। ਬ੍ਰਹਮੰਡ ਵਿਚ ਸੂਰਜ, ਗ੍ਰਹਿ, ਉਪਗ੍ਰਹਿ, ਸਿਤਾਰੇ ਆਦਿ ਮਨੁੱਖ ਦੇ ਅਧਿਐਨ ਦਾ ਕੇਂਦਰ ਬਣੇ ਹਨ। ਮਨੁੱਖ ਨੇ ਉਹਨਾਂ ਬਾਰੇ ਵੀ ਅੰਦਾਜ਼ਾ ਲਾ ਲਿਆ ਹੈ ਕਿ ਉਹ ਕਿੱਡੇ ਕਿੱਡੇ ਵੱਡੇ ਹੋ ਸਕਦੇ ਹਨ। ਪਰ ਮਨੁੱਖ ਆਪਣੇ ਆਪ ਬਾਰੇ ਠੀਕ ਨਿਰਨੇ ਤੇ ਪਹੁੰਚ ਨਹੀਂ ਰਹੇ ਕਿ ਉਹਨਾਂ ਵਿਚੋਂ ਕਉਣ ਕਿਡਾ ਕੁ ਵੱਡਾ ਹੈ। ਕਾਰਨ, ਉਸ ਨੂੰ ਆਪਣੀ ਅਕਲ ਅਤੇ ਪਰਾਇਆ ਧਨ ਵੱਡਾ ਨਜ਼ਰ ਆਉਂਦਾ ਹੈ। ਆਮ ਹਾਲਤਾਂ ਵਿਚ ਉਹ ਹਮੇਸ਼ਾਂ ਦੂਜੇ ਦੀ ਥਾਲੀ ਵਿਚ ਪਿਆ ਲੱਡੂ ਵੱਡਾ ਸਮਝ ਕੇ ਆਪਣੇ ਆਪ ਨੂੰ ਬੇਚੈਨ ਰੱਖਦਾ ਹੈ।

ਮਨੁੱਖ ਵੱਡੇ-ਛੋਟੇ ਬਾਰੇ ਸੋਚਣ ਲੱਗਿਆਂ ਆਪਣੇ ਆਪ ਨੂੰ ਵੱਡਾ ਕਰਨ ਦੀ ਥਾਂ ਦੂਜੇ ਨੂੰ ਛੋਟਾ ਕਰ ਕੇ ਰਾਜੀ ਰਹਿੰਦਾ ਹੈ। ਉਸ ਦਾ ਜੀਅ ਨਹੀਂ ਕਰਦਾ ਵੱਡੇ ਨੂੰ ਵੱਡਾ ਸਵੀਕਾਰ ਕਰੇ। ਆਮ ਤੌਰ ਤੇ ਵੱਡੇ ਛੋਟੇ ਦਾ ਫ਼ਰਕ ਮਾਪਣ ਦੇ ਤਿੰਨ ਸੌਖੇ ਆਧਾਰ ਹੋ ਸਕਦੇ ਹਨ।

ਪਹਿਲਾ ਆਧਾਰ ਹੈ ਉਮਰ ਦਾ। ਜਿਹੜਾ ਵਿਅਕਤੀ ਦੂਜੇ ਨਾਲੋਂ ਉਮਰ ਵਿਚ ਵੱਡਾ ਹੈ, ਉਹੀ ਵੱਡਾ ਹੈ। ਜਿਹੜਾ ਉਮਰ ਵਿਚ ਛੋਟਾ ਹੈ ਉਹ ਛੋਟਾ ਹੈ। ਆਪਣੇ ਤੋਂ ਛੋਟੇ ਨੂੰ ਝਿੜਕਨਾ, ਉਸ ਉੱਤੇ ਰੋਬ੍ਹ ਪਾਉਣਾ, ਜਾਂ ਉਸਦੀ ਮਦਦ ਕਰਨਾ ਵੱਡਾ ਆਪਣਾ ਹੱਕ ਸਮਝਦਾ ਹੈ। ਛੋਟਾ ਉਸ ਤੋਂ ਮੁਕਤ ਰਹਿਣਾ ਚਾਹੁੰਦਾ ਹੈ।

ਦੂਜਾ ਆਧਾਰ ਹੈ ਅਕਲ ਦਾ। ਕੋਈ ਵਿਅਕਤੀ ਉਮਰ ਵਿਚ ਦੂਜੇ ਨਾਲੋ ਛੋਟਾ ਹੋ ਸਕਦਾ ਹੈ ਪਰ ਅਕਲ ਵਿਚ ਵੱਡਾ ਹੋ ਸਕਦਾ ਹੈ। ਅਕਲ ਦਾ ਮਾਪ ਦੰਡ ਉਸ ਦੁਆਰਾ ਕੀਤੇ ਕਾਰਜ ਹਨ। ਇਹ ਕਾਰਜ ਕਰਨ ਵਿਚ ਉਸਦੀ ਮਿਹਨਤ ਅਤੇ ਇਕਾਗਰਤਾ ਦਾ ਵੱਡਾ ਹਿੱਸਾ ਹੁੰਦਾ ਹੈ। ਸਿਆਣੇ ਬੰਦੇ ਦੀ ਕਦਰ ਹੁੰਦੀ ਹੈ। ਲੋਕ ਉਸ ਤੋਂ ਸਲਾਹਾਂ ਪੁੱਛਦੇ ਹਨ। ਉਸਨੂੰ ਆਪਣੀਆਂ ਸਮੱਸਿਆਵਾਂ ਦੱਸਦੇ ਹਨ ਅਤੇ ਉਹਨਾਂ ਸਮੱਸਿਆਵਾਂ ਦਾ ਹੱਲ ਲਭਦੇ ਹਨ। ਸੰਸਾਰ ਦੀਆਂ ਪ੍ਰਕਿਰਤੀ ਵਿਚ ਖਿਲਰੀਆਂ ਸ਼ਕਤੀਆਂ ਨੂੰ ਮਨੁੱਖ ਦੀ ਲੋੜ ਅਨੁਸਾਰ ਵਰਤਣ ਲਈ ਖੋਜ ਕਰਨਾ, ਅਕਲਮੰਦ ਲੋਕਾਂ ਦਾ ਕੰਮ ਹੈ। ਉਹਨਾਂ ਵਿਚ ਭੌਤਿਕ ਵਿਗਿਆਨੀਕ, ਰਾਜਨੀਤੀ ਵਿਗਿਆਨੀ, ਸਮਾਜ ਵਿਗਿਆਨੀ, ਭਾਸ਼ਾ ਵਿਗਿਆਨੀ, ਸਾਹਿਤਕਾਰ, ਕਲਾਕਾਰ ਆਦਿ ਕੋਈ ਵੀ ਹੋ ਸਕਦੇ ਹਨ। ਉਹਨਾਂ ਤੋਂ ਵੱਡੀ ਉਮਰ ਦੇ ਉਹਨਾਂ ਉੱਤੇ ਗੌਰਵ ਕਰਦੇ ਹਨ ਅਤੇ ਉਹਨਾਂ ਨੂੰ ਮਾਣ ਦੇਂਦੇ ਹਨ।

ਵੱਡੇ ਹੋਣ ਦਾ ਤੀਜਾ ਆਧਾਰ ਰਿਸ਼ਤਾ ਜਾਂ ਅਹੁਦਾ ਹੈ। ਰਿਸ਼ਤੇ ਦਾ ਇੱਕ ਹਿੱਸਾ ਖ਼ੂਨ ਦੇ ਰਿਸ਼ਤੇ ਦਾ ਹੈ। ਕਿਸੇ ਦਾ ਚਾਚਾ ਮਾਮਾ ਉਮਰੋਂ ਛੋਟਾ ਅਤੇ ਅਕਲੋਂ ਘੱਟ ਸਿਆਣਾ ਵੀ ਹੋ ਸਕਦਾ ਹੈ। ਫਿਰ ਵੀ ਰਿਸ਼ਤਾ ਵੱਡਾ ਹੈ ਜਿਸ ਅਨੁਸਾਰ ਉਸਦਾ ਮਾਣ ਸਤਿਕਾਰ ਕਾਇਮ ਰਹਿਣਾ ਬਣਦਾ ਹੈ। ਪਰ ਵੱਡਾ (ਕਈ ਵਾਰ ਮਾਂ ਵੀ) ਆਪਣੇ ਤੋਂ ਛੋਟੇ ਦੀ ਸਿਆਣੀ ਬਾਦਲੀਲ ਗੱਲ ਨੂੰ ਇਹ ਕਹਿ ਕੇ ਕੱਟ ਦੇਂਦਾ

ਹੈ ਕਿ "ਮੈਂ ਤੈਨੂੰ ਜੰਮਿਆ ਹੈ ਜਾਂ ਤੂੰ ਮੈਨੂੰ ਜੰਮਿਆ ਹੈ।" ਇਸ ਦੇ ਉਲਟ ਵੀ ਸਥਿਤੀ ਹੁੰਦੀ ਹੈ। ਇਕ ਘਰ ਵਿਚ ਦੋਂਹ ਭਰਾਵਾਂ ਵਿਚ ਬੋਲ ਬੁਲਾਰਾ ਹੋ ਗਿਆ। ਉਹਨਾਂ ਨੂੰ ਸਮਝਾਉਣ ਆਏ ਲੋਕਾਂ ਕਿਹਾ ਕਿ ਦੋਹਾਂ ਨੂੰ ਰਲ ਮਿਲ ਕੇ ਰਹਿਣਾ ਚਾਹੀਦਾ ਹੈ. ਗੱਲ ਮੰਨਣੀ ਚਾਹੀਦੀ ਹੈ। ਵੱਡੇ ਭਰਾ ਨੇ ਤੱਤਕਾਲ ਕਿਹਾ, "ਵੱਡੇ ਨੂੰ ਛੋਟੇ ਦੀ ਗੱਲ ਮੰਨਣੀ ਚਾਹੀਦੀ ਹੈ ਕਿ ਛੋਟੇ ਨੂੰ ਵੱਡੇ ਦੀ।" ਇਹਤੋਂ ਪਹਿਲਾਂ ਕਿ ਸਮਝਾਉਣ ਆਇਆ ਵਿਅਕਤੀ ਕੁਝ ਕਹਿੰਦਾ, ਛੋਟਾ ਬੋਲ ਪਿਆ, "ਇਹ ਕੋਈ ਗੱਲ ਨਹੀਂ, ਮੰਨਣ ਵਾਲੀ ਗੱਲ ਹੋਏਗੀ ਤਾਂ ਮੰਨੀ ਜਾਏਗੀ, ਨਾ ਮੰਨਣ ਵਾਲੀ ਹੋਈ ਤਾਂ ਨਹੀਂ ਮੰਨੀ ਜਾਏਗੀ।" ਇਸ ਨਾਲ ਸਮਝਣ ਸਮਝਾਉਣ ਦਾ ਸਿਲਸਿਲਾ ਟੁੱਟ ਗਿਆ।

ਰਿਸ਼ਤੇ ਦਾ ਦੂਜਾ ਹਿੱਸਾ ਅਹੁਦੇ ਵਿੱਚ ਵੱਡੇ ਹੋਣਾ ਹੈ। ਅਫ਼ਸਰ ਨਾਲ ਰਿਸ਼ਤਾ ਹੈ। ਕਿਸੇ ਦਫ਼ਤਰ ਦਾ ਚਪੜਾਸੀ, ਕਲਰਕ ਜਾਂ ਛੋਟਾ ਅਫ਼ਸਰ ਵੱਡੇ ਅਫ਼ਸਰ ਨਾਲੋਂ ਉਮਰ ਵਿਚ ਵੱਡਾ ਵੀ ਹੋ ਸਕਦਾ ਹੈ। ਉਹ ਖ਼ੂਨ ਦੇ ਰਿਸ਼ਤੇ ਵਿਚ ਵੀ ਵੱਡਾ ਹੋ ਸਕਦਾ ਹੈ। ਪਰ ਅਫ਼ਸਰ ਤਾਂ ਅਫ਼ਸਰ ਹੈ। ਦਫ਼ਤਰ ਵਿਚ ਸਾਂਝ ਦਾ ਨਿਭਾਅ ਅਤੇ ਆਦਰ ਸਤਿਕਾਰ ਅਹੁਦੇ ਅਨੁਸਾਰ ਹੀ ਰਹਿਣਾ ਚਾਹੀਦਾ ਹੈ।

ਰਿਸ਼ਤੇ ਦਾ ਤੀਜਾ, ਪਰ ਸਭ ਤੋਂ ਮਹੱਤਵਪੂਰਨ ਹਿੱਸਾ ਹੈ, ਗੁਰੂ ਸਿੱਖ ਦਾ ਰਿਸ਼ਤਾ। ਸਿੱਖ ਗੁਰੂ ਨਾਲੋਂ ਉਮਰ ਵਿਚ ਵੱਡਾ ਹੋ ਸਕਦਾ ਹੈ। ਉਹ ਦੁਨਿਆਵੀ ਰਿਸ਼ਤੇ ਵਿੱਚ ਵੱਡਾ ਹੋ ਸਕਦਾ ਹੈ. ਉਹ ਅਹੁਦੇ ਕਾਰਨ ਵੱਡਾ ਹੋ ਸਕਦਾ ਹੈ, ਕੋਈ ਵੱਡਾ ਅਫ਼ਸਰ, ਵਜ਼ੀਰ, ਪ੍ਰੋਫੈਸਰ, ਵਿਗਿਆਨੀ, ਸਾਹਿਤਕਾਰ ਜਾਂ ਕੁਝ ਹੋਰ ਪਰ ਗੁਰੂ ਦਾ ਰਿਸ਼ਤਾ ਉਹਨਾਂ ਤੋਂ ਵੱਡਾ ਹੈ। ਅਵਤਾਰ ਦਾ ਰਿਸ਼ਤਾ ਵੀ ਵੱਡਾ ਹੈ।

ਇਤਿਹਾਸਿਕ ਵਿਰਸੇ ਵਿੱਚ ਸਾਡੇ ਅਵਤਾਰਾਂ ਅਤੇ ਸਤਿਗੁਰੂ ਸਾਹਿਬਾਨ ਦਾ ਉਸੇ ਰਿਸ਼ਤੇ ਅਨੁਸਾਰ ਆਦਰ ਸਤਿਕਾਰ ਹੁੰਦਾ ਰਿਹਾ ਬਸ਼ਰਤੇ ਕਿ ਆਦਰ ਕਰਨ ਵਾਲੇ ਅਨੁਯਾਈ ਨੂੰ ਉਹਨਾਂ ਨੂੰ ਪਛਾਨਣ ਵਾਲੀਆਂ ਅੱਖੀਆਂ ਮਿਲੀਆਂ ਹੋਣ। ਉਹਨਾਂ ਅਨੁਯਾਈਆਂ ਨੂੰ ਲਾਭ ਵੀ ਉਸ ਅਨੁਸਾਰ ਹੋਇਆ।

ਇਸ ਬਾਰੇ ਮਿਸਾਲ ਪੇਸ਼ ਕਰਨ ਲਗਿਆਂ ਭਗਵਾਨ ਕ੍ਰਿਸ਼ਨ ਦੀ ਮਿਸਾਲ ਹੈ ਜਿਨ੍ਹਾਂ ਨੂੰ ਉਹਨਾਂ ਦੇ ਮਾਮਾ ਕੰਸ, ਕੌਰਵ ਤੇ ਹੋਰ ਉਹਨਾਂ ਵਰਗੇ ਤਾਂ ਨਾ ਪਛਾਣ ਸੱਕੇ ਤੇ ਆਪਣੇ ਤੋਂ ਛੋਟਾ ਸਮਝਦੇ ਰਹੇ। ਭਗਵਾਨ ਦੇ ਨਾਨਾ ਮਹਾਰਾਜਾ ਉਗਰਸੈਨ, ਮਾਤਾ-ਪਿਤਾ, ਬਿਦਰ ਤੇ ਪਾਂਡਵਾਂ ਨੇ ਪਛਾਣਿਆ, ਸਰਧਾ ਭਾਵਨਾ ਦਿਖਾਈ, ਉਹਨਾਂ ਨੂੰ ਵੱਡਾ ਜਾਤਾ, ਸੁਖ ਲਿਆ ਤੇ ਇਤਿਹਾਸ ਵਿਚ ਆਦਰਯੋਗ ਥਾਂ ਪ੍ਰਾਪਤ ਕੀਤਾ।

ਬਾਬਾ ਬੁੱਢਾ ਜੀ ਦੂਜੇ ਤੋਂ ਛੇਵੇਂ ਪਾਤਸ਼ਾਹ ਤੱਕ ਨੂੰ ਹੱਥੀਂ ਗੁਰਗੱਦੀ ਦਾ ਤਿਲਕ ਲਾਉਂਦੇ ਰਹਿਣ ਦੇ ਬਾਵਜੂਦ ਉਹਨਾਂ ਨੂੰ ਸਤਿਗੁਰੂ ਕਰਕੇ ਮੰਨਦੇ ਸਨ। ਸਤਿਗੁਰੂ ਹਰਿ ਕ੍ਰਿਸ਼ਨ ਜੀ ਉਮਰ ਵਿਚ ਛੋਟੇ ਹੋਣ ਦੇ ਬਾਵਜੂਦ ਸਤਿਗੁਰੂ ਹੋਣ ਕਰਕੇ ਵੱਡੇ ਸਨ। ਕਲ੍ਹ ਦੀ ਗੱਲ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਉੱਤੇ ਬਰਾਜਮਾਨ ਹੋਣ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਸੇਵਕਾਂ ਭਾਈ ਵਜੀਰ ਸਿੰਘ, ਸੰਤ ਰਤਨ ਸਿੰਘ ਦੀ ਅਤੇ ਸਿੱਖਾਂ ਸਾਧਾਂ ਦੀ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਪਹੁੰਚ ਹੋਰ ਸੀ। ਆਪ ਜੀ ਦੇ ਚਾਚੇ ਤੇ ਮਾਮੇ ਦੁਨਿਆਵੀ ਰਿਸ਼ਤੇ ਕਾਰਨ ਆਪ ਤੋਂ ਵੱਡੇ ਸਨ। ਜਦੋਂ ਆਪ ਗੁਰੂ ਨਾਨਕ ਦੀ ਗੱਦੀ ਉੱਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਤਰਾਧਿਕਾਰੀ ਬਣੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟ ਵਰਤੀ ਸੇਵਕ, ਭਜਨੀਕ ਸਿੱਖ ਸਾਧ, ਦੁਨਿਆਵੀ ਰਿਸ਼ਤਿਓਂ ਵੱਡੇ, ਆਪਣੇ ਹਮਸਾਏ ਸਭ ਆਪ ਦੇ ਸਿੱਖ ਸਨ। ਅੱਜ ਵੀ

ਐਸੇ ਸਭ ਆਪ ਨੂੰ ਨਮਸਕਾਰ ਕਰਦੇ ਹਨ। ਜਿਨ੍ਹਾਂ ਨੇ ਜਿੰਨਾਂ, ਗੁਰੂ-ਸਿੱਖ ਦੇ ਰਿਸ਼ਤੇ ਨੂੰ ਪਛਾਣਿਆਂ, ਮੰਨਿਆਂ, ਉਸ ਅਨੁਸਾਰ ਜੀਵਨ ਬਤੀਤ ਕੀਤਾ, ਓਨਾ ਸੁਖ ਲਿਆ।

ਜਿਹੜੇ ਗੁਰੂ-ਸਿੱਖ ਦੇ ਰਿਸ਼ਤੇ ਤੋਂ ਭਟਕ ਗਏ, ਉਹ ਆਪ ਮੱਥੇ ਟਿਕਾਉਣ ਲੱਗੇ ਅਤੇ ਮਾਣ ਮੱਤੇ ਰਾਹ ਭੁਲ ਗਏ। ਉਹ ਐਸੇ ਹੀ ਵਿਅਕਤੀ ਸਨ ਜਿਨ੍ਹਾਂ ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਗਉੜੀ ਰਾਗ ਵਿਚ ਲਿਖਿਆ ਹੈ:

***ਕਾਜੀ ਸੇਖ ਭੇਖ ਫਕੀਰਾ॥***
***ਵਡੇ ਕਹਾਵਹਿ ਹਉਮੈ ਤਨਿ ਪੀਰਾ॥***

ਮਨੁੱਖ ਦੇ ਅੰਦਰ ਦੀ ਹਉਮੈਂ ਸਹੀ ਰਿਸ਼ਤੇ ਨੂੰ ਪਛਾਨਣ ਦਾ ਰਾਹ ਰੋਕ ਕੇ ਖਲੋ ਜਾਂਦੀ ਹੈ। ਇਹ ਹਉਮੈਂ ਦਾ ਪਰਦਾ ਪੈਸਾ, ਅਮੀਰੀ, ਜ਼ਮੀਨ ਜਾਇਦਾਦ, ਰਾਜ ਸਤਾ ਕਾਰਨ ਵੱਧ ਪੈ ਜਾਂਦਾ ਹੈ। ਮਨੁੱਖ ਹੋਰ ਵੱਧ ਰਾਜ ਭਾਗ ਪ੍ਰਾਪਤ ਕਰਨ ਲਈ ਅਤੇ ਮਾਇਆ ਇਕੱਠੀ ਕਰਨ ਲਈ ਕੋਈ ਕਸਰ ਨਹੀਂ ਛੱਡਦਾ ਤਾਂ ਕਿ ਹੋਰ ਵੱਡਾ ਬਣ ਸਕੇ। ਉਸਦੀ ਤ੍ਰਿਸਨਾ ਵਧਦੀ ਜਾਂਦੀ ਹੈ। ਉਸ ਦੀ ਅਵਸਥਾ ਬਾਰੇ ਸਤਿਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

***ਵਡੇ ਵਡੇ ਰਾਜਨ ਅਰੁ ਭੂਮਨ ਤਾਕੀ ਤ੍ਰਿਸਨ ਨਾ ਬੂਝੀ॥***
***ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥***

ਇਕ ਹੋਰ ਰਾਗ ਵਿਚ ਆਪ ਜੀ ਨੇ ਲਿਖਿਆ ਹੈ :

***ਵਡੇ ਵਡੇ ਜੋ ਦੁਨੀਆਦਾਰ॥***
***ਕਾਹੂ ਕਾਜਿ ਨਾਹੀਂ ਗਾਵਾਰ॥***

ਗੱਲ ਇਹੀ ਨਹੀਂ ਕਿ ਉਹਨਾਂ ਦਾ ਵਡਪਣ ਕਿਸੇ ਕੰਮ ਆਉਂਦਾ ਹੈ ਜਾਂ ਨਹੀਂ, ਮਾਇਆ ਵਿਚ ਲਿਪਤ ਵਿਅਕਤੀਆਂ ਨੂੰ ਕੁਝ ਦਿਸਦਾ ਹੈ ਜਾਂ ਨਹੀਂ, ਗੱਲ ਤਾਂ ਇਹ ਹੈ ਕਿ ਸਾਹਿਬ ਦੀਆਂ ਨਜ਼ਰਾਂ ਵਿਚ ਉਹ ਕਿੱਡੇ ਵੱਡੇ ਹਨ। ਆਪਣੇ ਆਪ ਨੂੰ ਵੱਡੇ ਕਹਾਉਣ ਵਾਲੇ ਸਾਹਿਬ ਨੂੰ ਕੈਸੇ ਦਿਸਦੇ ਹਨ, ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ :

***ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥***
***ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥***

ਇਹ ਇਸ ਕਰਕੇ ਹੈ ਕਿ ਸੰਸਾਰ ਵਿਚ ਵੱਡੇ ਦਿਸਣ ਵਾਲੇ ਲੋਕ ਹੋਰ ਵੱਡੇ ਬਣਨ ਤੇ ਕਮਾਏ ਧਨ ਨੂੰ ਸੰਭਾਲਣ ਦੀ ਚਿੰਤਾ ਵਿਚ ਗ੍ਰਸਤ ਹਨ। ਫਿਰ ਵੀ ਉਹ ਮਾਇਆ, ਧਨ ਪਦਾਰਥ ਦੇ ਚੱਕਰ ਵਿਚ ਫਸੇ ਹੋਏ ਹਨ। ਅਸਲ ਵੱਡਾ ਕੌਣ ਹੈ, ਦਾ ਨਿਰਨਾ ਸਤਿਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਕੀਤਾ ਹੈ :

***ਵਡੇ ਵਡੇ ਜੋ ਦੀਸਹਿ ਲੋਗ॥***
***ਤਿਨ ਕਉ ਬਿਆਪੈ ਚਿੰਤਾ ਰੋਗ॥***
***ਕਉਨ ਵਡਾ ਮਾਇਆ ਵਡਿਆਈ॥***
***ਸੋ ਵਡਾ ਜਿਨਿ ਹਰਿ ਲਿਵਲਾਈ॥***

ਲਿਵ ਲਾਉਣ ਦੀ ਜੁਗਤ ਗੁਰੂ ਦਸਦਾ ਹੈ। ਉਹ ਹਰੀ ਨੂੰ ਮਿਲਾਉਣ ਦਾ ਕਾਰਜ ਕਰਦਾ ਹੈ। ਸੋ ਵੱਡਾ ਬਣਨ ਲਈ ਉਮਰ, ਅਕਲ, ਅਹੁਦਾ, ਪੈਸੇ, ਰਾਜ ਭਾਗ ਦੇ ਅਹੰਕਾਰ ਨੂੰ ਤਿਆਗ ਕੇ ਗੁਰੂ ਦੀ ਸਰਨ ਆਉਣਾ ਚਾਹੀਦਾ ਹੈ ਕਿਉਂਕਿ :

***ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥***

# ਆਪਣੇ ਆਪ ਨਾਲ ਮੁਕਾਬਲਾ

ਕੋਈ ਵਿਅਕਤੀ ਕਿਸੇ ਦੂਜੇ ਵਿਅਕਤੀ ਨਾਲ ਸੌਖਾ ਮੁਕਾਬਲਾ ਕਰ ਸਕਦਾ ਹੈ ਭਾਵੇਂ ਦੂਜਾ ਉਸ ਦਾ ਮੁਕਾਬਲਾ ਨਾ ਕਰ ਸਕੇ। ਉਹ ਆਪਣੀ ਬੁਧੀ ਅਨੁਸਾਰ ਦੂਜੇ ਤੋਂ ਚੰਗਾ-ਮਾੜਾ ਅਮੀਰ-ਗ਼ਰੀਬ, ਬਲਵਾਨ-ਕਮਜ਼ੋਰ, ਉਚਾ-ਨੀਵਾਂ ਹੋਣ ਦੇ ਕਾਰਨ ਲੱਭ ਸੱਕਦਾ ਹੈ। ਉਹ ਆਪਣੇ ਆਪ ਨੂੰ ਪ੍ਰਸਥਿਤੀਆਂ, ਕਰਮਾਂ ਜਾਂ ਆਪਣੇ ਕੰਮਾਂ ਤੋਂ ਪ੍ਰਭਾਵਿਤ ਸਮਝ ਕੇ ਸੰਤੁਸ਼ਟ ਜਾਂ ਅਸੰਤੁਸ਼ਟ ਹੋ ਸਕਦਾ ਹੈ। ਉਹ ਕੋਈ ਵੀ ਕਾਰਨ ਸੋਚ ਕੇ ਦੂਸਰੇ ਨਾਲ ਈਰਖਾ ਵੀ ਕਰ ਸਕਦਾ ਹੈ ਤੇ ਉਸ ਤੇ ਖ਼ੁਸ਼ ਵੀ ਹੋ ਸਕਦਾ ਹੈ। ਪਰ ਆਪ ਮਨੁੱਖ ਕਿੰਨਾ ਕੁ ਗ਼ਲਤ ਜਾਂ ਸਹੀ ਹੈ। ਉਹ ਕੌਣ ਹੈ ? ਉਸ ਦੀ ਕੀ ਔਕਾਤ ਹੈ ? ਉਸ ਦਾ ਪਧਰ ਕੀ ਹੈ ? ਕੀ ਉਸਨੂੰ ਮਿਲਿਆ ਮਾਣ-ਸਨਮਾਨ ਉਸ ਦੀ ਪ੍ਰਾਪਤੀ ਉਸ ਦੇ ਕੀਤੇ ਕੰਮ ਦਾ ਮੁਲਾਂਕਣ ਹੈ ਜਾਂ ਉਸ ਨੂੰ ਰਸੂਖ ਕਾਰਨ ਮਿਲਿਆ। ਇਸ ਦਾ ਨਿਖੇੜਾ ਕਰਨ ਲਈ ਮਨੁੱਖ ਨੂੰ ਆਪਣੇ ਤੋਂ ਵਿੱਥ ਤੇ ਖਲੋ ਕੇ ਆਪਣੇ ਹੀ ਰੂ-ਬਰੂ ਹੋਣਾ ਪਵੇਗਾ।

ਮਨੁੱਖ ਦੂਸਰੇ ਦੀ ਧਨ ਪਦਾਰਥ ਦੀ ਅਮੀਰੀ, ਉਸਦੀ ਵਿਦਿਆ, ਉਸਦਾ ਗਿਆਨ, ਉਸਦੀ ਰਾਜਨੀਤਕ ਸ਼ਕਤੀ, ਸਮਾਜਕ ਸੋਭਾ, ਸਰੀਰਕ ਸੁੰਦਰਤਾ ਵੇਖ ਕੇ ਉਸ ਨਾਲ ਆਪਣੀ ਤੁਲਨਾ ਕਰਕੇ, ਉਸ ਦੇ ਨੇੜੇ ਪਹੁੰਚਣ ਲਈ ਹੰਭਲਾ ਮਾਰਨ ਬਾਰੇ ਸੋਚ ਕੇ ਲੋੜੀਂਦਾ ਕਦਮ ਪੁੱਟ ਸਕਦਾ ਹੈ। ਕਿਸੇ ਧਰਮੀ ਪੁਰਸ਼ ਵਲ ਵੇਖ ਕੇ ਧਰਮ ਕਮਾਉਣ ਵੱਲ ਵੀ ਉਸਦੇ ਕਦਮ ਵਧ ਸਕਦੇ ਹਨ। ਆਪਣੇ ਪਰਵਾਰਿਕ ਪਿਛੋਕੜ ਦੀਆਂ ਕਮੀਆਂ ਕਮਜ਼ੋਰੀਆਂ ਨੂੰ ਘਟਾਉਣ ਦੀ ਕੋਸ਼ਿਸ਼ ਕਰ ਸਕਦਾ ਹੈ ਤੇ ਅਮੀਰੀ ਵਿਚ ਵਾਧਾ ਕਰਨ ਦੀ ਵੀ।

ਆਪਣੇ ਆਪ ਨਾਲ ਮੁਕਾਬਲਾ ਕਰਨਾ ਇਸ ਤੋਂ ਵਖਰੀ ਗੱਲ ਹੈ ਪਰ ਹੈ ਚੰਗੇਰੀ। ਇਹ ਮੁਕਾਬਲਾ ਮਨੁੱਖ ਦੇ ਸੁੱਖਾਂ ਵਿਚ ਵਾਧਾ ਕਰਦਾ ਹੈ। ਉਸਦੀ ਬਿਰਤੀ ਨੂੰ ਉੱਚਿਆਂ ਕਰਦਾ ਹੈ ਤੇ ਉਸ ਲਈ ਤਰੱਕੀ ਦਾ ਰਾਹ ਸੁਖਾਲਾ ਬਣਾਉਂਦਾ ਹੈ। ਪਰ ਆਪਣੇ ਆਪ ਨਾਲ ਮੁਕਾਬਲਾ ਕਰਨ ਲਈ ਆਪਣੇ ਆਪ ਨੂੰ ਆਪਣੇ ਆਪ ਤੋਂ ਵਿਥ ਉਤੇ ਖਲ੍ਹਾਰ ਕੇ ਸੋਚਣ ਦੀ ਲੋੜ ਹੈ, ਆਤਮ ਵਿਸ਼ਲੇਸ਼ਣ ਕਰਨ ਦੀ ਲੋੜ ਹੈ।

ਮਨੁੱਖ ਆਪਣੇ ਅੰਦਰ ਝਾਤੀ ਮਾਰ ਕੇ ਵੇਖੇ ਕਿ ਉਹ ਕੀ ਹੈ? ਉਸ ਅੰਦਰ ਕਿੰਨਾਂ ਕੁ ਸੱਚ ਹੈ, ਧਰਮ ਹੈ, ਭਗਤੀ ਹੈ, ਪ੍ਰੇਮ-ਪਿਆਰ ਹੈ, ਬੁਧੀ ਹੈ, ਗਿਆਨ ਹੈ। ਸੰਸਾਰਕ ਪਦਾਰਥ ਤਾਂ ਦਿਸਦੇ ਹਨ, ਸਦਗੁਣ ਮਹਿਸੂਸ ਕਰਨੇ ਪੈਂਦੇ ਹਨ। ਮਨੁੱਖ ਸਹਿਜੇ ਹੀ ਆਪਣੀਆਂ ਕਾਰਾਂ-ਕੋਠੀਆਂ, ਜ਼ਮੀਨ-ਜਾਇਦਾਦ, ਧਨ-ਪਦਾਰਥ, ਬਾਹਵਾਂ ਦੀ ਤਾਕਤ, ਰਾਜਨੀਤਕ ਸੱਤਾ ਦਾ ਅੰਦਾਜਾ ਲਾ ਸਕਦਾ ਹੈ। ਉਹ ਉਹਨਾਂ ਦੀ ਅਣਹੋਂਦ ਲਈ ਆਪਣੀ ਮਜ਼ਬੂਰੀ ਸਮਝ ਸਕਦਾ ਹੈ ਜਾਂ ਉਹਨਾਂ ਦੇ ਹੋਰ ਵਾਧੇ ਲਈ ਜੋੜ-ਤੋੜ ਕਰ ਸਕਦਾ ਹੈ। ਇਸ ਸਾਰੀ ਮਿਹਨਤ ਦੇ ਨਤੀਜੇ ਵੀ ਨਜ਼ਰ ਆਉਣੇ ਸ਼ੁਰੂ ਹੋ ਜਾਂਦੇ ਹਨ। ਪਰ ਸਦਗੁਣਾਂ ਕਾਰਨ ਮਨੁੱਖ ਅੰਦਰ ਆਈ ਤਬਦੀਲੀ ਤੇ ਉਹਨਾਂ ਦਾ ਪ੍ਰਭਾਵ ਪ੍ਰਤੱਖ ਰੂਪ ਵਿਚ ਸੌਖਾ ਤੇ ਛੇਤੀ ਨਹੀਂ ਵੇਖਿਆ ਜਾ ਸਕਦਾ।

ਮਨੁੱਖ ਆਪਣੇ ਆਪ ਨਾਲ ਮੁਕਾਬਲਾ ਕਰਨ ਸਮੇਂ ਆਪਣੇ ਅਤੀਤ ਨੂੰ ਵਰਤਮਾਨ ਦੇ ਸ਼ੀਸ਼ੇ ਵਿਚ ਵੇਖਦਾ ਹੋਇਆ ਸੋਚ ਸਕਦਾ ਹੈ ਕਿ ਉਹ ਕਿਨਾਂ ਕੁ ਕਾਮੀ, ਕਰੋਧੀ, ਲੋਭੀ, ਮੋਹੀ ਜਾਂ ਹੰਕਾਰੀ ਹੈ? ਉਹ ਕਿੰਨਾ ਕੁ ਕੁਚਲ, ਕਠੋਰ, ਕਪਟੀ ਤੇ ਸੁਆਰਥੀ ਹੈ। ਚੰਗਾ ਬਣਨ ਦੇ ਚਾਹਵਾਨ ਪੁਰਸ਼ ਲਈ ਮੁਕਾਬਲਾ ਕੇਵਲ ਇੱਕ ਪ੍ਰਕਿਰਿਆ ਨਹੀਂ ਸਗੋਂ ਆਪਣੇ ਆਪ ਨੂੰ ਚੰਗਾ ਬਣਾਉਣ ਲਈ ਸੋਚ ਹੈ ਏਸੇ ਕਰਕੇ ਉਹ ਆਪਣੇ ਅੰਦਰਲੇ ਵਿਕਾਰਾਂ ਬਾਰੇ ਪਹਿਲਾਂ ਸੋਚੇਗਾ। ਆਪਣੀਆਂ ਕਮੀਆਂ ਵਲ ਧਿਆਨ ਦੇਵੇਗਾ ਅਤੇ ਉਹਨਾਂ ਨੂੰ ਘਟਾਉਣ ਲਈ ਯਤਨਸ਼ੀਲ ਹੋਵੇਗਾ।

ਕਿਸੇ ਬਾਰੇ ਉਸ ਦੇ ਆਪਦੇ ਆਪ ਤੋਂ ਵੱਧ, ਸੱਚ ਕੋਈ ਨਹੀਂ ਜਾਣਦਾ। ਮਨੁੱਖ ਨੂੰ ਆਪ ਪਤਾ ਹੈ ਕਿ ਉਹ ਕੀ ਹੈ? ਇਹ ਗੱਲ ਜੇ ਲੋਕ ਵਖਾਲਾ ਜਾਂ ਸ਼ਬਦਾਂ ਰਾਹੀਂ ਬਿਆਨ ਕਰਨ ਵੱਲ ਵਧੇਗੀ ਤਾਂ ਸੰਭਵ ਹੈ ਸੱਚ ਉਤੇ ਪੜਦਾ ਪੈ ਜਾਏ ਅਤੇ ਲੋੜੀਂਦਾ ਸਿਟਾ ਕੱਢਣਾ ਔਖਾ ਹੋਵੇ। ਏਸੇ ਕਰਕੇ ਆਪਣੇ ਆਪ ਨਾਲ ਮੁਕਾਬਲਾ ਕਰਨ ਲਈ ਸਹੀ ਆਤਮ ਵਿਸ਼ਲੇਸ਼ਣ ਕਰਕੇ ਆਪਣੇ ਆਪ ਨੂੰ ਚੰਗੇਰਾ ਬਣਾਉਣ ਦਾ ਉਦਮ ਹੋ ਸਕਦਾ ਹੈ। ਚੰਗੇਰਾ ਵੀ ਕਿਸੇ ਦੂਜੇ ਨਾਲੋਂ ਨਹੀਂ ਬਣਾਉਣਾ ਆਪਣੇ ਆਪ ਨਾਲੋਂ ਤੇ ਪਹਿਲਾਂ ਤੋ ਵਧ ਚੰਗੇਰਾ ਬਣਾਉਣਾ ਹੈ।

ਅਵਿਵੇਕਸ਼ੀਲ ਵਿਅਕਤੀ ਦੂਜਿਆਂ ਨਾਲ ਮੁਕਾਬਲਾ ਕਰਦੇ ਕਰਦੇ ਉਹਨਾਂ ਨਾਲੋਂ ਆਪਣੇ ਆਪ ਨੂੰ ਉੱਚਾ ਸਮਝਣ ਵਲ ਤੁਰ ਪੈਂਦੇ ਹਨ। ਐਸੇ ਵਿਅਕਤੀਆਂ ਬਾਰੇ ਭਗਤ ਕਬੀਰ ਜੀ ਦਾ ਕਥਨ ਹੈ :

***ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥***
***ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥ (ਮਾਰੂ ਰਾਗ)***

ਮਨੁੱਖ ਅੰਦਰ ਵਿਵੇਕ ਆਉਂਦਾ ਹੈ ਧਿਆਨ, ਸਾਧਨਾ, ਤਪਸਿਆ, ਮਨਨ ਅਤੇ ਚਿੰਤਨ ਆਦਿ ਨਾਲ। ਉਸ ਨਾਲ ਐਸੀ ਅਵਸਥਾ ਬਣ ਜਾਂਦੀ ਹੈ ਕਿ ਪੰਜੇ ਦੂਤ ਕਾਬੂ ਆ ਜਾਂਦੇ ਹਨ। ਸ਼ਕਤੀਆਂ ਨੂੰ ਬੇਲੋੜਾ ਜਾਇਆ ਹੋਣ ਤੋਂ ਬਚਾਈ ਰੱਖਣ ਲਈ ਉਹਨਾਂ ਨੂੰ ਕਾਬੂ ਰੱਖਿਆ ਜਾ ਸਕਦਾ ਹੈ। ਮਨੁੱਖ ਦੇ ਸਾਹਮਣੇ ਉਦਾਹਰਨ ਪੇਸ਼ ਕਰਨ ਲਈ ਕਰਤਾ ਦੀ ਇੱਕ ਕਿਰਤ ਕਛੂਕੁੰਮਾ ਹੈ। ਉਹ ਜਦੋਂ ਜੀਅ ਕਰੇ ਆਪਣੇ ਸਰੀਰ ਦੇ ਅੰਗਾਂ ਨੂੰ ਇਕੱਠਿਆਂ ਕਰ ਸਕਦਾ ਹੈ ਜਦੋਂ ਜੀਅ ਕਰੇ ਖਲਾਰ ਸਕਦਾ ਹੈ। ਉਸਦੇ ਇਕੱਠੇ ਕੀਤੇ ਅੰਗ ਉਸ ਨੂੰ ਬਾਹਰੀ ਮਾਰ ਤੋਂ ਬਚਾਉਂਦੇ ਹਨ।

ਮਨੁੱਖ ਨੇ ਵੀ ਆਪਣੇ ਆਪ ਨੂੰ ਬਾਹਰੀ ਹਮਲਿਆਂ ਤੋਂ ਬਚਾਉਣਾ ਹੈ, ਰਹਿਣਾ ਵੀ ਸੰਸਾਰ ਵਿਚ ਹੈ। ਭਾਂਜਵਾਦੀ ਨਜ਼ਰੀਆ ਨਹੀਂ ਰੱਖਣਾ ਸਗੋਂ ਦੁਨੀਆਂ ਦੇ ਦੁਖ ਸੁਖ ਵਿਚ ਸ਼ਰੀਕ ਹੋਣਾ ਹੈ। ਸੰਸਾਰ ਵਿਚ ਕਿਵੇਂ ਰਹਿਣਾ ਹੈ ਬਾਰੇ ਸਤਿਗੁਰੂ ਨਾਨਕ ਦੇਵ ਜੀ ਸੰਸਾਰ ਤਿਆਗ ਕੇ ਪਰਬਤਾਂ ਤੇ ਆਸਣ ਜਮਾਈ ਬੈਠੇ ਸਿੱਧਾਂ ਨਾਲ ਚਰਚਾ ਕਰਦੇ ਫੁਰਮਾਉਂਦੇ ਹਨ :

- ***ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥***
- ***ਸਤਿਗੁਰ ਭੇਟੈ ਤਾਂ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥***
  ***ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥***
  ***ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥***
- ***ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੈ॥***
  ***ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥***

ਜਿਨ੍ਹਾਂ ਨੇ ਆਪਣੇ ਆਪ ਨਾਲ ਮੁਕਾਬਲਾ ਕਰਕੇ ਆਪਣੇ ਆਪ ਨੂੰ ਸਵਾਰਿਆ ਸੁਧਾਰਿਆ ਹੈ ਉਹ ਜੁਗਾਂ ਬਾਅਦ ਵੀ ਸੰਸਾਰ ਵਿਚ ਜਿਉਂਦੇ ਹਨ। ਉਹ ਸਾਧੂ-ਸੰਤ ਹਨ, ਰਿਖੀ-ਮੁੰਨੀ ਹਨ।

ਉਹਨਾਂ ਦੇਵਤਵ ਨੂੰ ਪ੍ਰਾਪਤ ਕੀਤਾ ਹੋਇਆ ਹੈ।

ਸਿੱਖ ਇਤਿਹਾਸ ਦੀ ਸਭ ਤੋਂ ਵੱਡੀ ਮਿਸਾਲ ਆਪਣੇ ਆਪ ਦਾ ਮੁਕਾਬਲਾ ਕਰਕੇ ਆਪਣੇ ਆਪ ਨੂੰ ਸਹੀ ਰਸਤੇ ਲਾਉਣ ਦੀ ਉਹਨਾਂ ਮਹਾਨ ਵਿਅਕਤੀਆਂ ਦੀ ਹੈ ਜਿੰਨ੍ਹਾਂ ਨੇ ਆਪਣੇ ਆਪ ਨੂੰ ਐਨਾ ਚੰਗਾ ਕੀਤਾ ਕਿ ਹੋਰ ਸਿੱਖਾਂ ਤੋਂ ਚੰਗੇਰੇ ਬਣ ਕੇ ਗੁਰੂ ਨਾਨਕ ਦੀ ਗੱਦੀ ਉਤੇ ਬਿਰਾਜਮਾਨ ਹੋਏ।

ਸੋ ਆਪਣੇ ਆਪ ਨਾਲ ਮੁਕਾਬਲਾ ਕਰਕੇ, ਆਪਣੇ ਆਪ ਨੂੰ ਚੰਗੇਰਾ ਬਣਾਉਣ ਦੀ ਕੋਸ਼ਸ਼ ਮਨੁਖ ਨੂੰ ਸ੍ਰੇਸ਼ਠਤਾ ਵਲ ਲੈ ਜਾਂਦੀ ਹੈ।

# ਮੰਘਰਿ ਮਾਹਿ ਸੁਹੰਦੀਆ

ਭਾਰਤੀ ਤਿੱਥ ਪੱਤ੍ਰਿਕਾ ਅਨੁਸਾਰ ਮੱਘਰ ਉਹੀ ਮਹੀਨਾ ਹੁੰਦਾ ਹੈ ਜਿਸ ਦੀ ਪੂਰਨਮਾਸ਼ੀ ਮ੍ਰਿਗਸ਼ਰ ਨਖੱਤਰ ਸਹਿਤ ਹੋਵੇ। ਇਹ ਮਹੀਨਾ ਹਿਮ ਰੁਤ ਦਾ ਪਹਿਲਾ ਮਹੀਨਾ ਹੈ। ਇਸ ਮਹੀਨੇ ਵਿਚ ਇੰਜ ਲਗਦਾ ਹੈ ਕਿ ਸੂਰਜ ਦੇ ਰਥ ਨੇ ਮੂੰਹ ਮੋੜ ਲਿਆ ਹੋਵੇ ਤੇ ਉਹ ਲੂਹਣ ਵਾਲਾ ਤੇਜਵਾਨ ਨਾ ਲਗਦਾ ਹੋਵੇ। ਇਸ ਮਹੀਨੇ ਏਨੀ ਗਰਮੀ ਨਹੀਂ ਹੁੰਦੀ ਕਿ ਪੱਖੇ ਜਾਂ ਏਅਰ ਕੰਡੀਸ਼ਨਰ ਚਲਾ ਕੇ ਹੀ ਸੁਖ ਮਿਲੇ। ਨਾਂ ਹੀ ਏਨੀ ਠੰਢ ਹੁੰਦੀ ਹੈ ਕਿ ਹੀਟਰ ਲਾਉਣੇ ਪੈਣ ਜਾਂ ਗਰਮ ਕਪੜਿਆਂ ਰਾਹੀਂ ਮਨੁੱਖ ਨੂੰ ਆਪਣੇ ਸਰੀਰ ਨੂੰ ਗਰਮ ਰੱਖਣਾ ਪਵੇ।

ਮਿੱਠੀ ਰੁੱਤ ਵਾਲਾ ਮਹੀਨਾ ਰੂਹ ਦੀ ਖ਼ੁਰਾਕ ਦੇ ਚਾਹਵਾਨਾਂ ਨੂੰ ਕਿਵੇਂ ਚੰਗਾ ਹੈ? ਉਹਨਾਂ ਲਈ ਇਹ ਮਹੀਨਾਂ ਕਿਵੇਂ ਉੱਤਮ ਹੈ? ਇਸ ਦਾ ਨਿਰਨਾ ਗੁਰੂ ਨਾਨਕ ਦੇਵ ਜੀ ਕਰ ਦੇਂਦੇ ਹਨ:

*ਮੰਘਰ ਮਾਹੁ ਭਲਾ ਹਰਿ ਗੁਣ ਅੰਕ ਸਮਾਵਏ॥*

ਵਿਦਵਾਨਾਂ ਨੇ ਮੰਘਰ ਨੂੰ ਨਿਖੇੜ ਕੇ 'ਮੰ' ਦੇ ਅਰਥ 'ਮੇਰਾ' ਅਤੇ 'ਘਰ' ਦੇ ਅਰਥ 'ਸਰੀਰ' ਕੀਤੇ ਹਨ। ਅਤੇ ਮੇਰਾ ਸਰੀਰ ਤਾਂ ਹੀ ਭਲਾ ਹੈ ਜੇ ਇਸ ਦੇ ਹਿਰਦੇ ਵਿਚ ਹਰੀ ਦੇ ਗੁਣ ਹੋਣ। ਉਹ ਹਰੀ ਅਵਿਨਾਸ਼ੀ ਹੈ, ਚਤੁਰ ਸੁਜਾਣ ਹੈ ਅਤੇ ਸਭ ਫਲ ਦੇਣ ਵਾਲਾ ਹੈ। ਉਸਦੇ ਵਿਪਰੀਤ ਸੰਸਾਰ, ਚੰਚਲ ਤੇ ਚਲਾਇਮਾਨ ਹੈ। ਪਰ ਜਿਨ੍ਹਾਂ ਸੰਤਾਂ ਦੇ ਹਿਰਦੇ ਵਿਚ ਹਰੀ ਦੇ ਗੁਣ ਸਮਾਏ ਹੋਏ ਹਨ ਉਹ ਹੀ ਪ੍ਰਭੂ ਨੂੰ ਚੰਗੇ ਲਗਦੇ ਹਨ। ਉਹ ਸੰਤ ਜੀਵ ਰੂਪੀ ਇਸਤਰੀ ਹਨ।

ਇਸਤਰੀ-ਪੁਰਖ ਜਾਂ ਨਾਰ-ਭਤਾਰ ਦੇ ਸਮਾਜਕ ਰਿਸ਼ਤੇ ਨੂੰ ਸਾਹਮਣੇ ਰੱਖਕੇ ਮਨੁਖ ਨੂੰ ਸਮਝਾਉਣ ਲਈ ਗੁਰੂ ਅਰਜਨ ਦੇਵ ਜੀ ਮੱਘਰ ਦੇ ਮਹੀਨੇ ਬਾਬਤ ਲਿਖਦੇ ਹਨ :

*ਮੰਘਰਿ ਮਾਹਿ ਸੁਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*

ਸਮਾਜ ਦੀ ਸਿਰਜਣਾ ਦੇ ਮੁੱਢ ਵਿਚ ਵੀ ਇਹੀ ਰਿਸ਼ਤਾ ਹੈ। ਇਸੇ ਨਾਲ ਨਾਨਕੇ, ਦਾਦਕੇ, ਪੇਕੇ, ਸਹੁਰੇ ਜਾਂ ਧੀਆਂ ਪੁੱਤਰਾਂ ਦੇ ਰਿਸ਼ਤੇ ਜੁੜੇ ਹੋਏ ਹਨ। ਸੁਖ ਵੀ ਇਹਨਾਂ ਨਾਲ ਹੀ ਹੈ। ਜੇ ਪਤੀ-ਪਤਨੀ ਆਪਸ ਵਿਚ ਸੁਖਾਵੇਂ ਸੰਬੰਧ ਰੱਖ ਰਹੇ ਹਨ ਤਾਂ ਸਾਰਾ ਪਰਵਾਰ ਸੁਖੀ ਹੈ। ਜੇ ਦੋਹਾਂ ਜੀਆਂ ਦੀ ਅਣਬਣ ਹੋ ਜਾਏ ਤਾਂ ਪੇਕੇ-ਸਹੁਰੇ ਪਰਵਾਰ ਇਕ ਦੂਜੇ ਪ੍ਰਤੀ ਦੋਸਤਾਨਾ ਰਵਈਆ ਨਹੀਂ ਰਖਦੇ। ਉਹਨਾਂ ਵਲੋਂ ਇਕ ਦੂਜੇ ਵਲ ਉਂਗਲਾਂ ਕੀਤੀਆਂ ਜਾਂਦੀਆਂ ਹਨ, ਇੱਕ ਦੂਜੇ ਨੂੰ ਨੁਕਸਾਨ ਪਹੁੰਚਾਏ ਜਾਂਦੇ ਹਨ। ਸੱਚ ਧਰਮ ਦੀ ਗਲ ਛੱਡ ਦਿਤੀ ਜਾਂਦੀ ਹੈ। ਧਰਮ ਨਾਲੋਂ ਧੜਾ ਪਿਆਰਾ ਲੱਗਦਾ ਹੈ। ਪਿਛਲਾ ਪਰਵਾਰ ਤਾਂ ਦੁਖੀ ਹੋਣਾ ਹੀ ਹੈ, ਬੱਚੇ ਵੀ ਰੁਲ ਜਾਂਦੇ ਹਨ। ਘਰ-ਸੰਸਾਰ ਨਰਕ ਤੋਂ ਵੱਧ ਭੈੜਾ ਬਣ ਜਾਂਦਾ ਹੈ।

ਇਸ ਸਥਿਤੀ ਵਿਚ ਸਭ ਤੋਂ ਭੈੜਾ ਹਾਲ ਇਸਤਰੀ ਦਾ ਹੁੰਦਾ ਹੈ। ਉਸ ਦੀ ਪਤੀ ਬਿਨਾ ਪੇਕੇ-ਸਹੁਰੇ ਬੇਕਦਰੀ ਹੁੰਦੀ ਹੈ। ਇਸ ਤਰ੍ਹਾਂ ਦੀ ਔਰਤ ਬਾਰੇ ਸ਼ੇਖ ਫਰੀਦ ਜੀ ਲਿਖਦੇ ਹਨ:

*ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥*
*ਪਿਰ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ॥*
*ਉਹ ਸੁਹਾਗਣ ਤਾਂ ਦੁਹਾਗਣ ਹੋਈ ਨਾ॥*

ਇਸਤਰੀ ਆਪਣੇ ਪਤੀ ਦੇ ਮਿਲਾਪ ਲਈ ਹੀ ਸਹੁਰੇ ਘਰ ਭੇਜੀ ਜਾਂਦੀ ਹੈ। ਨਹੀਂ ਤਾਂ ਕਿਹੜਾ ਘਰ ਹੈ ਜਿਹੜਾ, ਆਪਣੀ ਕੁੜੀ ਨੂੰ ਰੋਟੀ ਕਪੜਾ ਨਹੀਂ ਦੇ ਸਕਦਾ, ਖੁਸ਼ ਤੇ ਸੁਖੀ ਨਹੀਂ ਰੱਖ ਸੱਕਦਾ? ਫਿਰ ਵੀ ਸਾਰੇ ਰਿਸ਼ਤੇਦਾਰ ਆਪਣਾ ਮੋਹ ਪਿਆਰ ਛੱਡ ਕੇ ਉਸਨੂੰ ਪਤੀ ਦੇ ਘਰ ਭੇਜਦੇ ਹਨ। ਜ਼ਿੰਦਗੀ ਦੇ ਗਿਣਤੀ ਦੇ ਸਾਲ ਇਸਤਰੀ ਨੇ ਪੇਕੇ ਗੁਜਾਰਨੇ ਹੁੰਦੇ ਹਨ ਤੇ ਹੋਰ ਸਾਰੀ ਉਮਰ ਸਹੁਰੇ ਘਰ। ਅਸਲ ਵਿਚ ਪੇਕੇ ਘਰ ਵੀ ਉਹ ਉਹਨਾਂ ਦੀ ਨਹੀਂ ਹੁੰਦੀ। ਬੇਗਾਨਾ ਧਨ ਹੁੰਦੀ ਹੈ। ਉਥੋਂ ਦੇ ਸੁਖ ਵਕਤੀ ਹੁੰਦੇ ਹਨ। ਅਸਲ ਸੁਖ ਤਾਂ ਆਪਣਾ ਸੁਹਾਗ ਮਾਨਣ ਵਿਚ ਹੈ।

ਇਹ ਸੁਖ ਜੀਵ ਰੂਪੀ ਇਸਤਰੀ ਨੇ ਵੀ ਮਾਨਣਾ ਹੈ। ਇਹ ਤਾਂ ਹੀ ਹੈ ਜੇ ਇਸ ਗੱਲ ਦੀ ਸਮਝ ਆ ਜਾਏ :

***ਸਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥***
***ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹੁ॥***

ਉਸ ਬੇਪਰਵਾਹ ਨੂੰ ਭਾਉਣ ਵਾਲੀਆਂ ਜੀਵ ਆਤਮਾਵਾਂ ਬਾਰੇ ਹੀ ਗੁਰੂ ਅਰਜਨ ਦੇਵ ਜੀ ਨੇ ਮੱਘਰ ਦੇ ਮਹੀਨੇ ਵਿਚ ਫ਼ਰਮਾਇਆ ਹੈ ਕਿ ਮੱਘਰ ਦੇ ਮਹੀਨੇ ਵਿਚ ਉਹ ਹੀ ਚੰਗੀਆਂ ਲਗਦੀਆਂ ਹਨ ਜਿਹੜੀਆਂ ਹਰੀ ਰੂਪੀ ਪਿਰ ਦੇ ਸੰਗ-ਸਾਥ ਨੂੰ ਮਾਣ ਰਹੀਆਂ ਹਨ। ਸਾਧਕ ਭਲੀ ਪ੍ਰਕਾਰ ਜਾਣਦੇ ਹਨ ਕਿ ਪ੍ਰਭੂ ਦਾ ਸੰਗ ਸਾਥ ਮਾਨਣ ਦਾ ਭਾਵ ਉਸ ਦਾ ਭਜਨ ਕਰਨਾ ਹੈ। ਇਸ ਭਜਨ ਬੰਦਗੀ ਕਰਨ ਨਾਲ ਜਿਨ੍ਹਾਂ ਦਾ ਸੱਚੇ ਸਾਹਿਬ ਨਾਲ ਮੇਲ ਹੋ ਗਿਆ ਹੈ, ਉਹਨਾਂ ਦੀ ਵਡਿਆਈ ਕਹਿਣੀ-ਕਥਨੀ ਤੋਂ ਬਾਹਰ ਹੈ। ਉਹ ਸਦਾ ਪ੍ਰਸੰਨ ਚਿੱਤ ਤੇ ਹਰੀਆਂ ਭਰੀਆਂ ਰਹਿੰਦੀਆਂ ਹਨ, ਭਾਵ ਭਗਤੀ ਵਿਚ ਲੀਨ। ਉਹਨਾਂ ਨੂੰ ਸਾਧਾਂ ਸੰਤਾਂ ਦੀ ਸੰਗਤ ਚੰਗੀ ਲਗਦੀ ਹੈ। ਉਹਨਾਂ ਨਾਲ ਬੈਠ ਕੇ ਕਰਨ ਵਾਲੀਆਂ ਗੱਲਾਂ ਹਨ, ਪਤੀ ਪਰਮੇਸ਼ਰ ਦੀਆਂ ਗੱਲਾਂ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ :

***ਆਵਹੁ ਭੈਣੇ ਗਲਿ ਮਿਲਹੁ ਅੰਕਿ ਸਹੇਲੜੀਆਹ॥***
***ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥***

ਕਹਾਣੀਆਂ ਕਰਦਿਆਂ ਵੀ ਇਹ ਭਾਵਨਾ ਬਣਾਈ ਰਖਣੀ ਹੈ ਕਿ ਉਹ ਸਰਬ ਗੁਣ ਸੰਪੰਨ ਹੈ ਅਤੇ ਮੇਰੇ ਵਿਚ ਕੋਈ ਗੁਣ ਨਹੀਂ। ਇਹ ਭਾਵਨਾ ਚੰਗੀ ਸੰਗਤ ਪੈਦਾ ਕਰਦੀ ਹੈ।

ਜਿਹੜੀਆਂ ਜੀਵ ਆਤਮਾਵਾਂ ਸੰਤਾਂ ਦੇ ਸੰਗ ਵਿਚ ਨਹੀਂ ਰਹਿੰਦੀਆਂ, ਇਕਲੀਆਂ ਰਹਿੰਦੀਆਂ ਹਨ, ਪਤੀ ਤੋਂ ਬਿਨਾ ਰਹਿੰਦੀਆਂ ਹਨ। ਉਹ ਸੁਖ ਨਹੀਂ ਭੋਗਦੀਆਂ। ਉਹ ਜਮਾਂ ਦੇ ਵਸ ਪਈਆਂ ਰਹਿੰਦੀਆਂ ਹਨ। ਕਾਲ ਦੇ ਘੇਰੇ ਵਿਚੋਂ ਉਹ ਬਚ ਕੇ ਨਹੀਂ ਨਿਕਲ ਸਕਦੀਆਂ। ਉਹਨਾਂ ਦੀ ਹਾਲਤ, ***'ਬਿਨੁ ਨਾਵੈ ਬਾਧੀ ਸਭ ਕਾਲਿ'***, ਵਾਲੀ ਹੁੰਦੀ ਹੈ। ਮਾਣ ਮਤੀ ਇਸਤਰੀ ਆਪਣੇ ਬਲ ਬੁਧ ਦੇ ਸਿਰ ਤੇ ਆਪਣੇ ਪਤੀ ਦੀ ਸਮਰਥਾ ਨੂੰ ਨਹੀਂ ਪਛਾਣਦੀ, ਨਾ ਪਤੀ ਦਾ ਸੁਖ ਮਾਣਦੀ ਹੈ। ਉਸ ਇਸਤਰੀ ਨੂੰ ਗੁਰੂ ਨਾਨਕ ਜੀ ਸੁਮੱਤ ਦੇਂਦੇ ਲਿਖਦੇ ਹਨ :

***ਇਆਨੜੀਏ ਮਾਨੜਾ ਕਾਇ ਕਰੇਹਿ॥***
***ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥***
***ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥***

ਪਰ ਉਸ ਨੂੰ ਨੇੜੇ ਸਮਝਣ ਵਾਸਤੇ ਆਪਣੇ ਅੰਦਰੋਂ ਲਬ, ਲੋਭ, ਅਹੰਕਾਰ, ਦੀ ਮਸਤੀ ਨੂੰ ਛਡਣਾ ਪੈਣਾ ਹੈ। ਉਸ ਦੇ ਹੁਕਮ ਵਿਚ ਰਹਿਣਾ ਪੈਣਾ ਹੈ। ਜੋ ਉਹ ਕਹਿ ਉਹ ਕਰਨਾ ਤੇ ਜਿਸ

ਤੋਂ ਵਰਜੇ ਉਸ ਤੋਂ ਬਚਣਾ ਹੈ। ਬੱਸ ਆਪਣਾ ਆਪ ਗਵਾਉਣਾ ਪੈਣਾ ਹੈ। ਉਸਦੀ ਦਇਆ ਦ੍ਰਿਸ਼ਟੀ ਪ੍ਰਾਪਤ ਹੋਣ ਵਾਲੇ ਦਿਹਾੜੇ ਨੂੰ ਹੀ ਸੁਭਾਗਾ ਸਮਝਣਾ ਹੈ। ਕਿਉਂਕਿ ***'ਆਪਣੇ ਕੰਤ ਪਿਆਰੀ ਸਾ ਸੋਹਾਗਣਿ'*** ਬਣਨ ਵਿਚ ਸੁਖ ਹੈ। ਇਹ ਉਸ ਨੂੰ ਰਾਵਨ ਕਰਕੇ ਹੀ ਸੌਖਾ ਹੈ। ਇਸ ਨਾਲ ਦੁਖਾਂ ਤਕਲੀਫ਼ਾਂ ਦਾ ਛੁਟਕਾਰਾ ਹੁੰਦਾ ਹੈ। ਜਿਨ੍ਹਾਂ ਨੇ ਆਪਣੇ ਪ੍ਰੀਤਮ ਪਿਆਰੇ ਨੂੰ ਰਾਵਿਆ ਹੈ, ਉਹਨਾਂ ਦੀ ਬਿਰਤੀ ਐਸੀ ਬਣ ਜਾਂਦੀ ਹੈ ਕਿ ਸਦਾ ਉਸਦੀ ਯਾਦ ਵਿਚ ਜੁੜੀਆਂ ਰਹਿੰਦੀਆਂ ਹਨ।

ਉਹਨਾਂ ਨੂੰ ਸੁਖ ਅਨੰਦ ਦੀ ਕਮੀ ਨਹੀਂ ਰਹਿੰਦੀ। ਜੇ ਸੰਸਾਰਕ ਭਾਸ਼ਾ ਵਿਚ ਆਖੀਏ ਤਾਂ ਰਤਨ, ਜਵਾਹਰ, ਲਾਲ ਉਹਨਾਂ ਦੇ ਗਲੇ ਵਿਚ ਸੋਭਾ ਪਾਉਂਦੇ ਹਨ। ਇਹਨਾਂ ਬਹੁ ਮੁੱਲੇ ਪਦਾਰਥਾਂ, ਜੋ ਜੀਵ ਆਤਮਾ ਦੇ ਅਧਿਆਤਮਿਕ ਪਖੋਂ ਸਮਰਿਧੀ ਦੇ ਪ੍ਰਤੀਕ ਹਨ, ਕਾਰਨ ਐਸੀਆਂ ਆਤਮਾਵਾਂ ਪਹੁੰਚੀਆਂ ਹੋਈਆਂ ਹੁੰਦੀਆਂ ਹਨ। ਉਹ ਧੰਨਤਾ ਯੋਗ ਹਨ। ਉਹਨਾਂ ਦੀ ਚਰਨ ਧੂੜ ਮੱਥੇ ਲਾਉਣ ਨਾਲ ਵੀ ਸੁਖ ਪ੍ਰਾਪਤ ਹੁੰਦਾ ਹੈ। ਏਸੇ ਕਰਕੇ ਗੁਰੂ ਅਰਜਨ ਦੇਵ ਜੀ ਐਸੀਆਂ ਜੀਵ ਆਤਮਾਵਾਂ ਜੋ ਪ੍ਰਭੂ ਦੇ ਸਰਨ ਪੈ ਗਈਆਂ ਹਨ ਤੇ ਰੂਹਾਨੀ ਅਮੀਰੀ ਨੂੰ ਭੋਗ ਰਹੀਆਂ ਹਨ ਦੀ ਚਰਨ ਧੂੜ ਚਾਹੁੰਦੇ ਹਨ।

ਮੱਘਰ ਮਹੀਨੇ ਰਾਹੀਂ ਉਹ ਕਹਿੰਦੇ ਹਨ ਕਿ ਪ੍ਰਭੂ ਨੂੰ ਧਿਆਉਣ ਨਾਲ ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਮਿਲ ਜਾਂਦਾ ਹੈ।

# ਭਰਿ ਜੋਬਨਿ ਮੈ ਮਤਿ

ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੇ ਮਨੁੱਖੀ ਜ਼ਿੰਦਗੀ ਨੂੰ ਤਿੰਨ ਅਵਸਥਾਵਾਂ ਵਿਚ ਵੰਡਿਆ ਹੈ—ਬਾਲ, ਜੁਆਨੀ ਅਤੇ ਬਿਰਧਪਨ। ਭਗਤ ਕਬੀਰ ਜੀ ੧੨ ਸਾਲਾਂ ਤੱਕ ਦਾ ਬਚਪਨ ਅਤੇ ੩੦ ਵਰ੍ਹਿਆਂ ਦੀ ਉਮਰ ਪਿਛੋਂ ਬੁਢਾਪੇ ਦੇ ਚਿੰਨ੍ਹ ਪਰਗਟ ਹੋਣ ਦੀ ਗੱਲ ਕਰਦੇ ਹਨ। ਵਿਚਲਾ ਸਮਾਂ ਜੁਆਨੀ ਦਾ ਜਦੋਂ ਸੋਝੀਹੀਨ ਮਨੁੱਖ ਤਪ ਕਰਨ, ਵੇਦ ਪੜ੍ਹਨ ਤੋਂ ਮੂੰਹ ਮੋੜਨ ਲਗਦਾ ਹੈ।

ਅੰਗਰੇਜ਼ੀ ਦਾ ਕਵੀ ਤੇ ਨਾਟਕਕਾਰ ਸੈਕਸ਼ਪੀਅਰ ਮਨੁਖੀ ਜੀਵਨ ਦੀਆਂ ਸੱਤ ਸਟੇਜਾਂ ਮੰਨਦਾ ਹੈ ਜਿਨਾਂ ਵਿਚ ਬੰਦਾ ਕਲਾਕਾਰ ਦੇ ਰੂਪ ਵਿਚ ਦੁਨੀਆਂ ਰੂਪੀ ਸਟੇਜ ਤੇ ਆ ਕੇ ਡਰਾਮੇ ਦੇ ਪਾਤਰ ਵਾਂਗ ਆਪਣਾ ਹਿਸਾ ਪਾਉਂਦਾ ਹੈ। ਇਸ ਵਿਚ ਜਵਾਨੀ ਸਿਖਰ ਹੈ। ਸਿਰੀ ਰਾਗੁ ਵਿੱਚ ਜ਼ਿੰਦਗੀ ਦੇ ਸਫ਼ਰ ਨੂੰ ਰਾਤ ਦੇ ਚਾਰ ਪਹਿਰਾਂ ਦਾ ਸਫ਼ਰ ਕਿਹਾ ਗਿਆ ਹੈ ਤੇ ਮਨੁੱਖ ਨੂੰ ਵਣਜਾਰਾ ਮਿੱਤਰ ਕਿਹਾ ਗਿਆ ਹੈ। ਜਿਸ ਵਿਚ ਹਰ ਪਹਿਰ ਵਿਚ ਉਸਦੇ ਕੀਤੇ ਅਤੇ ਕਰਨ ਵਾਲੇ ਵਣਜ-ਵਿਹਾਰ ਦਾ ਲੇਖਾ ਜੋਖਾ ਹੈ। ਵਣਜਾਰੇ ਮਿੱਤਰ ਨੂੰ ਸਮਝਾਉਣ ਵਾਸਤੇ ਨਿੰਮਣ-ਜੰਮਣ, ਬਚਪਨ-ਜਵਾਨੀ-ਬੁਢਾਪੇ ਆਦਿ ਹਰ ਅਵਸਥਾ ਵਿਚਲੇ ਮਨੁੱਖੀ ਗੁਣਾਂ ਤੇ ਉਹਨਾਂ ਦੇ ਵਿਕਸਿਤ ਹੋਣ ਦੀਆਂ ਸੰਭਾਵਨਾ ਅਤੇ ਪ੍ਰਸਥਿਤੀਆਂ ਬਾਰੇ ਦੱਸਿਆ ਗਿਆ ਹੈ। ਚਹੁੰ ਪਹਿਰਿਆਂ ਬਾਰੇ ਸਤਿਗੁਰੂ ਨਾਨਕ ਦੇਵ, ਸਤਿਗੁਰੂ ਰਾਮਦਾਸ, ਅਤੇ ਸਤਿਗੁਰੂ ਅਰਜਨ ਦੇਵ ਜੀ ਦੇ ਸ਼ਬਦ ਹਨ।

ਇਹਨਾਂ ਜੀਵਨ ਦੀਆਂ ਵੱਖ ਵੱਖ ਅਵਸਥਾਵਾਂ ਵਿਚੋਂ ਜਵਾਨੀ ਵਿਚ ਥਿਰਕਣ, ਥਿੜਕਣ ਤੇ ਧੜਕਨ ਵਧ ਤੇਜ ਹੁੰਦੀ ਹੈ। ਉਸਦਾ ਕੁਝ ਵਖਰਾ, ਚੰਗੇਰਾ, ਉਚੇਰਾ ਤੇ ਵਾਹ ਵਾਹ ਖੱਟਣ ਵਾਲਾ ਕਰਨ ਨੂੰ ਜੀਅ ਕਰਦਾ ਹੈ ਜੋ ਕਮਾਲ ਦਾ ਹੋਵੇ। ਜਵਾਨੀ ਦੀ ਅਵਸਥਾ ਵਿਚ ਹੀ ਸਿਕੰਦਰ ਨੇ ਮਹਾਨ ਅਖਵਾਉਣ ਵਾਸਤੇ ਵਿਸ਼ਵ ਵਿਜੈ ਲਈ ਧਾਈ ਕੀਤੀ। ਇਸ ਅਵਸਥਾ ਵਿਚ ਮੁਹੰਮਦ ਬਿਨ ਕਾਸਮ ਨੇ ਭਾਰਤ ਉੱਤੇ ਹਮਲਾ ਕਰਕੇ ਮੁਸਲਮਾਨਾਂ ਦੇ ਭਾਰਤ ਉੱਪਰ ਹਮਲਿਆਂ ਦਾ ਰਾਹ ਖੋਲ੍ਹਿਆ। ਇਹ ਪੰਜਾਬ ਦਾ ਨੌਜਵਾਨ ਖ਼ੂਨ ਹੀ ਸੀ ਜੋ ਨਾਦਰ-ਅਬਦਾਲੀ ਦੇ ਹਮਲਿਆਂ ਨੂੰ ਠੱਲ੍ਹ ਪੌਂਦਾ ਰਿਹਾ ਅਤੇ ਉਹਨਾਂ ਰਾਹੀ ਲੁਟੇ ਭਾਰਤੀ ਇਸਤਰੀ ਧਨ (ਬਹੂ-ਬੇਟੀਆਂ) ਨੂੰ ਵਾਪਸ ਲੈ ਕੇ ਬਹੂ ਬੇਟੀਆਂ ਦੇ ਘਰੀਂ ਪਹੁੰਚਾਉਂਦਾ ਰਿਹਾ। ਆਪ ਰਾਤਾਂ ਘੋੜਿਆਂ ਦੀਆਂ ਪਿੱਠਾਂ ਤੇ ਗੁਜਾਰਦਾ ਰਿਹਾ।

ਅਧਿਆਤਮ ਵਾਲੇ ਪਾਸੇ ਸਿਧਾਰਥ (ਮਹਾਤਮਾ ਬੁੱਧ) ਦੀ ਜਵਾਨੀ ਦੀ ਉਮਰੇ ਸੰਸਾਰਕ ਦੁਖਾਂ ਤਕਲੀਫਾਂ ਤੋਂ ਉਚਾਟ ਹੋ ਪਿਤਾ ਦਾ ਰਾਜ ਭਾਗ, ਪਤਨੀ, ਪੁਤਰ ਛੱਡ ਸੱਚ ਦੀ ਭਾਲ ਵਿਚ ਨਿਕਲ ਪਿਆ। ਸਤਿਗੁਰੂ ਨਾਨਕ ਦੇਵ ਜੀ ਨੇ ਏਸੇ ਉਮਰ ਵਿਚ ਸੱਚਾ ਸੌਦਾ ਕਰਕੇ ਉਦਾਸੀਆਂ ਸ਼ੁਰੂ ਕੀਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੋਲਾਂ ਕੁ ਸਾਲ ਦੀ ਉਮਰ ਵਿਚ ਨਾਮਧਾਰੀ ਪੰਥ ਦੀ ਵਾਗ ਡੋਰ ਸੰਭਾਲ ਕੇ ਨਾਮ ਦਾ ਛੱਟਾ ਦੇਣਾ ਸ਼ੁਰੂ ਕੀਤਾ।

ਸਤਿਗੁਰੂ ਨਾਨਕ ਦੇਵ ਜੀ ਨੇ ਆਮ ਤੌਰ ਉਤੇ ਜਵਾਨੀ ਦੀ ਉਮਰ ਵਿਚ ਮਨ ਵਿਚ ਉਪਜੇ

ਵਿਚਾਰਾਂ, ਵਿਕਾਰਾਂ, ਅਪਣਾਏ ਜਾਂਦੇ ਤੌਰ ਤਰੀਕਿਆ ਤੇ ਉਹਨਾਂ ਦੇ ਪ੍ਰਭਾਵ ਬਾਬਤ ਲਿਖਿਆ ਹੈ :

*ਦੂਜੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ॥*
*ਅਹਿਨਿਸ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ॥*
*ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ॥*
*ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ॥*
*ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ॥*
*ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥*

ਦੁਨੀਆਂ ਦੇ ਰਸਾਂ ਕਸਾਂ ਨੂੰ ਮਿੱਠਾ ਜਾਨਣ ਵਾਲੀ ਜੁਆਨੀ ਲਈ ਭਟਕਣ ਦੇ ਸਾਧਨ ਵਰਤਮਾਨ ਯੁਗ ਵਿਚ ਵਧ ਹਨ। ਉਹ ਜੋ ਕੁਝ ਅਖਬਾਰਾਂ ਰਸਾਲਿਆਂ ਵਿਚ ਪੜ੍ਹਦੀ ਹੈ, ਤਸਵੀਰਾਂ ਰਾਹੀਂ ਦੇਖਦੀ ਹੈ, ਟੈਲੀਵੀਜ਼ਨ ਤੇ ਸਿਨਮੇ ਰਾਹੀ ਸੌਖਾ ਗ੍ਰਹਿਣ ਕਰਦੀ ਹੈ, ਉਹ ਵਿਚ ਬਹੁਤ ਕੁਝ ਭੜਕਾਊ ਤੇ ਭਟਕਾਊ ਹੁੰਦਾ ਹੈ। ਜਿਸ ਕਰਕੇ ਹਰ ਆਮ ਨੌਜਵਾਨ ਲਈ ਸੁਹਣਾ-ਸੁਨੱਖਾ ਹਮ ਉਮਰ ਉਸਦੇ ਲਈ ਬਣਿਆ ਲਗਦਾ ਹੈ। ਜਲਸੇ-ਜਲੂਸ, ਨਾਅਰੇ ਚੰਗੇ ਲਗਦੇ ਹਨ। ਮਾਰੂ ਹਥਿਆਰਾਂ ਦੀ ਠਾਹ ਠੂਹ ਰਾਹੀਂ ਵਗੀ ਜੀਵ ਦੀ ਰੱਤ ਨਾਲ ਹਮਦਰਦੀ ਨਹੀਂ ਜਾਗਦੀ। ਅਣਕਮਾਇਆ ਧਨ ਖਰਚਣ, ਕਾਬੂ ਕਰਨ ਦੀ ਲਾਲਸਾ ਵਧ ਜਾਂਦੀ ਹੈ। ਉਹ ਨਸ਼ੇ-ਪੱਤੇ ਦੀ ਗ੍ਰਿਫ਼ਤ ਵਿੱਚ ਆਉਂਦਾ ਹੈ।

ਉਹ ਆਪਣੀ ਵਿਗੜਦੀ ਸਿਹਤ ਬਾਰੇ ਵੀ ਫਿਕਰਮੰਦ ਨਹੀਂ ਹੁੰਦਾ। ਵੱਡਿਆਂ ਦੀ ਮਾਣ-ਮਰਯਾਦਾ ਜੀਵਨ-ਜਾਚ ਉਸ ਨੂੰ ਹੇਚ ਲੱਗਦੀ। ਭੱਖ ਅਭੱਖ ਖਾਣ ਤੋਂ ਉਹ ਪ੍ਰਹੇਜ ਨਹੀਂ ਕਰਦਾ।

ਭਾਰਤੀ ਜੀਵਨ ਪ੍ਰਬੰਧ ਅਜੇ ਸੰਯੁਕਤ ਪਰਵਾਰ ਦਾ ਰੂਪ ਸੰਭਾਲੀ ਬੈਠਾ ਹੈ। ਉਸ ਵਿਚ ਨੌਜਵਾਨ ਪੁੱਤਰ ਤਾਂ ਵੱਡਿਆਂ ਵਾਂਗ ਕਿਵੇਂ ਨਾ ਕਿਵੇਂ ਨਾ ਕਿਵੇਂ ਝਟ ਲੰਘਾ ਲੈਂਦਾ ਹੈ, ਨੌਜਵਾਨ ਪੋਤਰਾ ਘੁਟਨ ਸਮਝਦਾ ਹੈ। ਉਸ ਦੇ ਵੱਡੇ ਵਡੇਰੇ ਉਸ ਨੂੰ ਭੈੜੇ ਤੇ ਭਾਰ ਲਗਦੇ ਹਨ। ਐਸੇ ਘਰ ਵਿਚ ਜੇ ਕੋਈ ਆ ਜਾਏ ਤਾਂ ਉਸਨੂੰ ਘਰ ਦੇ ਜੀਆਂ ਦੇ ਖਾਣ-ਪੀਣ, ਰਹਿਣ-ਸਹਿਣ, ਪਹਿਨਣ-ਪਚਰਨ ਤੋਂ ਲੱਗੇਗਾ, ਜਿਵੇਂ ਦਾਦਾ-ਪੋਤਾ ਇੱਕ ਪਰਵਾਰ ਦੇ ਨਹੀਂ। ਗੁਰਸਿੱਖ ਘਰ ਵਿਚ ਦਾਦੇ ਦੇ ਹੱਥ ਮਾਲਾ ਹੋਵੇਗੀ, ਨਸ਼ਾ ਨਾਮ ਤੇ ਰੋਟੀ ਦਾ ਹੋਵੇਗਾ। ਸਿਖੀ ਸਰੂਪ ਕਾਇਮ ਹੋਵੇਗਾ। ਪਰ ਪੋਤਾ ਮੂੰਹ ਸਿਰ ਮੁੰਨਿਆਂ, ਨਸ਼ਿਆਂ ਵਿਚ ਗਲਤਾਨ ਭਜਨ ਪਾਠ ਤੋਂ ਦੂਰ ਵੱਖਰੇ ਬਾਣੇ ਵਿਚ। ਜੇ ਦਾਦਾ-ਪੋਤਾ ਇਕਠੇ ਤੁਰਦੇ ਹੋਣ ਤਾਂ ਇੰਜ ਲਗੇਗਾ ਕਿ ਪੋਤਾ ਦਾਦੇ ਦੀ ਇਜ਼ਤ ਨੂੰ ਘਟਾ ਰਿਹਾ ਹੈ। ਐਸਾ ਪੋਤਾ ਜੇ ਕਿਸੇ ਨਾਲ ਛੇੜਖਾਨੀ, ਲੜਾਈ ਝਗੜਾ ਕਰ ਦੇਵੇ ਤਾਂ, ਮੰਦਾ ਕੁੱਤਾ ਖਸਮੈਂ ਗਾਲ ਵਾਲੀ ਗੱਲ ਹੁੰਦੀ ਹੈ। ਐਸਾ ਨੌਜਵਾਨ ਘਰ ਪਰਵਾਰ ਹੀ ਨਹੀਂ ਦੇਸ਼-ਕੌਮ ਦੀ ਇੱਜ਼ਤ ਤੇ ਵੀ ਪ੍ਰਸ਼ਨ ਚਿੰਨ੍ਹ ਲਗਾ ਦੇਂਦਾ ਹੈ।

ਐਸੇ ਨੌਜਵਾਨ ਨੂੰ ਸਹੀ ਦਿਸ਼ਾ ਦੇਣ ਦੀ ਲੋੜ ਹੈ। ਉਸ ਲਈ ਆਪ ਵੀ ਸੋਚਣ ਦੀ ਲੋੜ ਹੈ ਕਿ ਉਹ ਆਪਣੇ ਸਰੀਰਕ ਬਲ, ਮਾਇਕ ਤਾਕਤ, ਦਿਮਾਗੀ ਸੋਚ, ਮਾਨਸਿਕ ਬਿਰਤੀ ਨੂੰ ਸਹੀ ਸੇਧ ਤੋਰੇ ਤਾਂ ਕਿ ਉਸ ਕਾਰਨ ਕਿਸੇ ਹੋਰ ਨੂੰ ਜਵਾਬ ਦੇਹ ਨਾ ਹੋਣਾ ਪਵੇ। ਉਸ ਕਰਕੇ ਉਸ ਦੇ ਪਿਉ ਦਾਦੇ ਦੀ ਵਡਿਆਈ ਵਧੇ, ਘਟੇ ਨਾ।

ਜਵਾਨੀ ਮਸਤ ਹਾਥੀ ਦੀ ਚਾਲ ਚਲਣ ਵਾਲੀ ਹੁੰਦੀ ਹੈ ਪਰ ਉਹ ਕਿਸੇ ਹੋਰ ਨੂੰ ਆਪਣੇ ਪੈਰਾਂ ਹੇਠ ਨਾ ਲਤਾੜਦੀ ਜਾਏ। ਜਵਾਨੀ ਜੇ ਚੰਗੀ ਪੜ੍ਹਾਈ ਕਰੇ, ਵਧੀਆ ਕਿੱਤਾ ਅਪਣਾਏ,

ਸੋਹਣਾ ਗ੍ਰਿਸਤੀ ਜੀਵਨ ਬਤੀਤ ਕਰੇ, ਨਸ਼ਿਆਂ ਪੱਤਿਆਂ ਤੋਂ ਦੂਰ ਰਹੇ, ਕਾਮੁਕ ਤੇ ਹਿੰਸਕ ਪ੍ਰੋਗਰਾਮ ਵੇਖਣ ਸੁਣਨ ਤੋਂ ਪਰਹੇਜ਼ ਕਰੇ ਅਤੇ ਸਭ ਦਾ ਆਦਰ ਕਰੇ ਤਾਂ ਸਹਿਜ ਹੀ ਉਸ ਵਿਚ ਸੁਖਾਂ ਦਾ ਵਾਧਾ ਹੋਵੇਗਾ।

ਪਰ ਜੁਆਨੀ ਤਾਂ ਰੰਗ ਮਾਨਣ ਲਈ ਹੈ ਨਾ !

*"ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ।।"* (ਮਹਲਾ ੧)

ਚੋਣ ਤਾਂ ਇਹ ਕਰਨੀ ਹੈ ਰੰਗ ਕਿਹੜੇ ਮਾਨਣੇ ਹਨ। ਕਿਉਂਕਿ ਜਵਾਨੀ ਨੇ ਬੁਢਾਪੇ ਵਿਚ ਬਦਲ ਜਾਣਾ ਹੈ ਤੇ ਚੋਲਾ ਪੁਰਾਣਾ ਹੋ ਜਾਣਾ ਹੈ। ਜਵਾਨੀ ਅਤੇ ਧਨ ਵਕਤੀ ਤੌਰ ਤੇ ਸਾਡੇ ਨਾਲ ਰਹਿੰਦੇ ਹਨ। ਇਹਨਾਂ ਨੇ ਆਮ ਹਾਲਤਾਂ ਵਿਚ :

– ***ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ।।*** (ਮਹਲਾ ੧)

– ***ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ।।*** (ਮਹਲਾ ੫)

ਸੋ ਇਹ ਮੰਨਣ ਦੀ ਲੋੜ ਹੈ ਕਿ :

– ***ਧਨੁ ਜੋਬਨੁ ਸੰਪੈ ਸੁਖ ਭੋਗਵੇ ਸੰਗਿ ਨ ਨਿਬਹਤ ਮਾਤ।।*** (ਮਹਲਾ ੫)

ਇਸ ਲਈ :

– *ਧਨ ਜੋਬਨ ਕਾ ਗਰਬੁ ਨ ਕੀਜੈ ਕਾਗਜ ਜਿਉ ਗਲਿ ਜਾਹਿਗਾ।।* (ਕਬੀਰ)

ਇਸ ਕਰਕੇ ਭਰ ਜੁਆਨੀ ਦੇ ਨਸ਼ੇ ਵਿਚ ਮਸਤ ਹੋ ਜਾਣਾ, ਕਾਮ ਵਿਚ ਗ਼ਲਤਾਨ ਹੋ ਕੇ ਨਾਮ ਨੂੰ ਭੁਲ ਜਾਣਾ, ਰਾਮ ਦੇ ਨਾਮ ਨਾਲੋਂ ਦੁਨਿਆਵੀ ਸੁਆਦਾਂ ਨੂੰ ਚੰਗਾ ਜਾਨਣਾ, ਗਿਆਨ ਧਿਆਨ ਤੇ ਸੰਜਮੀ ਜੀਵਨ ਜਿਊਣ ਦੀ ਰਹਿਣੀ ਬਹਿਣੀ ਨਾ ਅਪਨਾਉਣਾ, ਸੁੱਚ ਸੰਜਮ ਨਾ ਰੱਖਣਾ ਮਾੜੀ ਗੱਲ ਹੈ। ਇਸ ਨਾਲ ਨਿਸਤਾਰਾ ਨਹੀਂ ਹੋਣਾ।

ਮਨੁਖ ਦਾ ਨਿਸਤਾਰਾ ਕਰਨ ਲਈ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

***ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ***
***ਸਭ ਚਲੀ ਰੈਣਿ ਵਿਹਾਦੀ।।***

ਪੂਰਾ ਸਤਿਗੁਰੂ ਸੇਵਨ ਦਾ ਹੀ ਸਿੱਟਾ ਹੈ :

***ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ।।*** (ਮਹਲਾ ੫)

ਪੂਰੇ ਸਤਿਗੁਰੂ ਦੀ ਕਿਰਪਾ ਨਾਲ ਹੀ ਸਾਡੇ ਲਈ ਸਹੀ ਰਸਤੇ ਉੱਤੇ ਚਲਣਾ ਲਾਹੇਵੰਦ ਰਹਿੰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰ ਬਚਨ ਕਰਦੇ ਹਨ ਕਿ ਮੰਦੇ ਕਰਮਾਂ ਦਾ ਭਾਅ ਅੱਜ ਬਹੁਤ ਤੇਜ ਹੈ। ਉਹਨਾਂ ਮੰਦੇ ਕਰਮਾਂ ਵਿਚ ਫਸਦੇ ਵੀ ਬਹੁਤੇ ਨੌਜਵਾਨ ਹਨ। ਉਹਨਾਂ ਨੂੰ ਬਚਾਈ ਰੱਖਣ ਲਈ ਸਤਿਗੁਰੂ ਜੀ ਦਾ ਢੰਗ ਤਰੀਕਾ ਹੋਰ ਵੀ ਤੇਜ਼ ਹੈ। ਨਹੀਂ ਤਾਂ ਇਹ ਕਿਵੇਂ ਸੰਭਵ ਹੈ ਜਿੰਨ੍ਹਾਂ ਦੇਸਾਂ ਵਿਚ ਲੋਕ ਖਾਓ, ਪੀਓ, ਐਸ਼ ਕਰੋ ਨੂੰ ਅਪਣਾਉਣ ਲਈ ਕਾਫੀ ਧਨ ਪਦਾਰਥ ਰੱਖਦੇ ਹੋਣ, ਸਤਿਗੁਰੂ ਜੀ ਦੀ ਸਰਨ ਆਉਣ, ਸੁਚ ਸੋਧ ਰੱਖਣ, ਕਥਾ ਕੀਰਤਨ ਕਰਨ-ਸੁਣਨ ਅਤੇ ਨਾਮ ਬਾਣੀ ਨੂੰ ਜੀਵਨ ਦਾ ਅਧਾਰ ਬਣਾਉਣ ਅਤੇ ਜਵਾਨੀ ਦੇ ਨਸ਼ੇ ਵਿਚ ਚੂਰ ਹੋਣ ਦੀ ਥਾਂ ਉਹਨਾਂ ਨੂੰ ਨਾਮ ਖ਼ੁਮਾਰੀ ਚੜੀ ਰਹੇ।

# ਸਭਿ ਅਪਨੇ ਸੁਆਇ ਮਿਲਾਸਾ

ਸੰਸਾਰ ਦਾ ਬਹੁਤਾ ਚਲਨ ਸੁਆਰਥ ਦਾ ਚਲਨ ਹੈ। ਆਪਣੀ ਲੋੜ ਪੂਰੀ ਕਰਨ ਵਾਸਤੇ ਮਨੁੱਖ ਕੁਝ ਵੀ ਕਰਨ ਨੂੰ ਤਿਆਰ ਹੁੰਦਾ ਹੈ। ਜਿਸ ਦੂਜੇ ਮਨੁੱਖ ਨੂੰ ਉਹ ਕਦੀ ਮਿਲਿਆ ਨਹੀਂ, ਜਾਣਿਆਂ ਨਹੀਂ ਜਿਸ ਨਾਲ ਉਸਦੀ ਕੋਈ ਸਾਂਝ ਨਹੀਂ, ਉਸ ਅਗੇ ਜਾ ਕੇ ਵੀ ਆਪਣੀ ਵਿਥਿਆ ਸੁਣਾਏਗਾ, ਉਸ ਨੂੰ ਆਪਣਾ ਦੁਖ ਦਰਦ ਦਸੇਗਾ ਅਤੇ ਮੰਗ ਕਰੇਗਾ ਕਿ ਉਸ ਦੀ ਸੁਆਰਥ ਸਿਧੀ ਹੋਵੇ।

ਮਨੁੱਖ ਦੇ ਮਨ ਵਿਚ ਕਦਰ ਕੀਮਤ ਵੀ ਉਸੇ ਮਨੁੱਖ ਦੀ ਹੈ ਜਿਹੜਾ ਉਸਦਾ ਸੁਆਰਥ ਸਿਧ ਕਰ ਸਕੇ। ਜਿਸ ਮਨੁੱਖ ਕੋਲ ਕਿਸੇ ਦਾ ਸੁਆਰਨ ਦੀ ਸਮਰਥਾ ਨਹੀਂ ਉਸ ਮਨੁੱਖ ਨੂੰ ਕੋਈ ਨਹੀਂ ਪੁਛਦਾ, ਉਸਦੀ ਵਕਤੀ ਤੌਰ ਤੇ ਵੀ ਕਦਰ ਨਹੀਂ ਹੁੰਦੀ। ਪਰ ਜਿਸ ਨਾਲ ਸੁਆਰਥ ਸਿਧ ਹੋ ਸਕਦਾ ਹੈ ਉਸਦੇ ਮਾਣ ਸਤਿਕਾਰ ਵਿਚ ਕਸਰ ਨਹੀਂ ਰਹਿਣ ਦਿਤੀ ਜਾਂਦੀ। ਜੇ ਕੋਈ ਰਿਸ਼ਵਤ ਲੈ ਕੇ ਮੰਨਦਾ ਹੈ ਤਾਂ ਉਸ ਨੂੰ ਮੂੰਹ ਮੰਗੀ ਮਾਇਆ ਦੇ ਦਿਤੀ ਜਾਂਦੀ ਹੈ, ਜੇ ਕੋਈ ਚਾਪਲੂਸੀ ਚਾਹੁੰਦਾ ਹੈ ਤਾਂ ਉਸਦੀ ਜੀ ਹਜ਼ੂਰੀ ਕਰਨ ਵਿਚ ਕਸਰ ਨਹੀਂ ਛਡੀ ਜਾਂਦੀ ਜੇ ਕੋਈ ਕਿਸੇ ਹੋਰ ਪ੍ਰਕਾਰ ਦੀ ਮੰਗ ਪੇਸ਼ ਕਰਦਾ ਹੈ ਤਾਂ ਉਸਦਾ ਵੀ ਲਗਦੇ ਹੱਥ ਪ੍ਰਬੰਧ ਕੀਤਾ ਜਾਂਦਾ ਹੈ। ਉਹਨਾਂ ਨੂੰ ਹੱਥੀਂ ਛਾਵਾਂ ਕਰੀ ਦੀਆਂ ਹਨ, ਉਹਨਾਂ ਦੀ ਜੈ ਜੈ ਕਾਰ ਕਰੀਦੀ ਹੈ, ਦੁਨੀਆਂ ਵਿਚ ਉਹਨਾਂ ਦੀ ਮਾਣ ਵਡਿਆਈ ਕਰਦਿਆਂ ਏਥੋਂ ਤੱਕ ਕਹਿ ਦੇਈਦਾ ਹੈ ਕਿ ਉਹ ਮਨੁਖ ਨਹੀਂ ਦੇਵਤਾ ਹੈ, ਦੇਵਤਾ।

ਪਰ ਕੀ ਮਨੁੱਖ ਦੀ ਇਹ ਸਥਿਤੀ ਸਦਾ ਰਹਿੰਦੀ ਹੈ? ਕੀ ਉਹ ਸਦਾ ਉਸਦਾ ਸਵਾਰਨ ਵਾਲੇ ਮਨੁੱਖ ਦਾ ਸਤਿਕਾਰ ਕਰਦਾ ਹੈ? ਕੀ ਉਹ ਸਦਾ ਉਸਦਾ ਕ੍ਰਿਤਗ ਰਹਿੰਦਾ ਹੈ? ਬਿਲਕੁਲ ਨਹੀਂ। ਇਸ ਸੰਬੰਧੀ ਮਿਸਾਲਾਂ ਸਾਡੇ ਆਲੇ ਦੁਆਲੇ ਵਿੱਚ ਬਹੁਤ ਹਨ। ਕਾਲਜ ਜਾਂ ਯੂਨੀਵਰਸਿਟੀ ਪਧਰ ਦੇ ਵਿਦਿਆਰਥੀ ਨੰਬਰ ਲੈਣ ਲਈ ਆਪਣੇ ਅਧਿਆਪਕਾਂ ਦੇ ਅਗੇ ਪਿੱਛੇ ਫਿਰਦੇ ਹਨ। ਉਹਨਾਂ ਲਈ ਆਪਣੀਆਂ ਕਾਰਾਂ, ਸਕੂਟਰਾਂ ਨੂੰ ਤੁੜਵਾ ਦੇਣਗੇ ਜਿਥੇ ਜਾਣ ਦਾ ਇਹ ਇਸ਼ਾਰਾ ਕਰਨ ਉਥੇ ਲੈ ਜਾਣਗੇ। ਪਰ ਜਦ ਨਤੀਜਾ ਆਇਆ, ਉਸ ਤੋਂ ਬਾਅਦ?

ਏਸੇ ਤਰ੍ਹਾਂ ਕਈ ਨੌਕਰੀਆਂ ਲੈਣ ਵੇਲੇ ਕਰਦੇ ਹਨ। ਕਈ ਕੁੜੀਆਂ ਤਾਂ ਦੂਜਿਆਂ ਦੀ ਨਜ਼ਰ ਵਿਚ ਇਸ ਲਈ ਡਿੱਗ ਜਾਂਦੀਆਂ ਹਨ ਕਿ ਉਹਨਾਂ ਬਾਰੇ ਲੋਕਾਂ ਦੀ ਦੰਦ ਕਥਾ ਸ਼ੁਰੂ ਹੋ ਜਾਂਦੀ ਹੈ ਕਿ ਉਹਨਾਂ ਐਮ. ਏ. ਵਿੱਚ ਚੰਗੇ ਨੰਬਰ ਲੈਣ, ਪੀ. ਐਚ. ਡੀ. ਦੀ ਡਿਗਰੀ ਲੈਣ ਜਾਂ ਨੌਕਰੀ ਪ੍ਰਾਪਤ ਕਰਨ ਲਈ ਆਪਣਾ ਸਭ ਕੁਝ ਦਾਅ ਤੇ ਲਾ ਦਿੱਤਾ ਹੁੰਦਾ ਹੈ।

ਅਧਿਆਪਕਾਂ, ਉਚ ਅਧਿਕਾਰੀਆਂ ਤੋਂ ਵਧ ਕੰਮ ਆਉਣ ਵਾਲੇ, ਮਨੁੱਖ ਨੂੰ ਰਾਜਨੀਤਕ ਨਜ਼ਰ ਆਉਂਦੇ ਹਨ। ਉਹ ਭਾਵੇਂ ਗਲੀ ਮੁਹੱਲੇ ਦੇ ਪ੍ਰਧਾਨ ਹੋਣ, ਭਾਵੇ ਵਿਧਾਨ ਸਭਾ, ਲੋਕ ਸਭਾ ਦੇ ਮੈਂਬਰ ਜਾਂ ਵਜ਼ੀਰ। ਉਹਨਾਂ ਤੱਕ ਪਹੁੰਚਣ ਦਾ ਰਾਹ ਲੱਭੀਦਾ ਹੈ। ਹਰ ਹੀਲੇ ਕੰਮ ਕਰਵਾਈਦਾ ਹੈ। ਤੇ ਜਦ ਕੰਮ ਹੋ ਜਾਏ ਤਾਂ ਕੋਠਾ ਉਸਰਿਆ ਤਰਖਾਣ ਵਿਸਰਿਆ ਵਾਲੀ ਗੱਲ ਬਣ ਜਾਂਦੀ ਹੈ। ਕਈ ਵਾਰ ਜਦ ਉਹਨਾਂ ਵਿਅਕਤੀਆਂ ਦੀ ਤਾਕਤ ਖ਼ਤਮ ਹੋ ਜਾਂਦੀ ਹੈ ਉਹਨਾਂ ਦਾ ਅਤੀ

ਨੇੜੇ ਦਾ ਮਨੁੱਖ ਉਹਨਾਂ ਵਲੋਂ ਮੂੰਹ ਫੇਰ ਕੇ ਲੰਘ ਜਾਂਦਾ ਹੈ। ਕਈ ਵਾਰ ਤਾਂ ਉਹਨਾਂ ਨੂੰ ਡੇਗ ਕੇ, ਆਪ ਉਹਨਾਂ ਦਾ ਰੁਤਬਾ ਜਾਂ ਗੱਦੀ ਸੰਭਾਲ ਬੈਠਦੇ ਹਨ। ਫਿਰ ਉਹਨਾਂ ਨੂੰ ਅਹਿਸਾਸ ਹੁੰਦਾ ਹੈ ਕਿ ਉਹ ਕਿਨ੍ਹਾਂ ਲੋਕਾਂ ਦੇ ਕੰਮ ਆਉਂਦੇ ਰਹੇ।

ਇਸ ਕੰਮ ਆਉਣ ਦਾ ਮੁੱਢ ਘਰ ਤੋਂ ਬੱਝਦਾ ਹੈ ਘਰ-ਪਰਵਾਰ ਤੋਂ। ਬੱਚੇ ਦੇ ਜਨਮ ਤੋਂ ਪਾਲਣ ਤੋਂ, ਵੱਡੇ ਕਰਨ ਤੋਂ। ਵੱਡੇ ਹੋਣ ਵਾਲੇ ਦਾ ਵੀ ਇਹੀ ਹਾਲ ਹੈ। ਨੌਜਵਾਨ ਪਹਿਲਾਂ ਮਾਪਿਆਂ-ਮਿਤਰਾਂ ਨੂੰ ਰੱਜਵਾਂ ਪਿਆਰ ਸਤਿਕਾਰ ਦੇਂਦਾ ਹੈ। ਵਿਆਹ ਪਿਛੋਂ ਇਸ ਦਾ ਬਹੁਤਾ ਹਿੱਸਾ ਉਸਦੀ ਪਤਨੀ ਦਾ ਹੁੰਦਾ ਹੈ। ਬੱਚਾ ਹੋਣ ਪਿਛੋਂ ਪਿਆਰ ਉਸ ਤੋਂ ਲੁਟਾਇਆ ਜਾਂਦਾ ਹੈ। ਹਰ ਚੀਜ਼ ਉਸ ਲਈ ਹੁੰਦੀ ਹੈ। ਉਸ ਦਾ ਉਜਲਾ ਭਵਿਖਤ ਬਣਾਉਣ ਲਈ ਵਿਤੋਂ ਵਧ ਖਰਚ ਕੀਤਾ ਜਾਂਦਾ ਹੈ।

ਪਰ ਕੀ ਨੌਜਵਾਨ ਮਾਪਿਆਂ ਪ੍ਰਤੀ ਪੂਰਾ ਵਫ਼ਾਦਾਰ ਹੁੰਦਾ ਹੈ। ਇਕ ਨੇੜੇ ਦੀ ਮਿਸਾਲ ਹੈ। ਇਕ ਦਫ਼ਤਰ ਵਿਚ ਕੰਮ ਕਰਦਾ ਜ਼ਿਮੀਂਦਾਰ ਚਪੜਾਸੀ ਜਦ ਅਫ਼ਸਰ ਨੂੰ ਖ਼ੁਸ਼ ਖ਼ੁਸ਼ ਨਜ਼ਰ ਆਇਆ ਤਾਂ ਉਸ ਨੇ ਉਸਦਾ ਕਾਰਨ ਪੁਛਿਆ,

"ਜੀ ਕੱਲ੍ਹ ਸਾਡੇ ਪਿਤਾ ਜੀ ਨੇ ਜ਼ਮੀਨ ਸਾਡੇ ਨਾਂ ਲਾ ਦਿੱਤੀ।"

"ਕਿਉਂ ਬਹੁਤ ਬਿਰਧ ਹੋ ਗਏ ਹਨ?"

"ਨਹੀਂ ਜੀ, ਅਸਾਂ ਚਹੁੰ ਭਰਾਵਾਂ ਨੇ ਉਹਨਾਂ ਕੋਲ ਬੈਠ ਕੇ ਕਿਹਾ, ਪਿਤਾ ਜੀ ਤੁਸੀਂ ਜਿਊਂਦੇ ਜੀ ਤਾਂ ਸਾਨੂੰ ਜ਼ਮੀਨ ਦੇਣਾ ਨਹੀਂ ਚਾਹੁੰਦੇ ਦੱਸੋ ਤੁਹਾਡਾ ਕੀਹ ਕਰੀਏ?" ਉਹਨਾਂ ਫ਼ੌਰਨ ਜ਼ਮੀਨ ਸਾਡੇ ਨਾਂ ਲੈ ਦਿੱਤੀ।"

ਇਹ ਇੱਕ, ਚਪੜਾਸੀ ਦੀ ਗੱਲ ਕਿਸੇ ਕਾਰਖਨੇ ਦੇ ਮਾਲਕ ਨਾਲ, ਵੱਡੇ ਵਪਾਰੀ ਨਾਲ ਜਾਂ ਜਿਸ ਨੇ ਪਾਈ ਪਾਈ ਜੋੜ ਕੇ ਕਿਰਸ ਕਰਕੇ ਧਨ ਇਕਠਾ ਕੀਤਾ ਹੈ ਉਸ ਨਾਲ ਵੀ ਹੋ ਸਕਦੀ ਹੈ। ਸਧਾਰਨ ਮਨੁੱਖ ਕੀ ਹਿੰਦੁਸਤਾਨ ਦੇ ਮਹਾਰਾਜੇ ਸ਼ਾਹਜਹਾਂ ਦਾ ਬੁਢਾਪਾ ਵੀ ਕਿਸੇ ਬੇਗਾਨੇ ਨੇ ਥੋੜ੍ਹਾ ਰੋਲਿਆ ਸੀ।

ਸਚ ਇਹ ਹੈ ਕਿ ਸਭ ਰਿਸ਼ਤੇਦਾਰ ਸੱਜਣ-ਮਿੱਤਰ, ਮਿਲਣ-ਗਿਲਣ ਵਾਲੇ ਸੁਆਰਥ ਕਰਕੇ ਕਿਸੇ ਨਾਲ ਬਝੇ ਹੋਏ ਹਨ। ਮਨੁੱਖ ਨੂੰ ਇਸ ਤੋਂ ਉਤੇ ਉਠ ਕੇ ਸੋਚਣਾ ਚਾਹੀਦਾ ਹੈ। ਗੁਰੂ ਰਾਮ ਦਾਸ ਜੀ ਚੇਤਾਵਨੀ ਦੇਂਦੇ ਹਨ, ਆਪਨੇ ਮਨ ਨੂੰ ਸੰਬੋਧਨ ਕਰਕੇ :

***ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ***
***ਤੇ ਸਭਿ ਆਪਨੈ ਸੁਆਇ ਮਿਲਾਸਾ॥***
***ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ***
***ਤਿਤੁ ਦਿਨਿ ਨੇੜੈ ਕੋਇ ਨ ਢੁਕਾਸਾ॥***

ਮਨੁੱਖ ਮੋਹ ਮਾਇਆ ਤੇ ਵਾਹ ਵਾਹ ਦੇ ਜਾਲ ਵਿਚ ਐਸਾ ਫਸਿਆ ਹੈ ਕਿ ਉਹ ਸਮਝਦਾ ਹੈ ਮੇਰੇ ਬਿਨਾ ਕੰਮ ਨਹੀਂ ਸਰਦਾ। ਪਰ ਜਦ ਉਸੇ ਪਰਵਾਰ ਵਿਚ ਉਸਦਾ ਬੁਢਾਪਾ ਰੁਲਦਾ ਹੈ, ਕੋਈ ਚਜ ਨਾਲ ਰੋਟੀ ਪਾਣੀ ਨਹੀਂ ਪੁੱਛਦਾ, ਬਿਮਾਰ ਹੋਣ ਤੇ ਦੁਆ ਦਾਰੂ ਨਹੀਂ ਕਰਦਾ, ਪੁੱਤਰਾਂ ਦੇ ਹੁੰਦਿਆਂ ਧੀਆਂ ਦੇ ਬੂਹਿਆਂ ਤੇ ਰੁਲਨਾ ਪੈਂਦਾ ਹੈ ਜਾਂ ਫਿਰ ਬਿਰਧਸਾਲਾ ਵਿਚ ਰਹਿਣਾ ਪੈਂਦਾ ਹੈ ਤਾਂ ਚੇਤਾ ਆਉਂਦਾ ਹੈ ਕਿ ਕਿਉਂ ਮੋਹ ਮਾਇਆ ਵਿਚ ਫਸਿਆ ਰਿਹਾ। ਗੁਰੂ ਨਾਨਕ ਦੇਵ ਜੀ ਦੀ ਬ਼ਾਣੀ ਚੇਤੇ ਆਉਂਦੀ ਹੈ :

***ਜਗੁ ਤ੍ਰਿਆ ਜਿਤੁ ਕਾਮਣ ਹਿਤਕਾਰੀ॥***

*ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ॥*
*ਬਿਰਥਾ ਜਨਮੁ ਗਵਾਇਆ ਬਾਜੀ ਹਾਰੀ॥*

ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ ਵੀ ਚੇਤੇ ਆਉਂਦਾ ਹੈ :

*ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ॥*
*ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ, ਤਾਸਿ ਉਠਿ ਧਾਵੈ॥*

ਮਨੁੱਖ ਨੂੰ ਲੋੜ ਹੈ ਇਸ ਬੰਧਨ ਤੋਂ ਬਚੇ ਰਹਿਣ ਦੀ। ਬੇਸ਼ਕ ਸੰਸਾਰ ਵਿਚ ਵਿਚਰਨਾ ਹੈ, ਘਰ ਪਰਵਾਰ ਪਾਲਣਾ ਹੈ, ਦੋਸਤੀਆਂ ਨਿਭਾਉਣੀਆਂ ਹਨ, ਕਿਸੇ ਦਾ ਭਲਾ ਕਰਨਾ, ਕੁਝ ਸੁਆਰਨਾ ਹੈ ਪਰ ਵਿੱਥ ਤੇ ਰਹਿ ਕੇ। ਉਂਜ ਹੀ ਜਿਵੇਂ ਕੰਵਲ ਚਿੱਕੜ ਵਿਚ ਰਹਿੰਦਾ ਹੈ। ਇਸ ਸਭ ਕੁਝ ਨੂੰ ਸੱਚ ਸਮਝਣ ਦੀ ਥਾਂ ਪਰਮ ਸੱਚ ਨੂੰ ਪਛਾਣਿਆ ਜਾਏ, ਸਮਝਿਆ ਜਾਏ, ਮਨ ਜਾਂ ਆਤਮਾ ਨਾਲ ਹੀ ਅਨੁਭਵ ਕੀਤਾ ਜਾਵੇ। ਇਸ ਨਾਲ ਸੁਖ ਵਧੇਗਾ ਦੁਖ ਘਟੇਗਾ।

ਪਰਮ ਸੱਚ ਦੀ ਪਛਾਣ ਕੇਵਲ ਇਸ ਨੂੰ ਜਾਣਨ ਨਾਲ ਹੀ ਨਹੀਂ ਹੋਣੀ :

*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਬਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥ -ਮਹਲਾ ੫*

ਸਗੋਂ ਮਨ ਨੂੰ ਇਹ ਸਮਝਾਉਣ ਦੀ ਲੋੜ ਹੈ:

*ਮਨ ਮੇਰੇ ਆਪਨਾ ਹਰਿ ਸੇਵਿ ਦਿਨੁ ਰਾਤੀ*
*ਜੋ ਤੁਧੁ ਉਪਕਰੈ ਦੂਖ ਸੁਖਾਸਾ॥ -ਮਹਲਾ ੪*

ਹਰੀ ਨੂੰ ਕਿੰਜ ਸੇਵਿਆ ਜਾ ਸਕਦਾ ਹੈ, ਦੁਖ ਕਿਵੇਂ ਘਟ ਸਕਦਾ ਹੈ, ਬਾਰੇ ਨਾਰਦ ਮੁਨੀ ਜੀ, ਬ੍ਰਹਮਾ ਦੇ ਪੁੱਤਰ ਸਨਤ ਕੁਮਾਰ ਨੂੰ ਪੁਛਦੇ ਹਨ। ਛਾਂਦੋਗ ਉਪਨਿਸ਼ਦ ਵਿਚ ਨਾਰਦ ਮੁਨੀ ਨੇ ਸਨਤ ਕੁਮਾਰ ਨੂੰ ਕਿਹਾ ਹੈ, "ਮੈਂ ਸਾਰੀਆਂ ਵਿਦਿਆਵਾਂ, ਸ਼ਾਸਤਰਾਂ ਤੇ ਕਲਾਵਾਂ ਪੜ੍ਹ ਲਈਆਂ ਹਨ। ਪਰ ਮੈਨੂੰ ਸ਼ਾਂਤੀ ਨਹੀਂ ਮਿਲ ਰਹੀ ਦੁਖ ਵਧ ਰਿਹਾ ਹੈ।"

ਸਨਤ ਕੁਮਾਰ ਦਾ ਉਤਰ ਹੈ, "ਤੁਸਾਂ ਸ਼ਬਦ ਮਾਤਰ ਪੜ੍ਹੇ ਹਨ, ਉਹਨਾਂ ਦਾ ਅਰਥ ਭੀ ਜਾਣ ਲਿਆ ਹੈ ਪਰ ਅਨੁਭਵ ਨਹੀਂ ਕੀਤਾ।"

"ਅਨੁਭਵ ਬਿਨਾਂ ਉਸ ਪਰਮ-ਸੱਤ ਨੂੰ ਨਹੀਂ ਵੇਖਿਆ ਜਾ ਸਕਦਾ। ਇਸ ਕਾਰਜ ਲਈ ਸਾਡੇ ਪ੍ਰਾਚੀਨ ਰਿਸ਼ੀ ਮੁਨੀ, ਗੁਰੂ ਆਪਨੇ ਸਿਖਿਆਰਥੀਆਂ ਨੂੰ ਉਪਾਸਨਾ ਕਰਨ ਦੀ ਵਿਧਾ ਸਮਝਾਉਂਦੇ ਸਨ। ਜਿਸ ਨਾਲ ਉਹਨਾਂ ਦੇ ਮਨ ਅੰਤਰ ਦੀ ਰੌਸ਼ਨੀ ਬਾਹਰ ਆਏ। ਜੋ ਨੇਤਰਾਂ ਨਾਲ ਨਹੀਂ ਦਿਸਦਾ ਉਸ ਦੀ ਸੋਝੀ ਆਏ ਉਸ ਨੂੰ ਪਹਿਚਾਨੇ। ਇਹ ਪਹਿਚਾਨਣ ਦੀ ਵਿਧਾ ਅਰਾਧਨਾ, ਉਪਾਸਨਾ, ਭਗਤੀ, ਭਜਨ, ਧਿਆਨ ਹੈ।"

ਇਹ ਸਨਤ ਕੁਮਾਰ ਦਾ ਉੱਤਰ ਅਜ ਵੀ ਅਰਥਪੂਰਨ ਹੈ ਨਾਰਦ ਨਹੀਂ ਹਰ ਮਨੁੱਖ ਲਈ ਸਹੀ ਹੈ ਕਿ ਉਹ ਦੁਨਿਆਵੀ ਵਿੱਦਿਆਵਾਂ, ਰਿਸ਼ਤਿਆਂ ਨੂੰ ਝੂਠਾ, ਸਵਾਰਥੀ ਸਮਝ ਕੇ ਆਪ ਉਹਨਾਂ ਵਿਚ ਖਚਤ ਹੋਣ ਦੀ ਥਾਂ ਭਜਨ ਬੰਦਗੀ ਵਿਚ ਲੱਗੇ। ਮਾਤਾ ਪਿਤਾ ਕਿਸੇ ਹੋਰ ਪ੍ਰਕਾਰ ਦਾ ਧਨ ਪਦਾਰਥ ਤੇ ਅਸ਼ੀਰਵਾਦ ਦੇਣ ਦੀ ਥਾਂ ਆਪਣੀ ਔਲਾਦ ਨੂੰ ਇਹ ਅਸੀਸ ਦੇਣ :

*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ*
*ਸਦਾ ਭਜਹੁ ਜਗਦੀਸ॥ - ਮਹਲਾ ੫*

# ਤਾਤਿ ਪਰਾਈ

ਤਾਤਿ ਪਰਾਈ ਹੈ ਈਰਖਾ, ਦਵੈਤ, ਸਾੜਾ, ਕੀਨਾ। ਈਰਖਾ ਹੋ ਸਕਦੀ ਹੈ ਆਪਣੇ ਤੋਂ ਵੱਧ ਵਿਦਵਾਨ ਉੱਤੇ, ਆਪਣੇ ਤੋਂ ਉੱਚੇ ਅਹੁਦੇ ਉੱਤੇ ਬੈਠੇ ਵਿਅਕਤੀ ਉੱਤੇ, ਆਪਣੇ ਤੋਂ ਵਧ ਭਜਨੀਕ ਉ ਤੇ, ਆਪਣੇ ਤੋਂ ਚੰਗਾ ਧਨ ਪਦਾਰਥ ਇਕੱਠਾ ਕਰਨ ਵਾਲੇ ਉੱਤੇ। ਜਿਸ ਦੇ ਅੰਦਰ ਤਾਤਿ ਪਰਾਈ ਹੁੰਦੀ ਹੈ ਉਹ ਸੜਦਾ, ਕ੍ਰਿਝਦਾ ਰਹਿੰਦਾ ਹੈ। ਉਹ ਜਿਸ ਨਾਲ ਈਰਖਾ ਕਰਦਾ ਹੈ, ਆਪਣਾ ਕੱਦ ਬੁੱਤ ਤਾਂ ਉਸ ਜਿੰਨਾਂ ਉੱਚਾ ਕਰ ਨਹੀਂ ਸਕਦਾ ਬਸ ਵਿਸ ਘੋਲਦਾ ਰਹਿੰਦਾ ਹੈ। ਇਸ ਈਰਖਾ ਦੇ ਪਿਛੇ ਛੁਪਿਆ ਹੁੰਦਾ ਹੈ ਹੀਣ ਭਾਵ। ਇਹ ਹੀਣ ਭਾਵਨਾ ਉਸ ਨੂੰ ਰੋਗ ਬਣ ਕੇ ਚੰਬੜਦੀ ਹੈ। ਇਹ ਭਾਵਨਾ ਈਰਖਾ ਕਰਨ ਵਾਲੇ ਦਾ ਘਰ ਬਾਹਰ, ਪਰਵਾਰ ਤੇ ਸਮਾਜਕ ਸੁਖ ਤਬਾਹ ਕਰ ਦੇਂਦੀ ਹੈ। ਅਚੇਤ ਹੀ ਈਰਖਾ ਕਰਨ ਵਾਲੇ ਦੇ ਦੋ ਹੀ ਕਾਰਜ ਨਜ਼ਰ ਆਉਂਦੇ ਹਨ, ਦੁਖੀ ਰਹਿਣਾ ਤੇ ਦੁਖੀ ਕਰਨਾ।

ਤਾਤਿ ਪਰਾਈ ਰੱਖਣ ਵਾਲੇ ਨੂੰ ਹੋਰ ਵੀ ਦੁਖ ਪਹੁੰਚਦਾ ਹੈ ਕਿ ਜੇ ਜਿਸ ਉੱਤੇ ਉਹ ਈਰਖਾ ਕਰਦਾ ਹੈ ਉਹ ਦੁਖੀ ਨਾ ਹੋਵੇ ਉਹ ਖ਼ੁਸ਼-ਖ਼ੁਸ਼ ਖਿੜਿਆ-ਖਿੜਿਆ ਪ੍ਰਸੰਨ ਚਿੱਤ ਰਹੇ।

ਈਰਖਾ ਕਰਨ ਵਾਲੇ ਦਾ ਲਹੂ ਤਾਂ ਸੜਦਾ ਹੀ ਹੈ ਉਸ ਦਾ ਮਨ ਬੇਚੈਨ ਹੋਇਆ ਰਹਿੰਦਾ ਹੈ, ਆਤਮਾ ਕਸ਼ਟ ਪਾਉਂਦੀ ਹੈ। ਉਸਦਾ ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ ਸਭ ਵਖਾਲਾ ਲੱਗਦਾ ਹੈ ਕਿਉਂਕਿ ਇਹ ਕਾਰਜ ਉਹ ਆਪਣੇ ਸੁਖ ਅਰਾਮ ਲਈ ਨਹੀਂ ਕਰਦਾ ਸਗੋਂ ਮੁਕਾਬਲੇ ਵਿਚ ਆ ਕੇ ਕਰਦਾ ਹੈ। ਜੇ ਇੱਕ ਥਾਂ ਤੇ ਕੋਈ ਮਹਾਂ ਪੁਰਸ਼ ਸੁੰਦਰ, ਦਿਲਕਸ਼ ਪਾਕ ਪਵਿੱਤਰ ਜਲ ਵਾਲਾ ਬਉਲੀ ਨੁਮਾਂ ਸਰੋਵਰ ਤਿਆਰ ਕਰਦਾ ਹੈ ਤਾਂ ਦੂਜਾ ਵੀ ਆਪਣੇ ਲਾਗਲੇ ਸਰੋਵਰ ਦੀ ਕਾਰ ਸੇਵਾ ਸ਼ੁਰੂ ਕਰ ਦੇਂਦਾ ਹੈ। ਜੇ ਇਕ ਨਾਮ ਬਾਣੀ ਦਾ ਪਰਵਾਹ ਚਲਾਉਂਦਾ ਹੈ ਤਾਂ ਦੂਜਾ ਵੀ ਏਸੇ ਤਰ੍ਹਾਂ ਦਾ ਵਖਾਲਾ ਕਰਦਾ ਹੈ। ਜਦ ਲੋਕਾਂ ਨੂੰ ਸਾਰੀ ਸਥਿਤੀ ਦਾ ਪਤਾ ਲਗਦਾ ਹੈ ਤਾਂ ਉਹ ਈਰਖਾ ਕਰਨ ਵਾਲੇ ਦਾ ਮਖੌਲ ਉਡਾਉਂਦੇ ਹਨ। ਕਈ ਰੋਟੀਆਂ ਕਾਰਨ ਤਾਲ ਪੂਰਨ ਵਾਲੇ ਉਸ ਦਾ ਸਾਥ ਛਡ ਜਾਂਦੇ ਹਨ। ਇਹ ਪਤਾ ਵੀ ਤਾਂ ਲਗਦਾ ਹੈ ਜਦ ਤਾਤਿ ਪਰਾਈ ਰਖਣ ਵਾਲਾ ਕਿਸੇ ਅਗੇ ਚੁਗਲੀ ਬਖੀਲੀ ਕਰਦਾ ਹੈ।

ਦੋ ਵਿਅਕਤੀ ਸਨ। ਉਹ 'ਸਾਧੂ' ਬਣ ਗਏ। ਭਜਨ ਬੰਦਗੀ ਕਰਨ ਲਈ ਉਹ ਘਰ ਤਿਆਗ ਕੇ ਗੁਰੂ ਕੀ ਨਗਰੀ ਵਿਚ ਰਹਿਣ ਲਗੇ। ਗੁਰੂ ਦੀ ਆਗਿਆ ਅਨੁਸਾਰ ਉਹ ਮਰਯਾਦਾ ਰਖਦੇ ਅਤੇ ਸਾਧਨਾ ਵਿਚ ਲੀਨ ਰਹਿੰਦੇ। ਇਕ ਵਾਰ ਉਹਨਾਂ ਦੇ ਨਗਰ ਦਾ ਇੱਕ ਗ੍ਰਿਸਤੀ ਉਹਨਾਂ ਕੋਲ ਚਲਾ ਗਿਆ। ਉਸ ਵੇਲੇ ਇੱਕ 'ਸਾਧ' ਡੇਰੇ ਨਹੀਂ ਸੀ। ਦੂਜੇ 'ਸਾਧ' ਨੇ ਉਸ ਗ੍ਰਿਸਤੀ ਨਾਲ ਗਲਬਾਤ ਸ਼ੁਰੂ ਤਾਂ ਕੀਤੀ ਘਰ ਪਰਵਾਰ ਦੀ ਸੁਖ ਸਾਂਦ ਪੁਛਣ ਤੋਂ ਤੇ ਨਾਲ ਸ਼ੁਰੂ ਕਰ ਦਿੱਤੀ ਦੂਜੇ ਸਾਧ ਦੀ ਨਿੰਦਿਆ। ਉਹ ਚੁੱਪ ਕਰਕੇ ਸੁਣਦਾ ਰਿਹਾ। ਪਰ ਮਨ ਵਿਚ ਉਸ ਦੇ ਮਨ ਨਿਰਮਲ ਹੋਣ ਬਾਰੇ ਪ੍ਰਸ਼ਨ ਚਿੰਨ ਲੱਗ ਗਿਆ।

ਦੂਸਰਾ ਸਾਧੂ ਆਇਆ। ਗ੍ਰਿਸਤੀ ਨੂੰ ਮਿਲਿਆ। ਓਨੇ ਨੂੰ ਪਹਿਲਾ ਸਾਧੂ ਸਾਧਨਾ ਲਈ ਚਲਾ

ਗਿਆ। ਉਸ ਜਾਂਦੇ ਵਲ ਭੈੜਾ ਜਿਹਾ ਮੂੰਹ ਬਣਾ ਕੇ, ਦੂਸਰੇ ਸਾਧੂ ਨੇ ਪਹਿਲੇ ਨੂੰ ਦੰਭੀ ਪਖੰਡੀ ਕਹਿਣਾ ਸ਼ੁਰੂ ਕੀਤਾ। ਫਿਰ ਈਰਖਾ ਕਰਨ ਲਈ ਕਿਸੇ ਦੇ ਕੇਵਲ ਔਗੁਣ ਥੋੜਾ ਦਸਣੇ ਹੁੰਦੇ ਹਨ। ਲਾ ਲਾ ਕੇ ਗੱਲਾਂ ਕਰਨੀਆਂ ਹੁੰਦੀਆਂ ਹਨ। ਉਹਨਾਂ ਨੂੰ ਝੂਠ, ਫਰੇਬ ਦੀ ਪੁੱਠ ਚਾੜ੍ਹਨੀ ਹੁੰਦੀ ਹੈ। ਆਪਣਾ ਕਪਟੀ ਭਾਵ ਲੁਕਾਉਣਾ ਹੁੰਦਾ ਹੈ ਪਰ ਉਹ ਲੁਕਣਾ ਥੋੜਾ ਹੁੰਦਾ ਹੈ।

ਗ੍ਰਿਸਤੀ ਨੇ ਸਭ ਸੁਣਿਆ ਅਤੇ ਜਦ ਦੋਵੇਂ ਸਾਧੂ ਇਕਠੇ ਹੋਏ ਤਾਂ ਉਸ ਕਹਿ ਦਿੱਤਾ, "ਐਵੇਂ ਪਖੰਡ ਨਾ ਕਰੋ, ਤੁਹਾਥੋਂ ਭਗਤੀ ਨਹੀਂ ਹੋਣੀ, ਘਰੋ ਘਰੀ ਜਾ ਕੇ ਆਪਣੇ ਜੀਆ ਜੰਤ ਵਿਚ ਰਹੋ।"

ਦੋਵੇਂ ਉਸ ਸਾਹਮਣੇ ਬੇਪੜਦ ਸਨ, ਕਹਿੰਦੇ ਕੀ। ਤਾਤਿ ਪਰਾਈ ਰਖਣ ਵਾਲਾ ਦੂਜੇ ਦਾ ਬੁਰਾ ਚਿਤਵਦਾ ਹੈ। ਉਹ ਬੁੱਤ ਘਾੜਾ ਤਾਂ ਬਣ ਨਹੀਂ ਸਕਦਾ ਬੁੱਤ ਸ਼ਿਕਨ ਬਣਦਾ ਹੈ। ਉਹ ਕਿਸੇ ਦੀ ਅੱਗ ਅਗੋਰੇ ਨਹੀਂ ਕਰਦਾ ਕਿਸੇ ਦੇ ਕੰਮ ਨਹੀਂ ਆਉਂਦਾ ਕਿਸੇ ਦਾ ਕੁਝ ਸੁਆਰਦਾ ਨਹੀਂ। ਉਹ ਈਰਖਾ ਕਰਦਾ ਹੈ ਆਪਣੇ ਮਾਪਿਆਂ ਨਾਲ, ਆਪਣੇ ਭੈਣਾਂ ਭਰਾਵਾਂ ਨਾਲ, ਆਪਣੇ ਬੱਚਿਆਂ ਨਾਲ, ਆਪਣੇ ਸੱਜਣਾਂ ਮਿੱਤਰਾਂ ਅਤੇ ਆਪਣੇ ਆਂਢੀਆਂ ਗੁਆਂਢੀਆਂ ਨਾਲ। ਪਹਿਲਾਂ ਪਹਿਲਾਂ ਤਾਂ ਉਹ ਜਾਣ ਕੇ ਕਰਦਾ ਹੈ ਫਿਰ ਇਹ ਉਸ ਦੀ ਆਦਤ ਬਣ ਜਾਂਦੀ ਹੈ। ਨਾ ਉਹ ਇਸ ਦੇ ਕਾਰਜ ਨੂੰ ਸਮਝਦਾ ਹੈ, ਨਾ ਪ੍ਰਭਾਵ ਨੂੰ।

ਉਹ ਦੀ ਅਭਿਲਾਸ਼ਾ ਹੁੰਦੀ ਹੈ ਕਿ ਉਸ ਦਾ ਭਲਾ ਹੋਵੇ। ਲੋਕ ਉਸ ਨੂੰ ਚੰਗਾ ਕਹਿਣ, ਉਸਦੀ ਸੋਭਾ ਕਰਨ। ਉਹ ਕਿਸੇ ਜਮਾਤ ਦਾ ਸਾਥੀ ਬਣੇ, ਕੋਈ ਉਸਦੀ ਸਲਾਹ ਲਵੇ। ਉਹ ਇਕਲਾ ਇਕਲਾ ਨਾ ਦਿਸੇ। ਕੋਈ ਉਸਨੂੰ ਬੁਰਾ ਨਾ ਕਹੇ। ਨਾ ਉਸ ਨੂੰ ਕਿਤੇ ਸ਼ਰਮ ਸਾਰ ਹੋਣਾ ਪਵੇ ਪਰ ਹੁੰਦਾ ਇਸਦੇ ਉਲਟ ਹੈ। ਚੌਥੇ ਸਤਿਗੁਰੂ ਰਾਮਦਾਸ ਜੀ ਨੇ ਆਪਣੇ ਤੋਂ ਪਹਿਲੇ ਸਮੇਂ ਦੇ ਤਾਤਿ ਪਰਾਈ ਰੱਖਣ ਵਾਲਿਆਂ ਦੇ ਸੁਭਾ ਉਹਨਾਂ ਨਾਲ ਹੋਈ ਬੀਤੀ ਨੂੰ ਧਿਆਨ ਵਿੱਚ ਰਖਦਿਆਂ ਹੀ ਬਾਣੀ ਵਿਚ ਲਿਖਿਆ ਹੈ:

***ਜਿਸੁ ਅੰਦਰਿ ਤਾਤਿ ਪਰਾਈ ਹੋਵੈ***
***ਤਿਸ ਦਾ ਕਦੇ ਨ ਹੋਵੀ ਭਲਾ।।***
***ਓਸ ਦੈ ਆਖਿਐ ਕੋਈ ਨ ਲਗੈ***
***ਨਿਤ ਓਜਾੜੀ ਪੂਕਾਰੈ ਖਲਾ।।***
***ਜਿਸੁ ਅੰਦਰਿ ਚੁਗਲੀ ਚੁਗਲੋ ਵਜੈ***
***ਕੀਤਾ ਕਰਤਿਆ ਓਸ ਦਾ ਸਭੁ ਗਇਆ।।***
***ਨਿਤ ਚੁਗਲੀ ਕਰੇ ਅਣਹੋਦੀ ਪਰਾਈ***
***ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ।***

ਜੇ ਤਾਤਿ ਪਰਾਈ ਰਖਣ ਵਾਲੇ ਦਾ ਭਲਾ ਹੋਣਾ ਹੀ ਨਹੀਂ ਤਾਂ ਕਿਉਂ ਨਾਂ ਤਾਤਿ ਪਰਾਈ ਰੱਖਣ ਤੋਂ ਪਿੱਠ ਮੋੜੀ ਜਾਏ। ਈਰਖਾ ਛਡੀ ਜਾਏ। ਕ੍ਰਿਉਂ ਨਾ ਇਹ ਕਹਿਣ ਜੋਗੇ ਹੋਇਆ ਜਾਏ:

***ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ।।***

***(ਮਹਲਾ ੫)***

ਕਿਉਂ ਨਾ ਇਹ ਅਵਸਥਾ ਹੋ ਜਾਏ ਕਿ ਹਰ ਮਨੁੱਖ ਵਿੱਚ ਪਰਮਾਤਮਾ ਦਿਸੇ ਉਸ ਨੂੰ ਕਿਸੇ ਰੰਗ, ਨਸਲ, ਭੇਸ ਕਰਕੇ ਧਰਮ ਕਰਕੇ ਨਫ਼ਰਤ ਨਾ ਕੀਤੀ ਜਾਏ। ਇਕ ਦੂਜੇ ਦੀ ਮਾਣ ਮਰਯਾਦਾ ਦਾ ਆਦਰ ਮਾਣ ਕੀਤਾ ਜਾਏ। ਇਹ ਸਮਝ ਆ ਜਾਏ :

*ਕੋਊ ਭਇਓ ਮੁੰਡੀਆ ਸੰਨਿਆਸੀ ਕੋਈ ਜੋਗੀ ਭਇਓ,*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।।*
*ਹਿੰਦੂ ਤੁਰਕ ਕੋਊ, ਰਾਫ਼ਿਜ਼ੀ ਇਮਾਮ ਸ਼ਾਫੀ,*
*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।।*

ਇਹ ਸਮਝਣਾ ਸੌਖਾ ਹੁੰਦਾ ਜੇ ਮਨੁਖ ਨੇ ਫੱਟੀ ਤੇ ਕੁਝ ਨਾ ਲਿਖਿਆ ਹੁੰਦਾ। ਉਥੇ ਤਾਂ ਤਾਤਿ ਪਰਾਈ ਦੇ ਪੂਰਨੇ ਪਾ ਕੇ ਬਹੁਤ ਵਾਰੀ ਲਿਖਿਆ ਜਾ ਚੁਕਾ ਹੈ। ਸੋ ਪਹਿਲਾਂ ਫੱਟੀ ਪੋਚੀ ਜਾਏ। ਜਾਂ ਇਓਂ ਸਮਝਿਆ ਜਾਏ, ਤਾਤਿ ਪਰਾਈ ਦੇ ਹੜ੍ਹ ਨੇ ਸਾਡੇ ਅੰਦਰਲੇ ਘਰ ਢਾਹ ਦਿੱਤੇ ਹਨ। ਫ਼ਸਲ ਤਬਾਹ ਕਰ ਦਿੱਤੀ ਹੈ। ਹੁਣ ਕੋਈ ਹੀ ਮਨੁੱਖ ਦੀ ਮਦਦ ਲਈ ਬਹੁੜ ਸਕਦਾ ਹੈ। ਮਨੁੱਖ ਦੇ ਅੰਦਰ ਦੀ ਤਾਤਿ ਪਰਾਈ ਨੂੰ ਵਿਸਾਰ ਸਕਦਾ ਹੈ।

ਸਤਿਗੁਰੂ ਅਰਜਨ ਦੇਵ ਜੀ ਤਾਤਿ ਪਰਾਈ ਤੋਂ ਛੁਟਕਾਰਾ ਪਾਉਣ ਦਾ ਸਾਧਨ ਦਸਦੇ ਹਨ, ਸਾਧ ਦਾ ਸੰਗ। ਜਦ ਸਾਧ ਦਾ ਸੰਗ ਹੋਏਗਾ ਤਾਂ ਨਾਮ ਦਾ ਰੰਗ ਚੜ੍ਹੇਗਾ। ਨਾਮ ਦਾ ਰੰਗ ਚੜ੍ਹੇਗਾ ਤਾਂ ਰੰਗ ਨਵੇਲਾ ਹੋਏਗਾ। ਉਸ ਨਵੇਲੇ ਰੰਗ ਵਿੱਚ ਆਪਣੇ ਬਗਾਨੇ ਦਾ ਫ਼ਰਕ ਮਿਟ ਜਾਏਗਾ, ਸਭ ਆਪਣੇ ਲੱਗਣਗੇ। ਪ੍ਰਭੂ ਦਾ ਕੀਤਾ ਚੰਗਾ ਲਗੇਗਾ, ਉਸ ਪ੍ਰਤੀ ਇਹ ਭਾਵਨਾ ਬਣ ਜਾਏਗੀ ਕਿ ਜੋ ਪ੍ਰਭਿ ਕੀਨੋ ਸੋ ਭਲ ਮਾਨਿਓ। ਪਰ ਕੀ ਇਹ ਆਪੇ ਹੋਵੇਗਾ? ਆਪੇ ਦੁਰਮਤਿ ਨਸੇਗੀ ਤੇ ਸੁਮੱਤ ਆਵੇਗੀ? ਨਹੀਂ ਇਹ ਸੁਮਤ ਤਾਂ ਸਾਧੂ-ਸਤਿਗੁਰੂ ਤੋਂ ਹੀ ਆਉਣੀ ਹੈ। ਸਤਿਗੁਰੂ ਅਰਜਨ ਦੇਵ ਜੀ ਨੇ ਕਾਨੜਾ ਰਾਗ ਵਿਚ ਲਿਖਿਆ ਹੈ:

*ਬਿਸਰਿ ਗਈ ਸਭ ਤਾਤਿ ਪਰਾਈ।।*
*ਜਬ ਤੇ ਸਾਧ ਸੰਗਤਿ ਮੋਹਿ ਪਾਈ।। ਰਹਾਉ।।*
*ਨਾ ਕੋ ਬੈਰੀ ਨਹੀ ਬਿਗਾਨਾ*
*ਸਗਲ ਸੰਗਿ ਹਮ ਕਉ ਬਨਿਆਈ।।*
*ਜੋ ਪ੍ਰਭਿ ਕੀਨੋ ਸੋ ਭਲ ਮਾਨਿਓ*
*ਏਹ ਸੁਮਤਿ ਸਾਧੂ ਤੇ ਪਾਈ।।*

ਜੇ ਇਹ ਸੁਮਤਿ ਸਾਧੂ-ਸਤਿਗੁਰੂ ਤੋਂ ਹੀ ਪਾਈ ਜਾਣੀ ਹੈ ਤਾਂ ਗੁਰਮੁਖ ਬਣ ਕੇ ਸਤਿਗਰੂ ਦੇ ਸਨਮੁਖ ਹੋਣ ਦੀ ਲੋੜ ਹੈ ਮਨਮੁਖ ਬਣ ਕੇ ਬੇਮੁਖ ਹੋਣ ਦੀ ਲੋੜ ਨਹੀਂ।

# ਸਾਕਤ ਸਿਉ ਮੁਖਿ ਜੋਰਿਐ

ਸਾਕਤ ਸ਼ਕਤੀ ਦੇ ਉਪਾਸ਼ਕ ਨੂੰ ਕਿਹਾ ਜਾਂਦਾ ਸੀ। ਜਿਸ ਸ਼ਕਤੀ ਦਾ ਸਾਕਤ ਉਪਾਸਕ ਹੁੰਦਾ ਸੀ, ਉਹ ਸੀ ਆਦਿ ਸ਼ਕਤੀ, ਮੂਲ ਸ਼ਕਤੀ। ਉਹੀ ਸ਼ਕਤੀ "ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ" ਹੈ—ਚੰਡੀ ਦੀ ਵਾਰ। ਉਹ ਮਹਾਮਾਇਆ ਹੈ, ਮਹਾਕਾਲ ਹੈ। ਉਸ ਤੋਂ ਬਿਨਾ ਕੁਝ ਨਹੀ। ਮੰਨਣਾ ਵੀ ਉਸ ਨੂੰ ਹੈ, ਕਰਤਾਰੀ ਸ਼ਕਤੀ ਨੂੰ। "ਬਿਨ ਕਰਤਾਰ ਨਾ ਕਿਰਤਮ ਮਾਨੋ" ਸ੍ਰੀ ਦਸਮ ਗ੍ਰੰਥ ਸਾਹਿਬ। ਰਿਗ ਵੇਦ ਦੇ ਪਿਛੋਕੜ ਤੱਕ ਜਾਂਦੇ ਸ. ਪਿਆਰਾ ਸਿੰਘ ਪਦਮ ਨੇ ਪੁਰਾਤਨ ਵੇਦਾਂ ਤਕ ਦੇ ਹਵਾਲੇ ਦੇ ਕੇ ਇਸ ਬਾਰੇ ਲਿਖਿਆ ਹੈ ਕਿ ਸਾਕਤ ਇਸ ਸ਼ਕਤੀ ਦੀ ਇਸਤਰੀ ਰੂਪ ਵਿਚ ਉਪਾਸਨਾ ਕਰਨ ਵਾਲਾ ਹੈ ਅਤੇ :

"ਰਿਗ ਵੇਦ ਦੇ ਦਸਮ ਮੰਡਲ ਵਿੱਚ ਸ਼ਕਤੀ ਪੂਜਾ ਦਾ ਸੰਕੇਤ ਹੈ, ਏਸੇ ਕਰਕੇ ਸਾਕਤ ਇਸ ਨੂੰ ਦੇਵੀ ਸੂਕਤ ਕਹਿੰਦੇ ਹਨ। ਉਪਨਿਸ਼ਦਾਂ ਵਿਚੋਂ ਕੌਲ, ਕਾਲਕਾ, ਤਾਰਾ, ਉਪਨਿਸ਼ਦ ਇਹਨਾਂ ਨਾਲ ਸੰਬੰਧਤ ਹਨ। ਪੁਰਾਣਾਂ ਵਿਚ ਇਹਨਾਂ ਦਾ ਵਰਨਣ ਹੈ, ਮਾਰਕੰਡੇ ਪੁਰਾਣ ਦਾ ਇਕ ਭਾਗ ਦੁਰਗਾ ਸਪਤਸਤੀ ਇਕ ਵਿਸ਼ੇਸ਼ ਰਚਨਾ ਹੈ ਜਿਸ ਨੂੰ ਦੇਵੀ ਭਗਤ ਸ਼ਰਧਾ ਨਾਲ ਪੜ੍ਹਦੇ ਹਨ। ਇਸ ਵਿਚ ਸ਼ਕਤੀ ਦੇ ਮਹਾਕਾਲੀ, ਮਹਾਲਛਮੀ ਤੇ ਮਹਾ ਸਰਸਵਤੀ-ਤਿੰਨ ਰੂਪਾਂ ਦਾ ਬਿਆਨ ਹੈ। ਇਸ ਅਨੁਸਾਰ ਸ਼ਕਤੀ ਹੀ ਸਾਰੀ ਸ੍ਰਿਸ਼ਟੀ ਦਾ ਸੰਚਾਲਨ ਕਰ ਰਹੀ ਹੈ, ਇਹੋ ਸਭ ਕੁਝ ਹੈ।" ਗੁਰੂ ਗ੍ਰੰਥ ਸੰਕੇਤ ਕੋਸ਼।

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਦੁਰਗਾ ਸਪਤਸਤੀ ਨੂੰ ਆਪਣੀਆਂ ਬਾਣੀਆਂ — ਚੰਡੀ ਚਰਿਤ੍ਰ ਭਾਗ ਇੱਕ ਤੇ ਦੋ ਅਤੇ ਚੰਡੀ ਦੀ ਵਾਰ ਵਿਚ ਸੁਤੰਤਰ ਅਨੁਵਾਦ ਰਾਹੀਂ ਪੇਸ਼ ਕੀਤਾ ਹੈ। ਆਪ ਇਹਨਾਂ ਬਾਣੀਆਂ ਦਾ ਪਾਠ ਕਰਨ ਦਾ ਮਹਾਤਮ ਵੀ ਇੰਜ ਲਿਖਦੇ ਹਨ:-

*– ਜੋ ਯਹ ਕਥਾ ਪੜ੍ਹੈ ਸੁਨੈ ਰਿਧਿ ਸਿਧਿ ਗ੍ਰਿਹ ਤਾਸ।*

*– ਪੜ੍ਹੈ ਮੂੜ ਯਾਕੋ ਧਨੰ ਧਾਮ ਬਾਢੇ।*
*ਸੁਨੈ ਸੂਮ ਸੋਫੀ ਲਰੈ ਜੁੱਧ ਗਾਢੇ।*
*ਜਗੈ ਰੈਣਿ ਜੋਗੀ ਜਪੈ ਜਾਪ ਯਾਕੋ।*
*ਧਰੈ ਧਰਮ ਜੋਗੰ ਲਹੈ ਸਿਧਤਾ ਕੋ।*
*ਪੜੈ ਯਾਹਿ ਬਿੱਦਯਾਰਥੀ ਬਿੱਦਯਾ ਹੇਤੰ।*
*ਲਹੈ ਸਰਬ ਸ਼ਾਸਤ੍ਰਾਨ ਕੋ ਮਦਜ ਚੇਤੰ।*
*ਜਪੈ ਜੋਗ ਸਨਯਾਸ ਬੈਰਾਗ ਕੋਈ।*
*ਤਿਸੈ ਸਰਬ ਪੁੰਨਯਾਨ ਕੋ ਪੁੰਨਿ ਹੋਈ।*

*– ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈ ਸੰਤ।।*
*ਅੰਤ ਲਹੈਗੇ ਮੁਕਤਿ ਫਲੁ ਪਾਵਹਿੰਗੇ ਭਗਵੰਤ।* –ਚੰਡੀ ਚਰਿਤ੍ਰ ਦੂਸਰਾ

*– ਦੁਰਗਾ ਪਾਠ ਬਣਾਇਆ ਸੱਭੇ ਪਉੜੀਆਂ।*
*ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ।।* –ਚੰਡੀ ਦੀ ਵਾਰ

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹਵਨ ਕਰਨ ਸਮੇਂ ਜਿਹੜੀਆਂ ਬਾਣੀਆਂ ਪੜ੍ਹਨੀਆਂ ਹੁੰਦੀਆਂ ਹਨ, ਉਹਨਾਂ ਵਿੱਚ ਚੰਡੀ ਚਰਿੱਤ੍ਰ ਦੂਜਾ ਵੀ ਹੈ। ਸਤਿਗੁਰੂ ਹਰੀ ਸਿੰਘ ਜੀ ਨੇ ਹਵਨ ਸਮੇਂ ਚੰਡੀ ਦੀ ਵਾਰ ਤੇ ਉਗ੍ਰਦੰਤੀ ਦੀਆਂ ਬਾਣੀਆਂ ਪੜ੍ਹਨ ਦਾ ਵੀ ਹੁਕਮ ਦਿਤਾ ਹੈ।

ਇਸ ਤੋਂ ਇਲਾਵਾ ਸਮੂਹ ਨਾਮਧਾਰੀ ਸਿੱਖਾਂ ਨੂੰ ਨਿਤਾਪ੍ਰਤੀ ਚੰਡੀ ਦੀ ਵਾਰ ਦਾ ਪਾਠ ਸੂਰਜ ਦੀਆਂ ਕਿਰਨਾਂ ਨਾਲ ਕਰਨ ਦਾ ਹੁਕਮ ਹੈ।

*"ਫੇਰ ਜਿਸ ਵੇਲੇ ਸੂਰਜ ਦੀਆਂ ਕਿਰਨਾਂ ਨਿਕਲਨ ਲਗਨ ਤਾਂ ਓਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ, ਅਰਦਾਸ ਕਰਕੇ ਪਾਠ ਤੋਰਨਾ ਫੇਰ। ਪਾਠ ਕਰਕੇ ਫੇਰ ਬੇਨਤੀ ਕਰਨੀ ਹੇ ਭਗਵਤੀ ਮਾਤਾ ਜਗਦੰਭਾ ਆਦਿ ਅੰਤ ਦੈਤਾਂ ਦਾ ਨਾਸ ਕਰਨ ਵਾਲੀ ਗਊ ਬਧ ਕਰਨ ਵਾਲਿਆਂ ਦਾ ਅਤੇ ਭਛਣ ਕਰਨ ਵਾਲਿਆਂ ਸਭਨਾਂ ਦਾ ਨਾਸ ਕਰ। ਹੇ ਸਕਤਿ ਮਾਤਾ ਮੇਰੇ ਸਰੀਰ ਵਿਚ ਜੋ ਮਨਮੁਖੀ ਸੁਭਾਇ ਹੈ, ਅਰ ਜੋ ਅਸੁਰੀ ਸੰਪਦਾ ਦੇ ਗੁਣ ਹਨ ਅਰ, ਬਾਹਿਰ ਤਾਮਸੀ ਸੁਭਾਵ ਵਾਲੇ ਦੁਖ ਦੇਣ ਵਾਲੇ ਹਨ ਏਨਾ ਸਭਨਾ ਦਾ ਨਾਸ ਕਰੀਂ।"*

*-(ਹੁਕਮਨਾਮਾ ਪਾਤਸ਼ਾਹੀ ੧੨ਵੀਂ)*

ਜਿਹੜੀ ਸ਼ਕਤੀ ਸ੍ਰਿਸ਼ਟੀ ਦੇ ਮੁਢ ਮੂਲ ਵਿੱਚ ਹੈ, ਜਿਸ ਨੂੰ ਸਨਮੁਖ ਰਖ ਕੇ ਸਤਿਗੁਰੂ ਜੀ ਵਲੋਂ ਪਾਠ ਕਰਨ ਤੇ ਸਾਧਨਾ ਕਰਨ ਦਾ ਹੁਕਮ ਹੈ ਉਹ ਆਵਾਗਵਨ ਤੋਂ ਮੁਕਤੀ ਪ੍ਰਦਾਨ ਕਰਦੀ ਹੈ। ਭਾਰਤੀ ਪ੍ਰੰਪਰਾ ਵਿਚੋਂ ਭਗਤੀ ਕਾਲ ਸਮੇਂ 'ਸਾਕਤ' ਸ਼ਬਦ ਮੰਦੇ ਭੈੜੇ ਗਿਰੇ ਹੋਏ, ਘ੍ਰਿਣਤ ਜਾਂ ਮਨਮੁਖ ਦਾ ਅਰਥ ਦੇਣ ਜੋਗਾ ਰਹਿ ਗਿਆ। ਤਾਂ ਹੀ ਭਗਤ ਕਬੀਰ ਨੇ ਚੇਤਾਵਨੀ ਕੀਤੀ:

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***
***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥***

ਇਸ ਦਾ ਕਾਰਨ ਸਾਕਤਾਂ ਦਾ ਮਾਇਆਵਾਦੀ, ਵਿਕਾਰੀ, ਪ੍ਰਾਣੀ ਬਣ ਜਾਣਾ ਸੀ। ਸਾਕਤ ਅਰਬੀ ਭਾਸ਼ਾ ਦਾ ਵੀ ਸ਼ਬਦ ਹੈ ਜਿਸ ਦਾ ਅਰਥ ਹੈ ਪਤਿਤ, ਡਿਗਿਆ ਹੋਇਆ।

ਉਂਜ ਸਾਕਤ, ਭਾਰਤੀ ਪੰਪਰਾ ਦੇ ਪੂਜਾ ਪਾਠ ਕਰਨ ਵਾਲੇ ਤਿੰਨਾਂ ਵਿਚੋਂ ਇਕ ਮੱਤ ਹੈ। ਦੂਜੇ ਦੋ ਮੱਤ ਵੈਸ਼ਨਵ ਤੇ ਸ਼ੈਵ ਹਨ। ਵੈਸ਼ਨਵ-ਵਿਸ਼ਨੂੰ ਪਾਲਣਹਾਰ ਦੇਵਤਾ ਨੂੰ ਮੰਨਦੇ ਹਨ ਜਾਂ ਉਸਦੇ ਅਵਤਾਰਾਂ ਨੂੰ। ਉਹ ਕ੍ਰਿਪਾਲਤਾ ਕਰਨ ਵਾਲਾ ਹੈ। ਉਸਨੂੰ ਮੰਨਣ ਵਾਲੇ ਅਹਿੰਸਕ ਹਨ, ਹੋਮ-ਯਗ ਕਰਦੇ ਹਨ, ਸਰਗੁਣ ਰੂਪ ਵਿਚ ਉਸਦੀ ਉਪਾਸਨਾ ਕਰਦੇ ਹਨ।

ਸ਼ੈਵ ਮਤ ਦੇ ਧਾਰਨੀ ਸ਼ਿਵ ਦੇ ਉਪਾਸ਼ਕ ਹਨ। ਇੱਕ ਵਿਆਖਿਆ ਵਿਚ ਸ਼ਿਵ ਆਤਮਾ ਬੋਧਕ ਹੈ, ਦੂਜੀ ਵਿਆਖਿਆ ਵਿਚ ਪਰਮਾਤਮਾ ਬੋਧਕ। ਸਾਕਤ ਮਤ ਨੂੰ ਮੰਨਣ ਵਾਲੇ ਵੀ ਸ਼ਕਤੀ ਰੂਪ ਦੀ ਉਪਾਸ਼ਨਾ ਕਰਦੇ ਹਨ। ਉਹ ਦੇਵੀ ਨੂੰ ਦਸ ਰੂਪਾਂ ਵਿਚ ਮੰਨਦੇ ਹਨ— ਕਾਲੀ, ਤਾਰਾ, ਤੇੜਸੀ, ਭੁਵਨੇਸ਼ਵਟੀ, ਭੈਰਵੀ, ਛਿੰਨਮਸਤਾ, ਧੂਮਾਵਤੀ, ਵਗਲਾ, ਮਾਤੰਗੀ ਅਤੇ ਕਮਲਾ। ਸਾਕਤਾਂ ਦੀ ਪੂਜਾ ਦੇ ਵੀ ਤਿੰਨ ਤਰੀਕੇ ਹਨ- ਸਮਾਨ ਵਿਧੀ, ਭਿਆਨਕ ਵਿਧੀ ਅਤੇ ਭਾਵਾਤਮਕ ਵਿਧੀ। ਪਹਿਲੀ ਵਿਧੀ ਅਨੁਸਾਰ ਇਹਨਾਂ ਦੀ ਪੂਜਾ ਪਧਤੀ ਉਹ ਹੀ ਹੈ ਜਿਹੜੀ ਹੋਰ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਾਲਿਆਂ ਦੀ। ਦੂਜਾ ਪੂਜਾ ਦਾ ਢੰਗ ਭਿਆਨਕ ਹੈ ਇਸ ਵਿਚ ਬਲੀ ਨਰ ਜਾਂ ਪਸ਼ੂ ਦੀ ਹੋ ਸਕਦੀ ਹੈ। ਤੰਤਰ ਮੰਤਰ ਕੀਤੇ ਜਾਂਦੇ ਹਨ। ਕਈ ਵਾਰ ਸ਼ਮਸ਼ਾਨ ਵਿਚ ਬੈਠ ਕੇ ਸਿਧੀ ਕੀਤੀ ਜਾਂਦੀ ਹੈ।

ਭਾਵਾਤਮਕ ਵਿਧੀ ਅਨੁਸਾਰ ਆਪਣੇ ਇਸ਼ਟ ਨਾਲ ਅਭੇਦ ਹੋਣ ਲਈ ਪੂਜਾ ਉਪਾਸ਼ਨਾ ਹੈ।

ਸਾਕਤਾਂ ਦੇ ਵੱਡੇ ਤਿੰਨ ਸੰਪਰਦਾਇ ਹਨ- ਕੌਲ, ਦਖਣਾਚਾਰ ਤੇ ਵਾਮਾਚਾਰ। ਕੌਲ ਸ਼ਿਵ ਤੇ ਸ਼ਕਤੀ ਦਾ ਮੇਲ ਕਰਾਉਣ ਵਾਲੇ ਹਨ। ਉਹ ਸਾਧਨਾ, ਯੋਗ ਕਿਰਿਆਵਾਂ ਰਾਹੀਂ ਕੁੰਡਲਨੀ ਜਗਾ ਕੇ ਸਹਸਾਰ ਚੱਕ੍ਰ ਵਿਚ ਸਿਥਿਤ ਸ਼ਿਵ ਨਾਲ ਮੇਲ ਕਰਾਉਂਦੇ ਹਨ। ਉਹਨਾਂ ਲਈ ਸ਼ਕਤੀ ਪਾਰਬਤੀ ਦਾ ਬੋਧਕ ਵੀ ਹੈ, ਕੁੰਡਲਨੀ ਦਾ ਵੀ।

ਦਖਣਾਚਾਰ ਸੰਪਰਦਾਇ ਦੇ ਰੁਦ੍ਰਾਖ ਦੀ ਮਾਲਾ ਪਾਉਂਦੇ ਹਨ, ਉੱਨ ਦੇ ਆਸਣ ਉੱਤੇ ਬੈਠ ਕੇ ਸਵੇਰ, ਸੰਧਿਆ ਤੇ ਦੁਪਹਿਰ ਵੇਲੇ ਜਪ ਕਰਦੇ ਹਨ।

ਵਾਮਾਚਾਰੀ ਜਾਂ ਵਾਮਮਾਰਗੀ ਦੰਦਾਂ ਦੀ ਮਾਲਾ ਪਾਉਂਦੇ ਹਨ, ਕਪਾਲ ਦਾ ਪਾਤਰ ਰਖਦੇ ਹਨ ਅਤੇ ਪੰਜ ਮਕਾਰ ਅਪਣਾਉਂਦੇ ਹਨ। ਉਹਨਾਂ ਲਈ ਮਦ, ਮਾਸ, ਮਤਸਯ, ਮੁੱਦ੍ਰਾ, ਮੈਥੁਨ ਜਰੂਰੀ ਹਨ। ਭਾਵੇਂ ਸਾਕਤ ਇਹਨਾਂ ਦੇ ਅੰਤਰੀਵ ਅਰਥ ਲੈਂਦੇ ਹਨ ਪਰ ਇਸ ਮੱਤ ਦੇ ਧਾਰਨੀ ਬਾਹਰਲੇ ਅਰਥ ਅਪਣਾ ਕੇ ਵਿਭਚਾਰੀ ਬਣ ਗਏ। ਉਹ ਮਾਇਆ ਦੇ ਲੋਭੀ, ਨਸ਼ਈ ਤੇ ਵਿਸ਼ਈ ਹੋਣ ਕਰਕੇ, ਦੁਰਾਚਾਰੀ ਹੋਣ ਕਰਕੇ, ਭਗਤੀ ਮਾਰਗ ਵਿਚ ਨਿੰਦੇ ਗਏ। ਭਗਤ ਕਬੀਰ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਉਹਨਾਂ ਨੂੰ ਮੰਦੇ ਕਰਮ ਕਰਨ ਵਾਲੇ ਮੰਨਿਆ ਗਿਆ ਹੈ। ਇਹ ਲਿਖਿਆ ਗਿਆ ਕਿ ਸਾਕਤ ਹੰਕਾਰੀ ਹੁੰਦਾ ਹੈ। ਉਸ ਨੂੰ ਹਰੀ ਦੇ ਨਾਮ ਦੇ ਰਸ ਦਾ ਸੁਆਦ ਨਹੀਂ ਪਤਾ, ਉਸ ਨੂੰ ਸਚ ਚੰਗਾ ਨਹੀਂ ਲਗਦਾ, ਉਹ ਬੇਮੁਖ ਵਾਂਗ ਆਵਾ ਗਵਨ ਵਿਚ ਪਿਆ ਰਹਿੰਦਾ ਹੈ। ਉਸਦੀ ਲੰਮੀ ਉਮਰ ਸੱਪ ਦੀ ਉਮਰ ਵਾਂਗ ਹੈ। ਉਹ ਹੋਛੀ ਮਤ ਵਾਲੇ ਹੁੰਦੇ ਹਨ। ਉਹਨਾਂ ਦੀ ਹਾਲਤ ਹੈ ਕਿ :

***ਅੰਮ੍ਰਿਤੁ ਕਉਰਾ ਬਿਖਿਆ ਮੀਠੀ।।***
***ਸਾਕਤ ਕੀ ਬਿਧਿ ਨੈਨਹੁ ਡੀਠੀ।।***
***ਕੂੜਿ ਕਪਟਿ ਅਹੰਕਾਰ ਰੀਝਾਨਾ।।***
***ਨਾਮੁ ਸੁਨਤ ਜਨੁ ਬਿਛੂਅ ਡਸਾਨਾ।। -ਰਾਮਕਲੀ ਮਹਲਾ ੫***

ਸਤਿਗੁਰੂ ਅਰਜਨ ਦੇਵ ਜੀ ਬਿਲਾਵਲ ਰਾਗ ਵਿਚ ਲਿਖਦੇ ਹਨ ਕਿ ਸਾਕਤ ਦੇ ਦਿੱਤੇ ਛਤੀ ਪ੍ਰਕਾਰ ਦੇ ਸਵਾਦਾਂ ਭਰੇ ਪਦਾਰਥਾਂ ਨਾਲੋਂ, ਉਸ ਦੇ ਕੀਮਤੀ ਰੇਸ਼ਮੀ ਕਪੜਿਆਂ ਨਾਲੋਂ, ਉਸ ਦੇ ਨਾਲ ਕਿਸੇ ਪ੍ਰਾਪਤੀ ਲਈ ਲੋਭ ਲਾਲਚ ਕਰਨ ਨਾਲੋਂ, ਸੰਤਾਂ ਦੀ ਸੇਵਾ ਕਰਨ, ਰੁਖੀ ਸੁਖੀ ਖਾਣ, ਖੱਦਰ ਭੂਰਾ ਪਹਿਨਣ, ਤੋੜ ਤੱਕ ਦੀ ਦੋਸਤੀ ਨਿਭਾਉਣਾ ਹਰੀ ਜਨ ਦੀ ਸੰਗਤ ਕਰਨ ਨਾਲ ਲੋਕ ਪ੍ਰਲੋਕ ਸੰਵਰਦਾ ਹੈ। ਆਖਰ ਮਨੁੱਖੀ ਸੋਚ ਦਾ ਸਹੀ ਤੇ ਭਗਤੀ ਮਾਰਗ ਦਾ ਦ੍ਰਿਸ਼ਟੀਕੋਣ ਤਾਂ ਅਧਿਆਤਮਿਕ ਹੈ। ਸਾਕਤਾਂ ਵਿਚ ਅਧਿਆਤਮ ਨਹੀਂ ਸਗੋਂ ਤੰਤਰ-ਮੰਤਰ ਹੈ, ਭਰਮ ਭੁਲੇਖਾ ਹੈ, ਪ੍ਰਪੰਚ ਹੈ, ਮਾਇਆ ਹੈ, ਲੋਭ ਲਾਲਚ ਹੈ, ਕਾਮ ਵਾਸਨਾ ਹੈ, ਸ਼ਰਾਬ ਕਬਾਬ ਤੇ ਨਸ਼ਾ ਹੈ ਸੋ ਇਹਨਾਂ ਨੂੰ ਦੂਰੋਂ ਹੀ ਮੱਥਾ ਟੇਕਿਆ ਜਾਏ। ਪੰਜਵੇਂ ਪਾਤਸ਼ਾਹ ਅਨੁਸਾਰ :

***ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ।।***
***ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ।।***
***ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ।।***
***ਸਾਕਤ ਸਿਰਪਾਉ ਰੇਸ਼ਮੀ ਪਹਿਰਤ ਪਤਿ ਖੋਈ।।***
***ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ।।***
***ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ।। -ਬਿਲਾਵਲ ਮਹਲਾ ੫***

ਸੋ ਸਾਕਤਾਂ ਨੇ ਜਿਹੜਾ ਭ੍ਰਸ਼ਟਿਆ ਹੋਇਆ ਮਾਰਗ ਅਪਣਾ ਲਿਆ ਉਸ ਨੂੰ ਧਿਆਨ ਵਿਚ

ਰੱਖ ਕੇ ਚੌਥੇ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ :

*ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁਤ ਦੁਰਮਤਿ ਮੈਲੁ ਭਰੀਜੈ।।*
*ਅਪਨਾ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ।।*

*– ਮਹਲਾ ੪*

ਸੋ ਆਦਿ ਸ਼ਕਤੀ ਦੀ ਉਪਾਸ਼ਨਾ ਛੱਡ ਚੁੱਕੇ ਭਟਕੇ, ਸਾਕਤਾਂ ਨਾਲ ਉਹ ਹੀ ਵਿਹਾਰ ਰਖਣਾ ਬਣਦਾ ਹੈ ਜੋ ਗੁਰਬਾਣੀ ਅਨੁਸਾਰ ਉਚਿਤ ਹੈ।

# ਮੂਰਖੈ ਨਾਲਿ ਨ ਲੁਝੀਐ

**'ਮੂਰਖੈ ਨਾਲਿ ਨਾ ਲੁਝੀਐ'** ਆਸਾ ਦੀ ਵਾਰ ਦੀ ੧੯ਵੀਂ ਪਉੜੀ ਦੀ ਆਖ਼ਰੀ ਤੁਕ ਹੈ। ਇਸ ਪਉੜੀ ਅਨੁਸਾਰ ਸਤਿਗੁਰੂ ਨਾਨਕ ਦੇਵ ਜੀ, ਉਪਦੇਸ਼ ਦੇਂਦੇ ਹਨ ਕਿ ਸਾਰੇ ਪਰਮਾਤਮਾ ਨੂੰ ਆਪਣਾ ਆਖਦੇ ਹਨ। ਉਹਨਾਂ ਦਾ ਲੇਖਾ ਜੋਖਾ ਉਹਨਾਂ ਦੇ ਕਰਮਾਂ ਅਨੁਸਾਰ ਹੈ। ਇਸ ਸੰਸਾਰ ਵਿਚ ਬੈਠ ਤਾਂ ਰਹਿਣਾ ਨਹੀਂ, ਰੱਬ ਨਾਲ ਮਿਲਾਪ ਹੋਣਾ ਹੈ ਤੇ ਤੁਰ ਜਾਣਾ ਹੈ ਫਿਰ ਹੰਕਾਰ ਕਿਸ ਗੱਲ ਦਾ। ਜੇ ਸਾਨੂੰ ਇਸ ਗੱਲ ਦੀ ਸਮਝ ਆ ਗਈ ਹੈ ਕਿ ਅਸੀਂ ਇਸ ਸੰਸਾਰ ਉੱਤੇ ਸਦਾ ਨਹੀਂ ਰਹਿਣਾ ਤਾਂ ਅਸੀਂ ਜਿਨ੍ਹਾਂ ਨੂੰ ਸਮਝ ਨਹੀਂ ਆਈ ਜੋ ਵਿੱਦਿਆਹੀਨ ਹਨ ਉਹਨਾਂ ਨੂੰ ਮਾੜਾ ਨਾ ਕਹੀਏ। ਅਸੀਂ ਇਸ ਗੱਲ ਦੀ ਗੰਢ ਬੰਨ੍ਹ ਲਈਏ ਕਿ ਮੂਰਖ ਨਾਲ ਝਗੜਾ ਨਹੀਂ ਕਰਨਾ।

ਮੂਰਖ ਤਾਂ ਬੁਧੀ ਰਹਿਤ ਹੁੰਦਾ ਹੈ, ਜੜ੍ਹ। ਨਾ ਤਜਰਬੇਕਾਰ ਨੂੰ ਵੀ ਮੂਰਖ ਆਖਦੇ ਹਨ। ਪਰ ਜੇ ਸਿਆਣਾ ਵਿਅਕਤੀ ਆਪਣੇ ਆਪ ਨੂੰ ਮੂਰਖ ਕਹਿੰਦਾ ਹੈ ਤਾਂ ਨਿਮਰਤਾ ਦਾ ਪ੍ਰਤੀਕ ਹੈ।

ਮੂਰਖ ਨੂੰ ਆਪਣੀ ਮੂਰਖਤਾਈ ਦੀ ਸੋਝੀ ਨਹੀਂ ਹੁੰਦੀ ਪਰ ਸਿਆਣਾ ਇਸ ਨੂੰ ਸਮਝਦਾ ਹੈ। ਮੂਰਖ ਤੇ ਸਿਆਣੇ ਦਾ ਫ਼ਰਕ ਹੀ ਇਹ ਹੈ ਕਿ ਸਿਆਣਾ ਸਮਝਦਾ ਹੈ ਕਿ ਉਹ ਕਿੰਨਾ ਕੁ ਮੂਰਖ ਹੈ, ਜੇ ਨਹੀਂ ਸਮਝਦਾ ਤਾਂ ਸਮਝਣ ਦੀ ਕੋਸ਼ਿਸ਼ ਕਰਦਾ ਹੈ ਪਰ ਮੂਰਖ ਨਾ ਸਮਝਦਾ ਹੈ, ਨਾ ਸਮਝਣ ਦੀ ਕੋਸ਼ਿਸ਼ ਕਰਦਾ ਹੈ।

ਕਹਿੰਦੇ ਹਨ ਰਾਜੇ ਭੋਜ ਨੂੰ ਇੱਕ ਵਾਰ ਉਸਦੇ ਮੂੰਹ ਉੱਤੇ ਉਸੇ ਦੀ ਰਾਣੀ ਨੇ ਮੂਰਖ ਆਖ ਦਿੱਤਾ। ਗੱਲ ਇਸ ਤਰ੍ਹਾਂ ਹੋਈ ਕਿ ਰਾਣੀ ਆਪਣੀ ਨੌਕਰਾਣੀ ਨਾਲ ਇਕੱਲੀ ਖੜੀ ਗੱਲਾਂ ਕਰ ਰਹੀ ਸੀ। ਕੋਈ ਤੀਜਾ ਕੋਲ ਨਹੀਂ ਸੀ। ਰਾਜਾ ਉਹਨਾਂ ਦੋਹਾਂ ਕੋਲ ਚਲਾ ਗਿਆ। ਰਾਣੀ ਨੇ ਅਗੋਂ ਆਖ ਦਿੱਤਾ "ਚਲ ਮੂਰਖ"।

ਰਾਜੇ ਦੇ ਦਿਲ ਨੂੰ ਇਹ ਗੱਲ ਚੁੱਭੀ ਕਿ ਰਾਣੀ ਨੇ ਉਸ ਨੂੰ ਮੂਰਖ ਕਿਹਾ ਹੈ। ਉਹ ਵੀ ਨੌਕਰਾਣੀ ਦੇ ਸਾਹਮਣੇ। ਉਹ ਸੋਚੀਂ ਪੈ ਗਿਆ। ਉਸਦਾ ਜੀਅ ਕਰੇ ਕਿ ਕਿਸੇ ਵਿਦਵਾਨ ਪੰਡਤ ਤੋਂ ਪੁੱਛੇ ਪਰ ਫੇਰ ਝਿਜਕ ਗਿਆ ਕਿ ਕੀ ਪੁਛਾਂਗਾ ਕਿ ਰਾਣੀ ਨੇ ਉਸਨੂੰ ਮੂਰਖ ਕਿਉਂ ਆਖਿਆ?

ਰਾਜੇ ਭੋਜ ਨੇ ਇੱਕ ਤਰਕੀਬ ਸੋਚੀ। ਉਸ ਨੇ ਆਪਣੇ ਰਾਜ ਦਰਬਾਰ ਵਿਚ ਵਿਦਵਾਨਾਂ ਦੀ ਸਭਾ ਬੁਲਾਈ। ਇੱਕ ਇੱਕ ਕਰਕੇ ਵਿਦਵਾਨ ਪੰਡਤ ਆਉਣ ਲਗੇ। ਰਾਜਾ ਆਪ ਦਰਵਾਜੇ ਤੇ ਸੁਆਗਤ ਲਈ ਖਲੋ ਗਿਆ। ਪਰ ਜਿਹੜਾ ਵੀ ਵਿਦਵਾਨ ਆਵੇ ਰਾਜਾ ਉਸਨੂੰ ਇਹ ਆਖਣ ਦੀ ਥਾਂ ਉੱਤੇ ਕਿ 'ਆਓ ਪੰਡਤ ਜੀ ਪਧਾਰੋ, ਆਸਣ ਗ੍ਰਹਿਣ ਕਰੋ', ਇਹ ਕਹਿ ਦਿੰਦਾ, 'ਚੱਲ ਮੂਰਖ ਪੰਡਤ ਅੰਦਰ ਚੱਲ।'

ਪੰਡਤਾਂ ਨੂੰ ਉਸ ਦੇ ਮੂਰਖ ਕਹਿਣ ਤੇ ਗੁੱਸਾ ਤਾਂ ਆਉਂਦਾ ਪਰ ਪੀ ਜਾਂਦੇ। ਇਸ ਤਰ੍ਹਾਂ ਕਈ ਪੰਡਤ ਆਏ ਤੇ ਮੂਰਖ ਸ਼ਬਦ ਸੁਣ ਕੇ ਅੰਦਰ ਚਲੇ ਗਏ। ਇਕ ਪੰਡਤ ਇਹ ਸੁਣ ਕੇ ਰੁਕ ਗਿਆ। ਉਸ ਨੇ ਕਿਹਾ ਕਿ ਹੇ ਰਾਜਨ ਮੈਂ ਸ਼ਾਸਤਰਾਂ ਅਨੁਸਾਰ ਪੰਜ ਗੱਲਾਂ ਸਮਝੀਆਂ ਹੋਈਆਂ ਹਨ :

ਪਹਿਲੀ - ਖਾਵਨ ਨ ਗਛਾਮੀ - ਤੁਰਦੇ ਫਿਰਦੇ ਕੁਝ ਨ ਖਾਓ।<br>
ਦੂਜੀ - ਹੰਸਨ ਨ ਜਲਪੇ - ਗੱਲਾਂ ਕਰਦੇ ਕਰਦੇ ਹੱਸੋ ਨਾ।

| | | |
|---|---|---|
| ਤੀਜੀ | - ਗਤਮ ਨਾ ਸੋਚਾਮੀ | - ਬੀਤ ਗਈ ਗੱਲ ਬਾਰੇ ਸੋਚੋ ਨਾ। |
| ਚੌਥੀ | - ਕ੍ਰਿਤਮ ਨ ਮੰਨਯ | - ਕੀਤੇ ਕੰਮ ਨੂੰ ਮਾਨਤਾ ਨਾ ਦਿਓ, ਕਿ ਮੈਂ ਕੀਤਾ ਹੈ। |
| ਪੰਜਵਾਂ | - ਦਵਾ ਭਿਆਮਨਾ | - ਦੋਂਹ ਵਿਚ ਤੀਜਾ ਨਾ ਆਏ। |

ਜੋ ਇਹਨਾਂ ਵਿਚੋਂ ਕੋਈ ਗੱਲ ਕਰਦਾ ਹੈ ਉਹ ਮੂਰਖ ਹੈ। ਪਹਿਲੀਆਂ ਚਹੁੰ ਵਿਚੋਂ ਤਾਂ ਕੋਈ ਅਵਸਥਾ ਨਹੀਂ ਸੀ ਅਤੇ 'ਤ੍ਰਿਤੀਓ ਭਵਾਮਿ ਗਜਨ', ਫਿਰ ਮੈਂ ਮੂਰਖ ਕਿਵੇਂ ਹੋਇਆ।

ਰਾਜੇ ਭੋਜ ਨੂੰ ਸਮਝ ਆ ਗਈ ਕਿ ਉਹ ਰਾਣੀ ਤੇ ਨੌਕਰਾਣੀ ਵਿੱਚ ਤੀਜਾ ਗਿਆ ਸੀ ਜਿਸ ਕਰਕੇ ਉਸ ਨੂੰ ਮੂਰਖ ਕਿਹਾ ਗਿਆ ਸੀ। ਉਸ ਨੇ ਵਿਦਵਾਨਾਂ ਨੂੰ ਮੂਰਖ ਕਹਿਣ ਦੀ ਖਿਮਾ ਮੰਗੀ ਤੇ ਦਾਨ ਦਕਸ਼ਣਾਂ ਦੇ ਕੇ ਵਿਦਿਆ ਕੀਤਾ।

ਮੂਰਖ ਦੀ ਅਵਸਥਾ ਰਾਜੇ ਭੋਜ ਵਰਗਿਆਂ ਤੋਂ ਵਖਰੀ ਹੁੰਦੀ ਹੈ। ਗੁਰੂ ਅਮਰਦਾਸ ਜੀ ਮੂਰਖ ਬਾਰੇ ਲਿਖਦੇ ਹਨ :

***ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ।।***
***ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ।।***
***ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ।।***
***ਏਤੁ ਕਮਾਵੈ ਸਦਾ ਦੁਖੁ ਦੁਖ ਹੀ ਮਹਿ ਰਹਿਣਾ।।***

ਸਾਰੰਗ ਕੀ ਵਾਰ ਵਿਚ ਗੁਰੂ ਅਮਰ ਦਾਸ ਜੀ ਨੇ ਉਹਨਾਂ ਪੰਡਤਾਂ, ਮੁਨੀਆਂ ਨੂੰ ਵੀ ਮੂਰਖ ਤੇ ਅੰਨੇ ਆਖਿਆ ਹੈ ਜਿਹੜੇ ਤਿੰਨਾਂ ਗੁਣਾਂ ਦੀ ਮਾਇਆ ਵਿਚ ਫਸੇ ਹੋਏ ਹਨ :

***ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ।।***
***ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ।।***

ਤ੍ਰੈਗੁਣ- ਸਤ, ਰਜ ਤੇ ਤਮ। ਸਤ-ਸਾਂਤਿ ਸ੍ਰੇਸ਼ਠਤਾ, ਰਜ-ਮਦ ਅਹੰਕਾਰ ਅਤੇ ਤਮ-ਅਗਿਆਨਤਾ ਦਾ ਸੂਚਕ ਹੈ। ਗੁਰਮਤਿ ਵਿਚ ਇਹਨਾਂ ਤਿੰਨਾਂ ਤੋਂ ਉਤੇ ਸਹਿਜ ਪਦ ਹੈ, ਤੁਰੀਆ (ਚੌਥੀ) ਅਵਸਥਾ, ਜਿਥੇ ਗੁਰਮੁਖ ਪੁੱਜਦੇ ਹਨ। ਗੁਰਬਾਣੀ ਅਨੁਸਾਰ :

***"ਤ੍ਰੈਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ।।"*** ਮਹਲਾ ੩

ਉਹ ਤਿੰਨਾਂ ਗੁਣਾਂ ਦੇ ਅਧੀਨ ਨਹੀਂ ਹੁੰਦੇ, ਤਿੰਨੇ ਗੁਣ ਉਹਨਾਂ ਦੇ ਕਾਬੂ ਵਿੱਚ ਹੁੰਦੇ ਹਨ ਸੋ ਉਹ ਮੂਰਖ ਨਹੀਂ ਹੁੰਦੇ।

ਗੁਰਬਾਣੀ ਵਿੱਚ ਉਸ ਨੂੰ ਵੱਡਾ ਮੂਰਖ ਆਖਿਆ ਗਿਆ ਹੈ ਜਿਹੜਾ ਅਕਾਲ ਪੁਰਖ ਦੀ ਹੋਂਦ ਤੋਂ ਇਨਕਾਰੀ ਹੈ। ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

***ਮੂਰਖਾ ਸਿਰ ਮੂਰਖੁ ਹੈ ਜਿ ਮੰਨੈ ਨਾਹੀ ਨਾਉ।।***

ਪੜ੍ਹੇ ਗੁੜੇ ਵਿਅਕਤੀ ਮਾਣ ਵਿੱਚ ਮੱਤੇ ਹੁੰਦੇ ਹਨ ਕਿ ਸਾਡੇ ਜਿਹਾ ਕੋਈ ਨਹੀਂ। ਇਹ ਹੰਕਾਰ ਉਹਨਾਂ ਨੂੰ ਮੂਰਖ ਬਣਾਉਂਦਾ ਹੈ। ਕਾਰਨ ਇਹ ਵੀ ਹੈ ਕਿ ਉਹਨਾਂ ਨਾਮ ਦੀ ਵਿੱਦਿਆ ਹਾਸਲ ਨਹੀਂ ਕੀਤੀ ਹੁੰਦੀ। ਉਹ ਲਬ, ਲੋਭ, ਵਿਚ ਫਸੇ ਰਹਿੰਦੇ ਹਨ। ਐਸੇਂ ਵਿਅਕਤੀਆਂ ਬਾਰੇ ਗੁਰੂ ਨਾਨਕ ਦੇਵ ਜੀ ਦਾ ਕਹਿਣਾ ਹੈ :

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ।।***
***ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ।।***

ਮੂਰਖ, ਪੜ੍ਹਿਆ ਲਿਖਿਆਂ ਵਿਚੋਂ ਇੱਕ ਪੁਰਾਣਕ ਹਸਤੀ ਹੋਈ ਹੈ ਰਾਵਣ। ਜੋ ਕੁਝ ਉਸ

ਨੇ ਜੀਵਨ ਭਰ ਕੀਤਾ, ਜਿਸ ਕਰਕੇ ਭਗਵਾਨ ਰਾਮ ਨੂੰ ਆਪਣਾ ਦੁਸ਼ਮਣ ਬਣਾ ਲਿਆ, ਆਪਣਾ ਰਾਜ ਭਾਗ, ਫੌਜੀ ਤਾਕਤ ਘਰ ਪਰਵਾਰ ਸਭ ਦਾ ਨਾਸ ਕਰਾ ਲਿਆ, ਉਸ ਨੂੰ ਉਸਦੀ ਮੂਰਖਤਾ ਦਾ ਪ੍ਰਗਟਾਵਾ ਕਰਦਿਆਂ ਹੀ ਭਗਤ ਕਬੀਰ ਜੀ ਲਿਖਦੇ ਹਨ:

***ਮੂਰਖੁ ਰਾਵਨੁ ਕਿਆ ਲੇ ਗਇਆ।।***

ਮੂਰਖਤਾ ਵੱਸ ਹੀ ਮਨੁੱਖ ਗ਼ਲਤ ਰਸਤੇ ਤੇ ਚਲਦਾ ਰਹਿੰਦਾ ਹੈ। ਉਹ ਬੁਝ ਨਹੀਂ ਸਕਦਾ ਕਿ ਰਤਨ ਕੀ ਹੈ? ਤੇ ਜੇ ਇਸ ਨੂੰ ਬੁਝ ਹੀ ਨਹੀਂ ਸਕੇ ਤਾਂ ਕੀ ਉਸ ਨੂੰ ਜਨਮ ਮਰਨ ਤੋਂ ਛੁਟਕਾਰਾ ਮਿਲ ਜਾਏਗਾ। ਗੁਰਬਾਣੀ ਵਿਚ ਆਇਆ ਹੈ :

***ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ।।***
***ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ।। ਮਹਲਾ ੩***

ਕਈ ਵਾਰੀ ਕੋਈ ਇਸ ਲਈ ਮੂਰਖ ਹੁੰਦਾ ਹੈ ਕਿ ਉਸ ਨੂੰ ਗਿਆਨ ਨਹੀਂ ਹੁੰਦਾ। ਪਰ ਜੇ ਗਿਆਨ ਨਹੀਂ ਹੁੰਦਾ ਤਾਂ ਉਸ ਨੂੰ ਏਨੀ ਸੋਝੀ ਹੁੰਦੀ ਹੈ ਕਿ ਉਹ ਗੁਰੂ ਤੋਂ ਗਿਆਨ ਪ੍ਰਾਪਤ ਕਰੇ ਤਾਂ ਹਰੀ ਨਾਲ ਮਿਲੇ। ਉਹ ਕਹਿੰਦਾ ਹੈ :

***ਮੇਰੇ ਸਤਿਗੁਰਾ ਮੈਂ ਤੁਝ ਬਿਨੁ ਅਵਰੁ ਨ ਕੋਇ।।***
***ਹਮ ਮੂਰਖ ਮੁਗਧ ਸਰਣਾਗਤੀ***
***ਕਰਿ ਕਿਰਪਾ ਮੇਲੇ ਹਰਿ ਸੋਇ।। ਮਹਲਾ ੪***

ਉਹ ਇਹ ਸਵੀਕਾਰ ਕਰਦੇ ਹਨ ਕਿ :

***ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਬਿੰਦ ਰੰਗਾ ਰਾਮਰਾਜੇ।।***
***ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ।। ਮਹਲਾ ੪***

ਸਤਿਗੁਰੂ ਸਾਹਿਬਾਨ ਦੀ ਬਾਣੀ ਵਿਚ ਨਿਮਰਤਾ ਹੈ, ਹਲੀਮੀ ਹੈ, ਮਾਣ ਤੇ ਲੋਭ ਲਾਲਚ ਨਹੀਂ।

ਮੂਰਖ ਸ਼ਬਦ ਜੋ ਇਕ ਪਾਸੇ ਬੁਧੀ ਰਹਿਤ ਹੋਣ ਦਾ ਸੂਚਕ ਹੈ ਦੂਜੇ ਪਾਸੇ ਨਾਤਜ਼ਰਬੇਕਾਰੀ ਦਾ ਲਖਾਇਕ ਹੈ ਤਾਂ ਉਹ ਨਿਮਰਤਾ ਦਾ ਵੀ ਪ੍ਰਤੀਕ ਹੈ। ਸਤਿਗੁਰੂ ਸਾਹਿਬਾਨ ਸਿੱਖਾਂ ਨੂੰ ਨਿਮਰਤਾ ਸਿਖਾਉਣ ਤੇ ਸਹੀ ਸੇਧ ਦੇਣ ਲਈ ਜਾਂ ਫਿਰ ਆਪਣੇ ਪੂਰਵ ਗੁਰੂਆਂ ਦੀ ਵਡਿਆਈ ਕਰਦੇ ਹੋਏ ਲਿਖਦੇ ਹਨ :

***ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ।।***
***ਗੁਰੁ ਨਾਨਕੁ ਜਿਨ ਸੁਣਿਆ ਪੇਖਿਆ***
***ਸੇ ਫਿਰਿ ਗਰਭਾਸਿ ਨ ਪਰਿਆ ਰੇ।। ਮਹਲਾ ੫***

ਅਤੇ ਅਕਾਲ ਪੁਰਖ ਅਗੇ ਅਰਦਾਸ ਲਈ ਸੇਧ ਦੇਂਦੇ ਹਨ :

***ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ***
***ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ।। ਮਹਲਾ ੧***

ਹਲੀਮੀ ਸਿੱਖਣ ਵਾਸਤੇ, ਨਾਤਜ਼ਰਬਾਕਾਰੀ ਦੀ ਅਵਸਥਾ ਵਿਚੋਂ ਨਿਕਲਣ ਵਾਸਤੇ, ਆਪਣੇ ਆਪ ਨੂੰ ਮੂਰਖ ਸਮਝਣਾ ਤੇ ਆਪਣਾ ਸੁਧਾਰ ਕਰਨਾ ਤਾਂ ਠੀਕ ਹੈ। ਉਸ ਨਾਲ ਹੋਰਾਂ ਦੀ ਸਾਂਝ ਹੋ ਸਕਦੀ ਹੈ। ਜੇ ਕੋਈ ਸੱਚ-ਮੁੱਚ ਬੁਧੀ ਹੀਨ ਹੈ, ਲੋਭ ਲਾਲਚ ਤੇ ਹੰਕਾਰ ਦਾ ਮਾਰਿਆ ਹੈ, ਅਗਿਆਨੀ ਹੈ, ਉਸ ਨਾਲ ਝਗੜਾ ਨਹੀਂ ਕਰਨਾ ਚਾਹੀਦਾ। ਇਹ ਸਾਡੀ ਸਿੱਖਿਆ ਦਾ ਮੰਤਵ ਤੇ ਸਤਿਗੁਰੂ ਦਾ ਉਪਦੇਸ਼ ਹੁੰਦਾ ਹੈ।

# ਮਨਹੁ ਕਠੋਰੁ ਮਰੈ ਬਾਨਾਰਸ

ਪ੍ਰਲੋਕ ਸੁਆਰਨ ਦਾ ਚਾਹਵਾਨ ਹਰ ਵਿਅਕਤੀ ਆਪਣੇ ਜੀਵਨ ਕਾਲ ਵਿੱਚ ਐਸੇ ਕਰਮ ਕਰਨਾ ਚਾਹੁੰਦਾ ਹੈ, ਜਿਸ ਨਾਲ ਉਹ ਬੈਕੁੰਠ ਧਾਮ ਜਾ ਸੱਕੇ। ਉਹ ਭਜਨ-ਬੰਦਗੀ ਕਰਦਾ ਹੈ, ਪੂਜਾ-ਪਾਠ ਕਰਦਾ ਹੈ ਅਤੇ ਤੀਰਥ ਯਾਤਰਾ ਕਰਦਾ ਹੈ। ਪਰ ਕਈਆਂ ਦਾ ਮਨ ਟਿਕਦਾ ਨਹੀਂ, ਭਟਕਦਾ ਰਹਿੰਦਾ ਹੈ। ਐਸੇ ਵਿਅਕਤੀਆਂ ਦੇ ਮਨ ਅੰਦਰ ਸ਼ੁਧਤਾ ਨਹੀਂ ਹੁੰਦੀ। ਜਿਸ ਦਾ ਪ੍ਰਗਟਾਵਾ ਉਹਨਾਂ ਦੇ ਬੋਲ-ਚਾਲ, ਹਾਵ-ਭਾਵ ਤੇ ਕਾਰਜ਼ਾਂ ਰਾਹੀਂ ਹੁੰਦਾ ਰਹਿੰਦਾ ਹੈ। ਅਸ਼ੁੱਧ ਮਨ ਵਾਲਾ ਵਿਅਕਤੀ ਕਠੋਰ ਹੁੰਦਾ ਹੈ, ਉਸ ਦੇ ਮਨ ਦੀ ਕਠੋਰਤਾ ਉਸ ਦੀ ਕੀਤੀ ਕਤਰੀ ਖੂਹ ਵਿਚ ਪਾ ਦੇਂਦੀ ਹੈ। ਉਸ ਦੇ ਮਨ, ਬਚਨ ਤੇ ਕਰਮ ਵਿੱਚ ਇਕਸਾਰਤਾ ਨਹੀਂ ਰਹਿੰਦੀ। ਉਸ ਦਾ ਅੰਤਮ ਸਮਾ ਕਿਸੇ ਵੀ ਪਵਿੱਤਰ ਸਥਾਨ ਉਤੇ ਹੋਵੇ ਉਸ ਨੂੰ ਦਰਗਾਹ ਦਾ ਸੁਖ ਨਹੀਂ ਮਿਲਦਾ। ਮਨ ਕੀ ਹੈ ? ਅੰਦਰ ਦੀ ਇੰਦਰੀਆਂ ਦਾ ਇੱਕ ਭੇਦ। ਤਿੰਨ ਭੇਦ ਹੋਰ ਹਨ ਬੁਧਿ, ਚਿਤ ਤੇ ਅਹੰਕਾਰ। ਅੰਦਰ ਦੀਆਂ ਇੰਦਰੀਆਂ ਦੇ ਸੰਜੋਗ ਨਾਲ ਬਾਹਰਲੀਆਂ ਇੰਦਰੀਆਂ ਕਾਰਜ ਕਰਦੀਆਂ ਹਨ। ਮਨ ਕਰਕੇ ਮਨੁੱਖ ਨੂੰ ਸੰਕਲਪ ਵਿਕਲਪ ਫੁਰਦੇ ਹਨ।

ਇਹ ਚੰਚਲ ਹੈ। ਇਸ ਨੂੰ ਕਾਬੂ ਕਰਨ ਦੀ ਲੋੜ ਹੈ। ਸ਼ੇਖ ਫ਼ਰੀਦ ਜੀ ਨੂੰ ਮਨ ਨੂੰ ਕਾਬੂ ਕਰਨ੍ਹ ਵਿੱਚ ਹੀ ਵਿੱਥਾਂ ਵਖਰੇਵੇਂ ਦੂਰ ਹੁੰਦੇ ਦਿਸਦੇ ਹਨ ਅਤੇ ਨਰਕਾਂ ਦੀ ਅੱਗ ਡੋਬਣ ਦਾ ਸਾਧਨ ਨਜ਼ਰ ਆਉਂਦਾ ਹੈ। ਉਹ ਉਪਦੇਸ਼ ਕਰਦੇ ਹਨ:

***ਫਰੀਦਾ ਮਨੁ ਮੈਦਾਨੁ ਕਰਿ ਟੋਟੇ ਟਿਬੇ ਲਾਹਿ॥***
***ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥***

ਮਨ ਆਮ ਤੌਰ ਤੇ ਟਿਕਦਾ ਤਾਂ ਹੈ ਨਹੀਂ, '***ਮਨ ਚੰਚਲੁ ਧਾਵਤੁ ਫੁਨਿ ਧਾਵੈ।***' - ਸਤਿਗੁਰੂ ਨਾਨਕ ਦੇਵ ਜੀ।

ਭਗਤ ਕਬੀਰ ਜੀ ਮਨੁੱਖੀ ਸੋਚ ਨੂੰ ਟੁੰਬਣ ਲਈ ਹੰਕਾਰੀ ਮਨ ਦੀ ਮਿਸਾਲ ਦੇਂਦੇ ਹਨ। ਜਿਹੜਾ ਹਾਥੀ ਵਰਗਾ ਹੈ। ਦੂਜੇ ਪਾਸੇ ਮੁਕਤੀ ਦਾ ਦੁਆਰ ਭੀੜਾ ਹੈ, ਰਾਈ ਦੇ ਦਾਣੇ ਦੇ ਦਸਵੇਂ ਹਿੱਸੇ ਬਰਾਬਰ, ਕੀ ਹਾਥੀ ਜਿੱਡਾ ਮਨ ਉਸ ਵਿਚੋਂ ਲੰਘ ਸਕਦਾ ਹੈ? ਆਪਣੇ ਆਪ ਨੂੰ ਸੁਆਲ ਕਰਿਆਂ ਜੁਆਬ ਲੁਕਿਆ ਲਈਂ ਰਹਿੰਦਾ ਅਤੇ ਕੀ ਕਰਨਾ ਚਾਹੀਦਾ ਹੈ ਦਾ ਰਾਹ ਵੀ ਸੁਝਦਾ ਹੈ :

***ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਏਂ ਭਾਇ॥***
***ਮਨੁ ਤਉ ਮੈਗਲੁ ਹੋਇ ਰਹਿਓ ਨਿਕਸਿਆ ਕਿਉ ਕਰਿ ਜਾਇ॥***

ਮੈਗਲ ਹੋਏ ਮਨ ਨੂੰ ਕਾਬੂ ਤਾਂ ਆਪ ਕਰਨਾ ਹੁੰਦਾ ਹੈ। ਪਰ ਇਹ ਤਾਂ ਹੀ ਸੰਭਵ ਹੈ ਜੇ ਸਹੀ ਦਿਸ਼ਾ ਵਲ ਕਦਮ ਪੁਟਿਆ ਜਾਵੇ। ਸਹੀ ਦਿਸ਼ਾ ਵਲ ਕਦਮ ਪੁਟਿਆ ਗਿਆ ਹੈ ਕਿ ਨਹੀਂ, ਇਸ ਦਾ ਪਤਾ ਸਾਡੇ ਮਨ ਦੀ ਕਠੋਰਤਾ ਜਾਂ ਕੋਮਲਤਾ ਤੋਂ ਲਗਦਾ ਹੈ। ਕਠੋਰ ਮਤਲਬ ਕਿ ਕਾਠ (ਲਕੜ) ਦਾ ਬਣਿਆ ਉਹ (ਹਿਰਦਾ)। ਕਾਠ ਦੇ ਬਣੇ ਹਿਰਦੇ ਵਿੱਚ ਕਿੱਨੀਆਂ ਕੁ ਭਾਵਨਾਵਾਂ ਹੁੰਦੀਆਂ ਹਨ, ਕਿੰਨੀ ਕੁ ਕਿਸੇ ਦੇ ਦੁਖ ਦਰਦ ਦੀ ਪੀੜ ਹੁੰਦੀ ਹੈ। ਕਿੰਨੀ ਕੁ ਸਹੀ ਮਾਰਗ ਤੇ

ਚਲਣ ਦੀ ਚਾਲ ਬਣਦੀ ਹੈ ਦਾ ਪਤਾ, ਕਰਨੀ ਤੋਂ ਲਗਦਾ ਹੈ। ਕਿਸੇ ਦੀ ਕਰਨੀ ਹੀ ਦਸਦੀ ਹੈ ਕਿ ਉਸ ਅੰਦਰ ਨਾ ਕੋ ਬੈਰੀ, ਨਹੀਂ ਬੇਗਾਨਾ ਦੀ ਭਾਵਨਾ ਪੈਦਾ ਹੁੰਦੀ ਹੈ, ਜਾਂ ਇਹ ਭਾਵਨਾ ਪੈਦਾ ਹੁੰਦੀ ਹੈ ਕਿ ਇਸ ਦੀ ਗੱਦੀ ਮੈਨੂੰ ਮਿਲੇ। ਇਹ ਕੋਈ ਕਪੋਲ ਕਲਪਨਾ ਤਾਂ ਹੈ ਨਹੀਂ ਇਤਿਹਾਸਿਕ ਤੱਥ ਹੈ ਕਿ ਪ੍ਰਿਥੀਆ ਗੱਦੀ ਦੇ ਲੋਭ ਲਾਲਚ ਕਰ ਕੇ ਸਤਿਗੁਰੂ ਅਰਜਨ ਦੇਵ ਜੀ ਪ੍ਰਤੀ ਦੂਈ ਭਾਵ ਰੱਖਦਾ ਰਿਹਾ। ਉਹ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਕੁਰਾਹੇ ਪਾ ਗਿਆ। ਉਹ ਭਰਮ ਹੀ ਪਾਲੀ ਬੈਠਾ ਸੀ ਕਿ, "ਮੈਂ ਹੀ ਇਸ ਗੱਦੀ ਦੇ ਯੋਗ ਹਾਂ।" ਇਹ ਭਾਵਨਾ ਉਸ ਦੇ ਕਠੋਰ ਮਨ ਅੰਦਰ ਦੂਈ ਦਵੈਤ ਉਪਜਣ ਦਾ ਹੀ ਸਿੱਟਾ ਸੀ। ਉਹ ਭੁੱਲਿਆ ਫਿਰਦਾ ਸੀ। ਤੀਸਰੇ ਪਾਤਸ਼ਾਹ ਦੇ ਸਾਹਮਣੇ ਕੋਈ ਐਸੇ ਵਿਅਕਤੀ ਦੀ ਮਿਸਾਲ ਪੇਸ਼ ਹੋਣ ਕਾਰਨ ਉਹਨਾਂ ਬਾਣੀ ਵਿਚ ਲਿਖਿਆ ਸੀ ਕਿ :

***ਮਨੁ ਕਠੋਰੁ ਦੂਜੈ ਭਾਇ ਲਾਗਾ॥***
***ਭਰਮੇ ਭੂਲਾ ਫਿਰੈ ਅਭਾਗਾ॥ (ਮਾਰੂ ਮਹਲਾ ੩)***

ਭਰਮ ਕਈ ਵਾਰ ਮਨੁੱਖ ਨੇ ਆਪ ਪਾਲਿਆ ਹੁੰਦਾ ਹੈ। ਕਈ ਵਾਰ ਉਹ ਜਾਣਦਾ ਹੁੰਦਾ ਹੈ ਕਿ ਉਹ ਜੋ ਕਰ ਰਿਹਾ ਹੈ ਸਹੀ ਨਹੀਂ ਪਰ ਫਿਰ ਵੀ ਕਰਦਾ ਹੈ। ਇਸ ਤਰ੍ਹਾਂ ਦਾ ਵਿਹਾਰ ਵੀ ਕੇਵਲ ਸਧਾਰਨ ਵਿਅਕਤੀ ਹੀ ਨਹੀਂ ਕਰਦੇ ਭਜਨ ਬੰਦਗੀ, ਤਪ ਸਾਧਨਾ ਕਰਨ ਵਾਲੇ ਤੇ ਸਿਆਣੇ ਵਿਅਕਤੀ ਵੀ ਕਰਦੇ ਹਨ।

ਉਹ ਲੋਕਾਂ ਨੂੰ ਤੀਰਥ ਯਾਤਰਾ ਕਰਨ ਦਾ ਉਪਦੇਸ਼ ਦੇਂਦੇ ਹਨ। ਨਿਗੁਰੇ ਦਾ ਤੀਰਥ ਯਾਤਰਾ ਲਈ ਜਨ ਸਧਾਰਨ ਨੂੰ ਪ੍ਰੇਰਨਾ, ਉਹਨਾਂ ਦੀਆਂ ਯਾਤਰਾਵਾਂ ਬੱਸਾਂ ਰਾਹੀਂ ਆਰਥਕ ਲਾਭ ਕਮਾਉਣਾ ਹੁੰਦਾ ਹੈ। ਪਰ ਭਜਨੀਕ ਦਾ ਉਹਨਾਂ ਤੀਰਥ ਯਾਤਰਾ ਵਾਂ ਲਈ ਸੱਦਾ ਦੇਣਾ ਆਪਦੇ ਓਥੇ ਚਲਾਏ ਧਾਰਮਿਕ ਕਾਰਜ ਵਲ ਲਿਆਉਣਾ ਹੈ।

ਤੀਰਥ ਧਰਮ-ਕੇਂਦਰ ਰਹੇ ਹਨ। ਹਿੰਦੂ ਮਨੌਤ ਅਨੁਸਾਰ ਅਠਾਹਠ ਤੀਰਥਾਂ ਦਾ ਇਸ਼ਨਾਨ ਮੁਕਤੀ ਦਾਤਾ ਰਿਹਾ ਹੈ। ਇਹ ੬੮ ਤੀਰਥ ਕੇਵਲ ਕਪਿਲ ਤੰਤਰ ਅਨੁਸਾਰ ਹਨ। ਮਤਸਯ ਪੁਰਾਣ ਅਨੁਸਾਰਤਾਂ ੨੨੨੧ ਤੀਰਥ ਹਨ। ਭਵਿਖਤ ਪੁਰਾਣ ਅਨੁਸਾਰ ਤੀਰਥਾਂ ਦੀ ਗਿਣਤੀ ਹੋਰ ਪ੍ਰਕਾਰ ਦੀ ਹੈ।

ਬਾਕੀ ਧਰਮਾਂ ਦੇ ਆਪਣੇ ਵੱਖਰੇ ਧਰਮ ਕੇਂਦਰ ਹਨ। ਸਿੱਖਾਂ ਦੇ ਤੀਰਥ ਉਹਨਾਂ ਥਾਵਾਂ ਤੇ ਬਣੇ ਹਨ ਜਿਥੇ ਕਿਸੇ ਸਤਿਗੁਰੂ ਪਾਤਸ਼ਾਹ ਦਾ ਪ੍ਰਕਾਸ਼ ਹੋਇਆ ਹੈ, ਉਹਨਾਂ ਕੌਤਕ ਕੀਤੇ ਹਨ, ਜਾਂ ਕਿਸੇ ਤੇ ਕੋਈ ਕਿਰਪਾ ਕੀਤੀ ਹੈ। ਪਰ ਉਹ ਤੀਰਥ ਸਤਿਗੁਰੂ ਕਰਕੇ ਹਨ। ਸਤਿਗੁਰੂ ਤੀਰਥਾਂ ਕਰਕੇ ਨਹੀਂ, ਇਸੇ ਕਰ ਕੇ ਸਾਧ ਸੰਗਤ ਸਤਿਗੁਰੂ ਦੀ ਅਨੁਯਾਈ ਰਹੀ ਹੈ ਨਾ ਕਿ ਤੀਰਥਾਂ ਦੀ, ਕਿਉਂਕਿ :

***ਗੁਰ ਸਮਾਨਿ ਤੀਰਥੁ ਨਹੀ ਕੋਇ॥***
***ਸਰੁ ਸੰਤੋਖੁ ਤਾਸੁ ਗੁਰੁ ਹੋਇ॥ ਪ੍ਰਭਾਤੀ ਮਹਲਾ ੧***

ਭਾਈ ਗੁਰਦਾਸ ਜੀ ਉਸ ਨੂੰ ਪਾਰ ਲਗਣ ਜੋਗਾ ਨਹੀਂ ਸਮਝਦੇ ਜੋ :

*ਸਤਿਗੁਰੂ ਤੀਰਥ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ॥*

ਵਾਰ - ੧੫

ਕਠੋਰ ਚਿਤ ਵਾਲੇ ਗੁਰੂ ਵਲੋਂ ਆਪ ਟੁੱਟਦੇ ਹਨ ਤੇ ਹੋਰਨਾਂ ਨੂੰ ਤੋੜਦੇ ਹਨ :

***ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥***

***ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰੁ ਪਾਸਿ॥***

ਭਗਤ ਕਬੀਰ ਜੀ ਰਾਗ ਆਸਾ ਦੇ ਇੱਕ ਸ਼ਬਦ ਵਿੱਚ ਸੱਚੇ ਨਾਵਣ ਦੇ ਅਰਥ ਗੁਰੂ ਦੀ ਸੇਵਾ ਦੱਸਦੇ ਹਨ। ਉਹ ਕਠੋਰ ਮਨ ਵਾਲੇ ਵਿਅਕਤੀ ਦੀ ਮਰਨ ਸਮੇਂ ਦੀ ਧਰਤੀ-ਕਾਂਸ਼ੀ ਉੱਤੇ ਮਰਨ ਨਾਲੋਂ ਹਰਿ ਦਾ ਸੰਤ ਹੋ ਕੇ ਮਰਨ ਨੂੰ ਮਹਾਨ ਦਸਦੇ ਹਨ. ਉਹ ਤੀਰਥ ਇਸ਼ਨਾਨ ਬਾਰੇ ਸਪਸ਼ਟ ਲਿਖਦੇ ਹਨ:-

***ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ॥***
***ਲੋਕ ਪਤੀਣੇ ਕਛੂ ਨਾ ਹੋਵੈ ਨਾਹੀ ਰਾਮੁ ਅਯਾਨਾ॥***
***ਪੂਜਹੁ ਰਾਮੁ ਏਕੁ ਹੀ ਦੇਵਾ॥***
***ਸਾਚਾ ਨਾਵਣੁ ਗੁਰ ਕੀ ਸੇਵਾ॥***

ਗੁਰੂ ਦੀ ਸੇਵਾ ਦਾ ਮਹੱਤਵ ਗੁਰਮੁਖ ਸਮਝਦੇ ਹਨ। ਇਸੇ ਕਰਕੇ ਉਹ ਗੁਰੂ ਦੀ ਆਗਿਆ ਵਿਚ ਰਹਿਣ ਵਿਚ ਸੁਖ ਅਨੁਭਵ ਕਰਦੇ ਹਨ। ਉਹ ਸਮਝਦੇ ਹਨ ਕਿ ਗੁਰੂ ਤੀਰਥ ਹੈ। ਗੁਰ ਪਾਰਜਾਤ ਹੈ। ਉਹ ਨਰਕ ਤੋਂ ਬਚਣ ਲਈ ਗੁਰੂ ਦੀ ਸ਼ਰਨੀ ਆਉਂਦੇ ਹਨ। ਉਹਨਾਂ ਲਈ ਕਾਂਸੀ ਤੇ ਮਗਹਰ ਵਿਚ ਕੋਈ ਫ਼ਰਕ ਨਹੀਂ ਹੈ, ਫ਼ਰਕ ਹੈ ਤਾਂ ਆਪਣੇ ਮਨ ਦੀ ਕਠੋਰਤਾ ਵਿਚ ਜਾਂ ਨਿਮਰਤਾ ਵਿਚ। ਹਾਲਾਂ ਕਿ ਕਾਂਸੀ ਬਾਰੇ ਮਨੌਤ ਹੈ ਕਿ ਇਹ ਸ਼ਿਵਪੁਰੀ ਹੈ। ਏਥੇ ਪ੍ਰਾਣ ਤਿਆਗਣ ਵਾਲਾ ਨਰਕ ਤੋਂ ਬਚ ਜਾਂਦਾ ਹੈ ਤੇ ਸਿੱਧਾ ਸੁਰਗ ਨੂੰ ਜਾਂਦਾ ਹੈ ਦੂਜੇ ਪਾਸੇ ਮਗਹਰ ਵਿੱਚ ਪ੍ਰਾਣ ਤਿਆਗਣ ਵਾਲੇ ਦੀ ਗਤੀ ਨਹੀਂ ਹੁੰਦੀ। ਭਗਤ ਕਬੀਰ ਜੀ ਨੇ ਇਸ ਵੰਡ ਨੂੰ ਗ਼ਲਤ ਦੱਸਿਆ ਹੈ। ਉਹਨਾਂ ਦੀ ਵੰਡ ਅਨੁਸਾਰ :

***ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥***

ਨਰਕ ਤੋਂ ਬਚਣ ਲਈ ਉਦੋਂ ਵੀ ਗੁਰੂ ਦੇ ਹੁਕਮ ਵਿਚ ਰਹਿ ਕੇ ਸੇਵਾ ਦਾ ਮਹੱਤਵ ਸੀ ਤੇ ਅੱਜ ਵੀ। ਨਾ ਉਦੋਂ ਤੀਰਥ ਗੁਰੂ ਨਾਲੋਂ ਉੱਤਮ ਸਨ ਨਾ ਅੱਜ ਹਨ। ਫਿਰ ਕਿਉਂ ਨਾ ਸਿੱਖਾਂ ਨੂੰ ਤੀਰਥ ਯਾਤਰਾ ਕਰਨ ਦੀ ਥਾਂ ਸਤਿਗੁਰੂ ਦੇ ਸਤਿਬਚਨੀ ਸਿੱਖ ਬਣਨ ਦੀ ਪ੍ਰੇਰਨਾ ਦਿੱਤੀ ਜਾਵੇ।

# ਮਰਨੇ ਕਾ ਚਾਉ

ਮੌਤ ਭੈ-ਦਾਇਕ ਹੁੰਦੀ ਹੈ, ਖੌਫ਼ਨਾਕ। ਜਨ ਸਧਾਰਨ ਮੌਤ ਕੋਲੋਂ ਡਰਦਾ ਹੈ। ਇਹ ਤਾਂ ਅਕਾਲ ਪੁਰਖ ਨੇ ਓਹਲਾ ਰਖਿਆ ਹੋਇਆ ਹੈ। ਨਹੀਂ ਤਾਂ ਜੇ ਮਨੁੱਖ ਨੂੰ ਆਪਣੀ ਮੌਤ ਦੀ ਥਿਤ ਵਾਰ ਦਾ ਪਤਾ ਲਗ ਜਾਏ ਤਾਂ ਉਹ ਉਸ ਦੇ ਡਰ ਨਾਲ, ਉਸ ਦੇ ਆਉਣ ਤੋਂ ਪਹਿਲਾਂ ਹੀ ਮਰਿਆਂ ਤੋਂ ਬਦਤਰ ਹੋ ਜਾਏ।

ਮਨੁੱਖ ਮੌਤ ਨੂੰ ਦੂਰ ਧੱਕਣ ਦਾ ਹਰ ਹੀਲਾ ਕਰਦਾ ਹੈ। ਭਿਆਨਕ ਬਿਮਾਰੀਆਂ ਤੋਂ ਛੁਟਕਾਰਾ ਪਾਉਣ ਲਈ ਕੋਈ ਵੀ ਕੀਮਤ ਤਾਰਨ ਨੂੰ ਤਿਆਰ ਰਹਿੰਦਾ ਹੈ। ਮੰਜੀ ਨਾਲ ਮੰਜੀ ਹੋਏ ਬੈਠੇ ਆਪਣੀ ਉਮਰ ਭੋਗ ਬੈਠੇ, ਬਿਰਧ ਜਿਸ ਦੇ ਲਗਭਗ ਸਭ ਇੰਦਰੇ ਜੁਆਬ ਦੇ ਚੁਕੇ ਹੋਣ ਉਸਦਾ ਵੀ ਮਰਨ ਨੂੰ ਜੀਅ ਨਹੀਂ ਕਰਦਾ। ਉਸ ਦੇ ਸੱਕੇ ਸੰਬੰਧੀ ਵੀ ਉਸ ਦੇ ਅੰਤਮ ਸੁਆਸਾਂ ਤੱਕ ਉਸ ਦੇ ਨਰੋਏ ਹੋਣ ਦੀ ਆਸ ਰਖਦੇ ਹਨ। ਪਰ ਰਾਖੀ, ਬਚਾਅ, ਦੁਆ-ਦਾਰੂ, ਸੇਵਾ ਮਨੁੱਖ, ਮਨੁੱਖੀ ਜੂਨ ਲਈ ਹੀ ਕਰਦਾ ਹੈ ਜਾਂ ਕਿਸੇ ਪਾਲਤੂ ਜੀਵ ਲਈ। ਹੋਰ ਜੀਵਾਂ ਨੂੰ ਤਾਂ ਉਹ ਆਪ ਮਾਰ ਕੇ ਖਾਣ ਵਿਚ ਵੀ ਦਰੇਗ ਨਹੀਂ ਕਰਦਾ।

ਮੌਤ ਦਾ ਭੈਅ ਬਾਣੀ ਵਿਚ ਸ਼ੇਖ ਫ਼ਰੀਦ ਨੇ ਵੀ ਪੇਸ਼ ਕੀਤਾ ਹੈ। ਉਹਨਾਂ ਕਿਹਾ ਹੈ ਕਿ:

*ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥*

ਦਰਿਆ ਦੀ ਢਾਹ ਲਗਣ ਨਾਲ ਕੰਢੇ ਦੀ ਢਿਗ ਢਹਿ ਪੈਣ ਵਾਂਗ, ਬੰਦੇ ਨੇ ਮੌਤ ਅਗੇ ਢਹਿ ਪੈਣਾ ਹੈ ਅਤੇ ਉਸਦੇ ਅਗੇ ਵੀ ਦੋਜ਼ਕ ਤਪਿਆ ਪਿਆ ਹੈ :

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*

ਭਾਵੇਂ ਮੌਤ ਦਾ ਭਿਅੰਕਰ ਰੂਪ ਦਿਖਾਉਣ ਤੋਂ ਉਹਨਾਂ ਦਾ ਭਾਵ ਬੰਦੇ ਨੂੰ ਉਹਨਾਂ ਕੰਮਾਂ ਨੂੰ ਤਿਆਗਣ ਲਈ ਪ੍ਰੇਰਨਾ ਸੀ, ਜਿਨ੍ਹਾਂ ਵਿਚ ਗੁਣ ਨਹੀਂ ਹਨ, ਅਤੇ ਉਹ ਗੁਣ ਗ੍ਰਹਿਣ ਕਰਨ ਤੋਂ ਸੀ ਜਿਨ੍ਹਾਂ ਕਰਕੇ ਸਾਂਈ ਦੇ ਦਰਬਾਰ ਮੁਖ ਉਜਲਾ ਹੋਵੇ. ਫਿਰ ਵੀ ਮੌਤ ਦਾ ਹਿਰਦੇ ਕੰਬਾਊ ਰੂਪ ਤਾਂ ਸਾਹਮਣੇ ਆਉਂਦਾ ਹੀ ਹੈ।

ਚੰਗੇ ਗੁਣ ਗ੍ਰਹਿਣ ਕਰਨ ਵਾਲੇ ਦਾ ਓਥੇ ਹੀ ਮੁੱਖ ਉਜਲਾ ਨਹੀਂ ਹੁੰਦਾ, ਏਥੇ ਵੀ ਉਹ ਨਿਰਭੈ ਹੋ ਕੇ ਰਹਿੰਦਾ ਹੈ, ਮੌਤ ਤੋਂ ਵੀ। ਉਹ ਮੌਤ ਤੋਂ ਨਿਰਭੈ ਹੀ ਨਹੀਂ ਹੁੰਦਾ ਉਸ ਨੂੰ ਮਰਨ ਦਾ ਚਾਅ ਚੜ੍ਹ ਜਾਂਦਾ ਹੈ। ਭਗਤ ਕਬੀਰ ਜੀ ਦੀ ਅਵਸਥਾ ਇਹ ਹੋ ਗਈ ਸੀ ਕਿ ਉਹਨਾਂ ਨੂੰ ਮਰਨ ਦਾ ਡਰ ਨਹੀਂ ਸੀ ਰਹਿ ਗਿਆ ਸਗੋਂ ਉਹਨਾਂ ਨੂੰ ਮਰਨ ਵਿਚ ਅਨੰਦ ਮਹਿਸੂਸ ਹੁੰਦਾ ਸੀ। ਉਹ ਆਪਣੀ ਬਾਣੀ ਵਿਚ ਲਿਖਦੇ ਹਨ :

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ॥***

ਯਜੁਰ ਵੇਦ ਅਨੁਸਾਰ ਸੰਸਾਰ ਉੱਤੇ ੧੦੧ ਪ੍ਰਕਾਰ ਦੀ ਮੌਤ ਹੁੰਦੀ ਹੈ। ਇਹਨਾਂ ਵਿਚੋਂ ਇੱਕ ਪ੍ਰਕਾਰ ਦੀ ਮੌਤ ਹੀ ਕੁਦਰਤੀ ਮੌਤ ਹੈ। ਬਾਕੀ ਸਭ ਮੌਤਾਂ ਸਮੇਂ ਤੋ ਪਹਿਲਾਂ ਹੁੰਦੀਆਂ ਹਨ। ਇਸ

ਦਾ ਕਾਰਨ ਕੋਈ ਭਿਆਨਕ ਰੋਗ, ਸੱਪ ਲੜਨਾ, ਪਾਣੀ ਵਿੱਚ ਡੁੱਬਣਾ, ਉਚੀ ਥਾਂ ਤੋਂ ਡਿੱਗਣਾ, ਕਿਸੇ ਸਵਾਰੀ ਨਾ ਟੱਕਰ ਹੋਣਾ, ਕਿਸੇ ਹਥਿਆਰ ਨਾਲ ਮਾਰੇ ਜਾਣਾ ਜਾਂ ਕੋਈ ਹੋਰ ਹੋ ਸਕਦਾ ਹੈ। ਇਹ ਸਾਰੀਆਂ ਕੁਮੌਤਾਂ ਹਨ, ਇੰਜ ਮਰਨਾ ਅਣਿਆਈ ਮੌਤ ਮਰਨਾ ਹੈ। ਏਸੇ ਕਰਕੇ ਇਸ ਲਈ ਅਕਾਲ ਚਲਾਣਾ ਮੁਹਾਵਰਾ ਵਰਤਿਆ ਜਾਂਦਾ ਹੈ। ਕਾਲ ਮਿਰਤੂ ਤਾਂ ਉਸਦੀ ਹੈ ਜਿਹੜਾ ਪੂਰੀ ਉਮਰ ਭੋਗ ਕੇ ਸੰਸਾਰ ਛਡਦਾ ਹੈ।

ਮੌਤ ਸਮੇਂ ਹੱਥਾਂ ਪੈਰਾਂ ਰਾਹੀਂ ਸਵਾਸ ਘਟਦੇ ਘਟਦੇ ਦਿਲ ਤੋਂ ਕੰਠ ਵਲ ਖਿਚੀਦੇ ਹਨ ਤਾਂ ਸਰੀਰ ਨਿਰਜਿੰਦ ਹੋ ਜਾਂਦਾ ਹੈ, ਅੱਖਾਂ ਪਥਰ ਹੋ ਜਾਂਦੀਆਂ ਹਨ। ਸਰੀਰ ਮਿੱਟੀ ਦੀ ਢੇਰੀ ਬਣ ਜਾਂਦਾ ਹੈ। ਸਰੀਰ ਦੀ ਸੰਸਾਰ ਨਾਲੋਂ ਸਾਂਝ ਟੁੱਟ ਜਾਂਦੀ ਹੈ। ਜਿੰਨਾਂ ਜਿੰਨਾਂ ਸਾਕ ਹੁੰਦਾ ਹੈ ਉਨਾਂ ਉਨਾਂ ਸੋਕ ਹੁੰਦਾ ਹੈ, ਮੋਹ ਪਿਆਰ ਹੁੰਦਾ ਹੈ। ਪਰ ਰੋਇਆਂ ਕੁਰਲਾਇਆਂ ਕੁਝ ਨਹੀਂ ਬਣਦਾ। ਸਗੋਂ ਆਪਣੇ ਆਪ ਨੂੰ ਨਿਢਾਲ ਕਰੀਦਾ ਹੈ ਤੇ ਅਗਲੇ ਸਫ਼ਰ ਲਈ ਜਾ ਰਹੀ ਜੀਵ ਆਤਮਾ ਦਾ ਪੈਂਡਾ ਬਿਖੜਾ ਕਰੀਦਾ ਹੈ।

ਮੌਤ ਦਾ ਦਰਵਾਜਾ ਲੰਘ ਕੇ ਉਸ ਘਰ ਤਾਂ ਹਰ ਇਕ ਨੇ ਜਾਣਾ ਹੈ ਪਰ ਫ਼ਰਕ ਸਿਰਫ਼ ਏਨਾ ਹੈ ਕੋਈ ਮੌਤ ਰੂਪੀ ਦੁਸ਼ਮਨ ਨੂੰ ਜਿੱਤ ਲੈਂਦਾ ਹੈ ਕੋਈ ਉਸ ਅਗੇ ਹਾਰ ਜਾਂਦਾ ਹੈ। ਇੱਕ ਇਸਾਈ ਆਤਮਾ ਸੇਂਟ ਪਾਲ ਹੁਰੀਂ ਬੜੀ ਦ੍ਰਿੜਤਾ ਨਾਲ ਕਹਿੰਦੇ ਹਨ, "ਮੌਤ ਆਖ਼ਰੀ ਦੁਸ਼ਮਣ ਹੈ ਜਿਸ ਨੂੰ ਅਸਾਂ ਫ਼ਤਿਹ ਕਰਨਾ ਹੈ।"

ਕਬੀਰ ਜੀ ਨੇ ਬਾਣੀ ਵਿਚ ਲਿਖਿਆ ਹੈ ਕਿ ਸੰਸਾਰੀਆਂ ਦੇ ਉਲਟ ਅਸੀਂ ਉਸ ਮੌਤ ਮਰਨਾ ਹੈ ਜਿਸ ਨਾਲ ਦੁਬਾਰਾ ਨਾ ਮਰਨਾ ਪਵੈ :

*ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭਿ ਨਾ ਜਾਨਿਆ ਕੋਇ।।*
*ਐਸੇ ਮਰਨੇ ਜੋ ਮਰੈ ਬਹੁਰਿ ਨਾ ਮਰਨਾ ਹੋਇ।*

ਜੇ ਦੁਬਾਰਾ ਨਹੀਂ ਮਰਨਾ ਤਾਂ ਸੁਆਲ ਪੈਦਾ ਹੁੰਦਾ ਹੈ ਜੀਵ ਨੇ ਮਰ ਕੇ ਕਿਧਰ ਜਾਣਾ ਹੈ? ਉਸ ਨਾਲ ਕੀ ਵਾਪਰਨੀ ਹੈ? ਮੌਤ ਪਿਛੋਂ ਹੁੰਦਾ ਕੀ ਹੈ? ਇਹ ਵਿਚਾਰਨ ਯੋਗ ਗੱਲਾਂ ਹਨ।

ਮਹਾਂਪੁਰਸ਼ਾਂ ਨੇ ਮਨੁੱਖਾਂ ਨੂੰ ਚਹੁੰ ਜਮਾਤਾਂ ਵਿਚ ਵੰਡ ਕੇ ਇਹਨਾਂ ਸੁਆਲਾਂ ਦੇ ਹੱਲ ਲਭਣ ਬਾਰੇ ਰਾਹ ਦੱਸਿਆ ਹੈ।

ਪਹਿਲੇ ਐਸੇ ਮਨੁੱਖ ਹਨ ਜਿਨ੍ਹਾਂ ਦਾ ਦੇਹਧਾਰੀ ਸਤਿਗੁਰੂ ਨਾਲ ਮਿਲਾਪ ਨਹੀਂ ਹੋਇਆ। ਉਹਨਾਂ ਦੇ ਅੰਤ ਸਮੇਂ, ਸੰਗੀ ਸਾਥੀ ਸਭ ਛੱਡ ਜਾਂਦੇ ਹਨ, ਹੰਸ ਅਕੇਲਾ ਰਹਿ ਜਾਂਦਾ ਹੈ। ਉਹ ਕਾਲ ਤੇ ਜਮਾਂ ਦੇ ਵਸ ਪੈਂਦੇ ਹਨ। ਕਰਮਾਂ ਅਨੁਸਾਰ ਉਹਨਾਂ ਦਾ ਨਿਬੇੜਾ ਹੁੰਦਾ ਹੈ :

***ਆਗੈ ਜਾਤਿ ਰੂਪੁ ਨ ਜਾਇ।।***
***ਤੇਹਾ ਹੋਵੈ ਜੇਹੇ ਕਰਮ ਕਮਾਇ।। ਮਹਲਾ ੩***

ਮੁਹਲਤਿ ਪੁੰਨੀ ਤੇ ਚਲੇ ਗਏ, ਪਰ ਲੇਖਾ ਦੇਣਾ ਪੈਂਦਾ ਹੈ, ਨੇਕੀ ਤੇ ਬਦੀ ਦੇ ਕਰਮਾਂ ਦਾ। ਉਹ ਚੌਰਾਸੀ ਦੇ ਗੇੜ ਵਿਚ ਪੈ ਜਾਂਦੇ ਹਨ। ਉਹਨਾਂ ਦੀਆਂ ਰੂਹਾਂ. ਰੁੱਖਾਂ, ਬਿਰਛਾਂ, ਪਸ਼ੂ, ਪੰਛੀਆਂ ਤੋਂ ਮਨੁੱਖੀ ਦੇਹ ਤਕ ਪਹੁੰਚਦੀਆਂ ਹਨ:

***ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ।। ਮਹਲਾ ੫***

ਦੂਸਰੇ ਉਹ ਵਿਅਕਤੀ ਹਨ ਜਿਨ੍ਹਾਂ ਦਾ ਦੇਹਧਾਰੀ ਸਤਿਗੁਰੂ ਨਾਲ ਮਿਲਾਪ ਹੋਇਆ ਹੈ। ਉਹਨਾਂ ਸਤਿਗੁਰੂ ਦਾ ਭਜਨ ਪੁਛਿਆ ਹੈ। ਪਰ ਸਤਿਗੁਰੂ ਦੇ ਹੁਕਮ ਅਨੁਸਾਰ ਕਮਾਈ ਨਹੀਂ ਕੀਤੀ। ਉਹਨਾਂ ਅਜਾਮਲ ਵਾਂਗ ਵਿਸ਼ੇ ਵਿਕਾਰਾਂ ਤੇ ਪੰਜਾਂ ਵਲ ਪਿਠ ਨਹੀਂ ਕੀਤੀ। ਫਿਰ ਸਤਿਗੁਰੂ

ਦਾ ਸਿੱਖ ਹੋਣ ਕਰਕੇ ਕੁਝ ਕੁ ਉਸ ਨਾਲ ਚਿਤ ਲਾਉਣ ਕਰਕੇ ਐਸੇ ਵਿਅਕਤੀ ਨੂੰ ਮੌਤ ਦਾ ਭੈ ਨਹੀਂ ਰਹਿੰਦਾ ਉਹ ਮੋਹ ਮਾਇਆ ਤੋਂ ਟੱਪ ਜਾਂਦਾ ਹੈ, ਉਹਨਾਂ ਨੂੰ ਜਮ ਦੀ ਤਲਬ ਨਹੀਂ ਹੁੰਦੀ:

***ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ।।***
***ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ।। ਮਹਲਾ ੩***

ਉਹਨਾਂ ਦੇ ਪੁਨਰ ਜਨਮੁ ਦਾ ਫੈਸਲਾ ਸਤਿਗੁਰੂ ਆਪ ਕਰਦਾ ਹੈ। ਉਂਜ ਉਹਨਾਂ ਅੰਦਰ ਪਾਇਆ, ਸਤਿਗੁਰੂ ਦੇ ਦਿੱਤੇ ਨਾਮ ਦਾ, ਬੀਜ ਨਸ਼ਟ ਨਹੀਂ ਹੁੰਦਾ। ਅੰਕੁਰ ਜਦ ਮਰਜੀ ਫੁੱਟੇ।

ਤੀਸਰੇ ਉਹ ਅਭਿਆਸੀ ਹਨ ਜਿਨ੍ਹਾਂ ਸਤਿਗੁਰੂ ਦਾ ਉਪਦੇਸ਼ ਲਿਆ ਤੇ ਕਮਾਈ ਕੀਤੀ ਹੈ। ਸਤਿਗੁਰੂ ਉਹਨਾਂ ਦੇ ਸਦਾ ਅੰਗ ਸੰਗ ਰਹਿੰਦਾ ਹੈ। ਉਹ ਦਾਅਵੇ ਨਾਲ ਕਹਿੰਦੇ ਹਨ ਕਿ ਧਰਮ ਰਾਜ ਜਾਂ ਜਮ ਦੀ ਉਹਨਾਂ ਨੂੰ ਪਰਵਾਹ ਨਹੀਂ :

***ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ।।***

***ਮਹਲਾ ੫***

ਚੌਥੇ ਪੂਰਨ ਅਵਸਥਾ ਵਾਲੇ ਪਹੁੰਚੇ ਹੋਏ ਸਾਧ ਹਨ। ਉਹ ਪੂਰੇ ਸਮਰੱਥ ਪੁਰਸ਼ ਹਨ। ਉਹ ਸਦਾ ਰੱਬ ਦੇ ਰੰਗ ਵਿਚ ਰਾਜੀ ਰਹਿੰਦੇ ਹਨ। ਉਹਨਾਂ ਦੀ ਅਵਸਥਾ ਦੀ ਗੱਲ ਭਗਤ ਕਬੀਰ ਜੀ ਨੇ ਕੀਤੀ ਹੈ, ਕਿ ਉਹਨਾਂ ਨੂੰ ਮਰਨ ਨਾਲ ਪੂਰਨ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ।

ਜੀਵਣ ਮਰਨ ਬਾਰੇ ਤੀਜੇ ਪਾਤਸ਼ਾਹ ਜੀ ਨੇ ਬਾਣੀ ਵਿੱਚ ਲਿਖਿਆ ਹੈ :

***ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ।।***
***ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ।।***
***ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ।।***
***ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ।।***
***ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ।।***

ਸਦ ਜੀਵਤ ਰਹਿਣ ਵਾਲਾ ਮਰਨਾ ਗੁਰੂ ਦੀ ਕਿਰਪਾ ਨਾਲ ਹੀ ਸੰਭਵ ਹੈ। ਫਿਰ ਮੌਤ ਦਾ ਡਰ ਆਪੇ ਕਾਫੂਰ ਹੋ ਜਾਂਦਾ ਹੈ। ਮੌਤ ਦਾ ਡਰ ਜਗਤ ਨੂੰ ਤਾਂ ਡਰਾਉਂਦਾ ਹੈ ਪਰ ਸਤਿਗੁਰੂ ਦੇ ਭਾਣੇ ਵਿਚ ਰਹਿਣ ਵਾਲਿਆਂ ਨੂੰ ਅਮਰ ਕਰ ਦੇਂਦਾ ਹੈ। ਭਗਤ ਕਬੀਰ ਜੀ ਦੀ ਬਾਣੀ ਅਨੁਸਾਰ :

*ਜਿਹ ਮਰਨੈ ਸਭੁ ਜਗਤੁ ਤਰਾਸਿਆ।।*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ।।*
*ਅਬ ਕੈਸੇ ਮਰਉ ਮਰਨਿ ਮਨੁ ਮਾਨਿਆ।।*
*ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ।।*
*ਮਰਨੋ ਮਰਨੁ ਕਹੈ ਸਭੁ ਕੋਈ।।*
*ਸਹਜੇ ਮਰੈ ਅਮਰੁ ਹੋਇ ਸੋਈ।।*

ਗੁਰਮੁਖ ਦੀ ਮੌਤ ਨਹੀਂ ਹੁੰਦੀ ਕਿਉਂਕਿ ਉਹ ਸਹਿਜ ਅਵਸਥਾ ਵਿਚ ਹੁੰਦਾ ਹੈ। ਬਾਕੀ ਵਿਅਕਤੀ ਤਾਂ ਤਿੰਨਾਂ ਗੁਣਾਂ ਦੇ ਧਾਰਨੀ ਰਹਿੰਦੇ ਹਨ। ਉਹ ਵੇਦ ਬਾਣੀ ਅਨੁਸਾਰ ਮਾਇਆ ਵਿਚ ਲਿਪਤ ਰਹਿੰਦੇ ਹਨ। ਉਹ ਸਤੋ, ਰਜੋ ਜਾਂ ਤਮੋ ਗੁਣਾਂ ਵਿਚ ਭ੍ਰਮਦੇ ਰਹਿੰਦੇ ਹਨ। ਉਹ ਜਾਗ੍ਰਤ, ਸੁਪਨ ਜਾਂ ਸੁਖੋਪਤੀ ਅਵਸਥਾ ਵਿਚ ਰਹਿੰਦੇ ਹਨ। ਗੁਰਮੁਖ ਜਾਂ ਬ੍ਰਹਮ ਗਿਆਨੀ ਇਹਨਾਂ ਤੋਂ ਉਤਾਂਹ ਉਠ ਕੇ ਚੌਥੇ ਪਦ, ਵਿਚ ਵਿਚਰਦਾ ਹੈ। ਪਹਿਲੇ ਤਿੰਨਾਂ ਗੁਣਾਂ ਦੇ ਧਾਰਨੀ ਅਤੇ ਤੁਰੀਆ

ਗੁਣ ਧਾਰਨ ਵਾਲੇ – ਚੌਥੇ ਪਦ ਵਿਚ ਵਿਚਰਨ ਵਾਲਿਆਂ ਦਾ ਫ਼ਰਕ ਸਤਿਗੁਰੂ ਅਮਰਦਾਸ ਜੀ ਨੇ ਰਾਗ ਮਲਾਰ ਵਿਚ ਲਿਖਿਆ ਹੈ :

***ਮਰਿ ਜਨਮਹਿ ਫਿਰਿ ਹੋਇ ਖੁਆਰੁ॥***
***ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ॥***

ਗੁਰਮੁਖ ਨੂੰ ਤਾਂ :

***ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥ ਮਹਲਾ ੧***

ਉਂਜ ਸੌਖਾ ਸਮਝਣ ਵਾਸਤੇ ਕਿ ਮਰਨ ਤੇ ਜੀਣ ਦਾ ਫਰਕ ਕੀ ਹੈ ਗੁਰੂ ਅਰਜਨ ਦੇਵ ਜੀ ਦੀਆਂ ਇਹ ਤੁਕਾਂ ਹੀ ਰਾਹ ਦਿਖਾ ਦਿੰਦੀਆਂ ਹਨ :

***ਮਰਣੰ ਬਿਸਰੰਤ ਗੋਬਿੰਦਹ॥***
***ਜੀਵਣੰ ਹਰਿ ਨਾਮ ਧ੍ਯਾਵਣਹ॥***

ਭਗਤ ਫ਼ਰੀਦ ਜੀ ਨੇ ਤਾਂ ਪਿਛਲ ਰਾਤ ਜਾਗ ਕੇ ਨਾਮ ਸਿਮਰਨ ਕਰਨ ਵਾਲੇ ਨੂੰ ਹੀ ਜਿਉਂਦਿਆਂ ਵਿਚ ਗਿਣਿਆ ਹੈ। ਸੁੱਤੇ ਰਹਿਣ ਵਾਲਿਆਂ ਨੂੰ ਮੋਇਆਂ ਸਮਾਨ ਜਿਉਂਦੇ ਲਿਖਿਆ ਹੈ।

ਜਦ ਪਿਛਲ ਰਾਤ ਜਾਗ ਕੇ ਭਜਨ ਬੰਦਗੀ ਕਰਨ ਦਾ ਸੁਆਦ ਆ ਜਾਂਦਾ ਹੈ ਤਾਂ ਦੁਨਿਆਵੀ ਸੁਖ ਸੁਆਦ ਭੁੱਲ ਜਾਂਦੇ ਹਨ, ਉਹ ਫਿੱਕੇ ਲਗਦੇ ਹਨ। ਉਦੋਂ ਮਰਨ ਜੀਣ ਦੀ ਸ਼ੰਕਾ ਨਸ ਜਾਂਦੀ ਹੈ। ਅੰਦਰ ਦਾ ਸੁਆਦ ਹਰੀ ਨਾਲ ਇਕਾਗਰ ਚਿਤ ਹੋਣ ਨਾਲ ਹੀ ਬਣਦਾ ਹੈ। ਮਰਨਾ ਚੰਗਾ ਲਗਦਾ ਹੈ ਬਸ਼ਰਤਿ ਕਿ ਹਰੀ ਦੇ ਦਰ ਪ੍ਰਵਾਨ ਚੜ੍ਹ ਜਾਈਏ। ਏਸੇ ਅਵਸਥਾ ਵਿਚ ਭਗਤ ਕਬੀਰ ਜੀ ਨੇ ਲਿਖਿਆ ਸੀ :

***ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥***
***ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੇ ਬਾਰ॥***

# ਸੋ ਮਨਮੁਖ

ਅਧਿਆਤਮਿਕ ਮੰਡਲ ਵਿਚ ਵਿਚਰਦੇ ਵਿਅਕਤੀ ਆਪਣੇ ਮਨ ਨੂੰ ਕਾਬੂ ਰਖਦੇ ਹਨ। ਉਂਜ ਮਨ ਚੰਚਲ ਹੁੰਦਾ ਹੈ, ਚਤੁਰਾਈ ਕਰਦਾ ਹੈ। ਪਾਰੇ ਵਾਂਗ ਟਿਕਦਾ ਨਹੀਂ, ਅਸਥਿਰ ਰਹਿੰਦਾ ਹੈ, ਡੋਲਦਾ ਹੈ। ਜਿਹੜਾ ਵਿਅਕਤੀ ਮਨਮਰਜੀ ਕਰਦਾ ਹੈ, ਉਹ ਆਪ ਹੁਦਰਾ ਹੈ, ਮਨਮੁਖ ਹੈ। ਉਹ ਮਨਮੱਤ ਵਰਤਦਾ ਹੈ। ਉਸਦੀ ਸੋਚ, ਸਮਝ, ਅਕਲ, ਧਰਮ-ਕਰਮ ਮਨ ਦੀ ਇੱਛਾ ਪੂਰਤੀ ਲਈ ਕਾਰਜਸ਼ੀਲ ਰਹਿੰਦੇ ਹਨ।

ਅਧਿਆਤਮਿਕ ਖੇਤਰ ਵਿੱਚ ਸਤਿਗੁਰੂ ਦਾ ਮਹੱਤਵ ਹੈ। ਉਸ ਦੀ ਆਗਿਆ ਪਾਲਨ ਕਰਨ ਵਾਲਾ, ਉਸ ਤੋਂ ਸਿਖਿਆ ਲੈ ਕੇ ਲੋਕ ਪਰਲੋਕ ਸਵਾਰਨ ਵਾਲਾ ਵਿਅਕਤੀ ਗੁਰਮੁਖ ਹੁੰਦਾ ਹੈ। ਮਨਮੁਖ, ਗੁਰਮੁਖ ਦੇ ਉਲਟ ਆਪਣਾ ਵਰਤਾਅ ਰਖਦਾ ਹੈ, ਉਹ :

***ਸਤਿਗੁਰ ਸਾਹਿਬ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।।***

ਸ਼ਬਦਾਰਥ ਵਿਚ ਮਨਮੁਖ ਬਾਰੇ ਲਿਖਿਆ ਹੈ: "ਉਹ ਅਧਰਮੀ ਪੁਰਸ਼ ਜੋ ਆਪਣੇ ਮਨ ਵਲ ਮੂੰਹ ਕਰਕੇ ਚਲਦਾ ਹੈ, ਗੁਰੂ ਤੋਂ ਬੇਮੁਖ ਆਪਹੁਦਰਾ।"

ਸ੍ਰ: ਪਿਆਰਾ ਸਿੰਘ ਪਦਮ ਜੀ ਲਿਖਦੇ ਹਨ, "ਗੁਰਮੁਖ ਚੰਗੇ ਸੁਚੱਜੇ ਜੀਵਨ ਦਾ ਸੂਚਕ ਹੈ ਤੇ ਮਨਮੁਖ ਮੰਦੇ ਕੁਚਜੇ ਜੀਵਨ ਦਾ। ਗੁਰਮੁਖ ਉਹੀ ਹੈ ਜੋ ਗੁਰੂ ਦੀ ਸਿਖਿਆ ਅਨੁਸਾਰ ਪ੍ਰਭੂ ਪਰਾਇਣ ਹੋ ਕੇ ਚਲਦਾ ਹੈ। ਇਸ ਤੋਂ ਉਲਟ ਗੁਰਮਤਿ ਮਾਰਗ ਤਿਆਗ ਕੇ ਮਾਇਆ-ਪਰਾਇਣ ਬਿਰਤੀ ਅਧੀਨ ਹੋ ਕੇ ਚਲਣ ਵਾਲਾ ਮਨਮੁਖਿ ਹੈ।"

ਮਨਮੁਖ ਸਤਿਗੁਰ-ਸੂਰਜ ਵਲ ਮੂੰਹ ਕਰਕੇ ਨਹੀਂ ਚਲਦਾ, ਉਹ ਉਸ ਵੱਲ ਪਿੱਠ ਕਰਕੇ ਚਲਦਾ ਹੈ। ਉਹ ਸਾਹਮਣੇ ਆਪਣਾ ਪਰਛਾਵਾਂ ਵੇਖ ਕੇ ਭਰਮ ਜਾਂਦਾ ਹੈ ਤੇ ਸੋਚਦਾ ਹੈ ਕਿ ਮੈਂ ਤਾਂ ਬਹੁਤ ਵੱਡਾ ਹਾਂ, ਮੇਰਾ ਪਰਛਾਵਾਂ ਦੂਰ ਤੱਕ ਹੈ, ਮੇਰੀ ਪ੍ਰਭੁਤਾ ਵੱਡੀ ਹੈ, ਮੈਂ ਕਿਸੇ ਗੁਰੂ ਪੀਰ ਦੇ ਹੁਕਮ ਵਿਚ ਕਿਉਂ ਰਹਾਂ। ਪਰ ਗੁਰਬਾਣੀ ਅਨੁਸਾਰ ਸੱਚ ਤਾਂ ਇਹ ਹੈ :

***ਨਾਨਕ ਮਨਮੁਖਿ ਥਾਉ ਨ ਪਾਇ ਬਿਨੁ ਗੁਰ ਅਤਿ ਪਿਆਰੇ।। ਮਹਲਾ ੩***

ਭਾਈ ਗੁਰਦਾਸ ਜੀ ਦਾ ਲਿਖਣਾ ਹੈ ਕਿ ਮਨਮੁਖ ਉਲੂ ਵਰਗਾ ਹੈ ਜਿਸ ਨੂੰ ਚਾਨਣ ਨਹੀਂ ਸੁਹਾਉਂਦਾ। ਉਹ ਊਠ ਵਰਗਾ ਹੈ ਜਿਹੜਾ ਆਪਣੀ ਚਾਲ ਵਿਚ ਹੀ ਖ਼ੁਸ਼ ਹੈ। ਹਾਥੀ, ਹਿਰਨ, ਮਛੀ, ਪਤੰਗੇ ਤੇ ਭੌਰੇ ਵਿਚ ਇੱਕ ਇੱਕ ਦੋਸ਼ ਹੈ। ਉਹ ਕਾਮ-ਵਾਸਨਾ, ਰਾਗ, ਪਾਣੀ, ਚਾਨਣ, ਫੁੱਲ ਦੀ ਮਾਰ ਤੋਂ ਨਾ ਬਚਦੇ ਹੋਏ ਜ਼ਿੰਦਗੀ ਗੁਆ ਬੈਠਦੇ ਹਨ ਪਰ ਮਨੁਮਖ ਵਿੱਚ ਪੰਜੇ ਦੋਸ਼ ਹਨ।

ਉਹ ਉਲਟਾ ਕਮਲ ਹੈ। ਉਸਨੇ ਮਨ ਨੂੰ ਉਲਟੇ ਪਾਸੇ ਲਾਇਆ ਹੋਇਆ ਹੈ। ਉਸ ਨੂੰ ਠੀਕ ਨਹੀਂ ਸੁਝਦਾ ਕਿ ਉਹ ਕੀ ਕਰ ਰਿਹਾ ਹੈ। ਉਹ ਸੁਆਰਥ ਵਸ ਉਚਿਤ ਅਨੁਚਿਤ ਦੀ ਪਛਾਣ ਕਰੇ ਬਿਨਾ ਕਾਰਜ ਕਰਦਾ ਹੈ। ਉਹ ਸੁੱਤਾ ਹੋਇਆ ਹੈ, ਉਸ ਦਾ ਘਰ ਲੁਟਿਆ ਜਾ ਰਿਹਾ ਹੈ। ਉਹ ਅੰਨ੍ਹਾ, ਮੂਰਖ, ਗਵਾਰ ਇਸ ਬਾਰੇ ਬਿਲਕੁਲ ਨਹੀਂ ਸਮਝ ਰਿਹਾ।

ਮਨਮੁਖ ਸ਼ਬਦ ਦੀ ਸਾਰ ਨਹੀਂ ਜਾਣਦਾ। ਉਸਨੂੰ ਸੇਵਾ ਕਰਨ ਦੀ ਸੋਝੀ ਨਹੀਂ, ਉਹ ਜਿਹੜਾ ਵੀ ਕਰਮ ਕਰਦਾ ਹੈ ਉਸ ਨਾਲ ਉਸ ਵਿਚ ਨਿਮਰਤਾ ਨਹੀਂ ਆਉਂਦੀ ਅਹੰਕਾਰ ਆਉਂਦਾ ਹੈ।

ਉਸਨੂੰ ਗੁਰੂ ਦੇ ਹੁਕਮ ਦੀ ਜਾਣਕਾਰੀ ਨਹੀਂ ਰਹਿੰਦੀ ਉਹ ਗੁਰੂ ਦਾ ਹੁਕਮ ਲੈਣ ਦੀ ਥਾਂ ਆਪਣੇ ਆਪ ਨੂੰ ਉਸਦੇ ਬਰਾਬਰ ਸਮਝ ਕੇ ਆਪ ਹੁਕਮ ਕਰਨ ਲਗਦਾ ਹੈ। ਉਸ ਦੀ ਸੰਤਾਂ ਨਾਲ ਦੋਸਤੀ ਨਹੀਂ ਰਹਿੰਦੀ। ਕਿਉਂਕਿ ਸੰਤ ਉਸ ਨੂੰ ਸਦ ਮਾਰਗ ਤੇ ਚੱਲਣ ਦੀ ਸਲਾਹ ਦੇਂਦੇ ਹਨ ਸੋ ਉਹ ਉਹਨਾਂ ਨਾਲ ਵੈਰ ਰਖਦਾ ਹੈ ਤੇ ਦੁਖ ਪਾਉਂਦਾ ਹੈ :

***ਮਨਮੁਖ ਸੰਤਾ ਨਾਲ ਵੈਰੁ ਕਰ ਦੁਖੁ ਖਟੇ ਸੰਸਾਰਾ।।***

ਮਨਮੁਖ ਦੀ ਮਤਿ ਹੋਛੀ ਹੋ ਜਾਂਦੀ ਹੈ। ਉਹ ਗੱਲ ਗੱਲ ਤੇ ਗੁੱਸਾ ਕਰਦਾ ਹੈ ਤੇ ਭੁੜਕ ਡੰਡਿਓਂ ਬਾਹਰ ਹੁੰਦਾ ਹੈ। ਉਸ ਦੀ ਮੱਤ ਉਸਨੂੰ ਗ਼ਲਤ ਪਾਸੇ ਲਾਉਂਦੀ ਹੈ। ਉਸ ਦੇ ਆਲੇ ਦੁਆਲੇ ਕੂੜ ਦਾ ਵਰਤਾਰਾ ਵਰਤਦਾ ਹੈ। ਉਹ ਝੂਠੇ ਮੋਹ ਮਾਇਆ ਦੇ ਚਕੱਰ ਵਿੱਚ ਫਸਿਆ ਰਹਿੰਦਾ ਹੈ।

ਉਸ ਦਾ ਕਰਮ ਧਰਮ ਕਰਨਾ, ਸੁੱਚ ਸੰਜਮ ਰਖਨਾ ਸਹੀ ਮਾਰਗ ਤੇ ਚਲਣ ਦਾ ਪ੍ਰਤੀਕ ਨਹੀਂ ਹੁੰਦਾ ਸਗੋਂ ਉਸ ਦੇ ਮਨ ਅੰਦਰ ਸਮਾਏ ਤੇ ਉਸਨੂੰ ਵਿਚਲਿਤ ਕਰਦੇ.ਲੋਭ ਤੇ ਵਿਕਾਰ ਦਾ ਪ੍ਰਤੀਕ ਹੁੰਦਾ ਹੈ। ਉਸ ਦਾ ਮਨ, ਨਾਮ ਵਿਚ ਨਹੀਂ ਲਗਦਾ, ਟਿਕਦਾ ਨਹੀਂ। ਅਸਲ ਵਿਚ ਉਹ ਆਪਣੇ ਆਪ ਨੂੰ ਤੇ ਆਪਣੇ ਸ਼ੁਭਚਿੰਤਕਾਂ ਨੂੰ ਧੋਖੇ-ਭੁਲੇਖੇ ਵਿਚ ਰਖ ਰਿਹਾ ਹੁੰਦਾ ਹੈ। ਇੱਕ ਦੁਨਿਆਵੀ ਮਿਸਾਲ ਹੈ ਕਿ ਇੱਕ ਵਿਦਿਆਰਥੀ ਉਤੇ ਉਸਦਾ ਪਿਤਾ ਬਹੁਤ ਖ਼ੁਸ਼ ਸੀ ਕਿ ਉਹ ਬਹੁਤ ਪੜ੍ਹਦਾ ਹੈ, ਦਿਨ ਰਾਤ ਕਿਤਾਬ ਉਸ ਦੇ ਹੱਥ ਵਿੱਚ ਹੁੰਦੀ ਹੈ, ਇਸ ਕਰਕੇ ਉਹ ਉਸ ਦਾ ਨਾਂ ਰੋਸ਼ਨ ਕਰੇਗਾ। ਪਰ ਕੋਈ ਘਾਲ ਥਾਇ ਨਾ ਪਈ। ਉਸਦਾ ਨਤੀਜਾ ਨਿਰਾਸ਼ਾਜਨਕ ਆਇਆ। ਕਾਰਨ ਉਹ ਵਿਦਿਆਰਥੀ ਕਿਤਾਬ ਖੋਹਲ ਕੇ ਤਾਂ ਬੈਠਾ ਰਹਿੰਦਾ ਸੀ ਪਰ ਕਿਤਾਬ ਵਿਚ ਉਸ ਨੇ ਨਾਵਲ ਰਖਿਆ ਹੁੰਦਾ ਸੀ, ਪੜ੍ਹਨ ਲਈ। ਉਹ ਰਾਤ ਤਾਂ ਜਾਗਦਾ ਰਹਿੰਦਾ ਸੀ ਪਰ ਰਾਤੀਂ ਟੈਲੀਵੀਜ਼ਨ ਲਾ ਕੇ ਮਧਮ ਰੌਸ਼ਨੀ ਵਿਚ ਘਟ ਅਵਾਜ਼ ਵਿਚ ਕੋਈ ਰੋਚਕ ਪ੍ਰੋਗਰਾਮ ਜਾਂ ਕ੍ਰਿਕਟ ਮੈਚ ਵੇਖਦਾ ਰਹਿੰਦਾ ਸੀ। ਮਨਮੁਖ ਦੀ ਭਗਤੀ ਵੀ ਐਸੀ ਹੀ ਹੁੰਦੀ ਹੈ। ਮਨਮੁਖ ਭੁਲੀ ਬੈਠਾ ਹੁੰਦਾ ਹੈ ਕਿ ਭਗਤੀ ਕੇਵਲ ਮਾਲਾ ਫੜ ਕੇ ਬੈਠਿਆਂ ਨਹੀਂ ਹੁੰਦੀ। ਗੁਰੂ ਦੀ ਦੱਸੀ ਜੁਗਤ ਅਨੁਸਾਰ ਹੁੰਦੀ ਹੈ, ਸੋ ਸਤਿਗੁਰ ਬਿਨਾਂ ਭਗਤੀ ਕੈਸੀ :

***ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ***
***ਵਿਣੁ ਸਤਿਗੁਰ ਭਗਤਿ ਨਾ ਹੋਈ ਰਾਮ।। ਮਹਲਾ ੩***

ਉਹ ਮਨ ਨੂੰ ਟਿਕਾਉਣ ਦੀ ਥਾਂ ਹੋਰ ਪਾਸੇ ਲਾਉਂਦਾ ਹੈ। ਜਿਸ ਕਰਕੇ ਉਸ ਦਾ ਸਭ ਕੂੜਾ ਹੁੰਦਾ ਹੈ, ਉਸਦੀ ਕਮਾਈ, ਉਸ ਦੀ ਖੁਰਾਕ, ਤੇ ਸਭ ਕੁਝ ਅਖ਼ੀਰ ਸੁਆਹ ਹੋ ਜਾਂਦਾ ਹੈ, ਕਿਤੇ ਕੰਮ ਨਹੀਂ ਆਉਂਦਾ। ਸਤਿਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ :

***ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ।।***
***ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ।।***
***ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ।।***
***ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ।।***
***ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰਿ।।***
***ਮਹਲਾ ੪***

ਮਨਮੁਖ ਜ਼ਰੂਰੀ ਨਹੀਂ ਕਿ ਦਿਸਣ ਨੂੰ ਪ੍ਰਭਾਵਹੀਨ ਹੋਵੇ। ਉਹ ਵਿਦਵਾਨ, ਪੰਡਤ, ਗਿਆਨੀ, ਧਿਆਨੀ, ਸੰਤ, ਸਾਧ ਸਦਾਉਂਦਾ ਹੋ ਸਕਦਾ ਹੈ ਪਰ ਜਿਹੜਾ ਕੰਮ ਕਰਦਾ ਹੈ, ਹੰਕਾਰ ਨਾਲ ਜੁੜਿਆ ਹੁੰਦਾ ਹੈ। ਉਹ ਆਪਣੇ ਕੰਤ ਨੂੰ ਨਹੀਂ ਪਛਾਣਦਾ। ਉਸ ਦੀ ਰਾਸ ਵੀ ਖੋਟੀ ਤੇ ਪਸਾਰਾ ਵੀ ਖੋਟਾ ਹੁੰਦਾ ਹੈ। ਉਹ ਸੱਚੇ ਗੁਣਾਂ ਤੇ ਬਾਹਰੇ ਹੁੰਦਾ ਹੈ। ਉਹ ਚੰਗਾ ਬੋਲਣਾ ਨਹੀਂ ਜਾਣਦਾ, ਉਸ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ।

ਮਨਮੁਖ ਧਨਹੀਨ ਹੁੰਦੇ ਹਨ। ਉਸ ਕੋਲ ਨਾਮ ਧਨ ਦਾ ਖਜ਼ਾਨਾ ਨਹੀਂ ਹੁੰਦਾ। ਉਸ ਨੂੰ ਖਾਣ ਖਰਚਣ ਦਾ ਤੋਟਾ ਰਹਿੰਦਾ ਹੈ, ਉਸ ਉਤੇ ਕਰਜ਼ਾ ਚੜ੍ਹਿਆ ਰਹਿੰਦਾ ਹੈ, ਹਰੀ ਨੂੰ ਜੁ ਭੁਲੀ ਬੈਠਾ ਹੁੰਦਾ ਹੈ।

ਮਨਮੁਖ ਐਸਾ ਖੇਤ ਹੈ ਜਿਸ ਵਿਚ ਦੁਖ ਹੀ ਦੁਖ ਹੈ। ਭਲਾ ਜਿਸ ਕਿਸਾਨ ਦੇ ਖੇਤ ਵਿਚ ਚੰਗੇ ਅਨਾਜ, ਫਲ, ਸਬਜ਼ੀ ਦੀ ਥਾਂ ਵਾਧੂ ਬੂਟੀਆਂ ਤੇ ਝਾੜੀਆਂ ਉਗੀਆਂ ਹੋਣ ਉਸ ਨੇ ਕੀ ਖੱਟ ਕਮਾ ਲੈਣਾ ਹੈ। ਜੇ ਉਹ ਐਸੀ ਹਾਲਤ ਵਿਚ ਉਸ ਨੂੰ ਰੋਜੀ ਦੇਣ ਵਾਲੇ ਪ੍ਰਤੀ ਕ੍ਰਿਤਘਨ ਨਾ ਰਹੇ ਤਾਂ ਉਸ ਨੇ ਦੁਖੀ ਹੀ ਰਹਿਣਾ ਹੈ ਇਹੀ ਦਸ਼ਾ ਮਨਮੁਖ ਦੀ ਹੈ। ਸਤਿਗੁਰੂ ਅਮਰ ਦਾਸ ਜੀ ਦੀ ਬਾਣੀ ਵਿੱਚ ਲਿਖਿਆ ਹੈ :

*ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ।।*
*ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ।।*
*ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ।।*
*ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ।। ਮਹਲਾ ੩*

ਸਿਟੇ ਵਜੋਂ ਮਨਮੁਖ ਸੈਲ ਪੱਥਰ ਵਰਗਾ ਕਠੋਰ ਹੋ ਜਾਂਦਾ ਹੈ, ਉਸ ਦੇ ਅੰਦਰ ਮੈਲ ਭਰ ਜਾਂਦੀ ਹੈ, ਉਹ ਸੁਖ ਨਹੀਂ ਪਾਉਂਦਾ ਦੁਖ ਪਾਉਂਦਾ ਹੈ। ਉਹ ਸੱਚ ਨਾਲ ਨਹੀਂ ਭਿੱਜਦਾ, ਉਸਨੂੰ ਕਦੀ ਲਾਹਾ ਨਹੀਂ ਮਿਲਦਾ, ਨਿਤ ਤੋਟਾ ਰਹਿੰਦਾ ਹੈ। ਉਹ ਹੰਕਾਰ ਵਿਚ ਆਪਣਾ ਆਦਰ ਮਾਣ ਗੁਆ ਬੈਠਦਾ ਹੈ। ਉਸਨੂੰ ਨਾਮ ਚਿੱਤ ਨਹੀਂ ਆਉਂਦਾ ਸੋ ਢੋਈ ਨਹੀਂ ਮਿਲਦੀ। ਉਹ ਭਉਜਲ ਵਿਚ ਫਸਿਆ ਰਹਿੰਦਾ ਹੈ। ਉਹ ਸੇਵਾ ਤੋਂ ਮੂੰਹ ਮੋੜੀ ਬੈਠਾ ਰਹਿੰਦਾ ਹੈ। ਉਸ ਦਾ ਜਨਮ ਬਿਰਥਾ ਜਾਂਦਾ ਹੈ :

*-ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ।।*
*ਵਿਚਿ ਦੁਨੀਆ ਕਾਹੇ ਆਇਆ।।*
*-ਊਭੈ ਕਰਨਿ ਪੁਕਾਰਾ ਮੁਗਧ ਗਵਾਰਾ*
*ਮਨਮੁਖਿ ਜਨਮੁ ਗਵਾਇਆ।।*
*ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ*
*ਸਾਚਾ ਨਾਮੁ ਨ ਭਾਇਆ।।*

ਮਨਮੁਖ ਨਾਲ ਹੋਰ ਵਿਅਕਤੀਆਂ ਨੂੰ ਕੈਸੀ ਸਾਂਝ ਰਖਣੀ ਚਾਹੀਦੀ ਹੈ। ਬਾਰੇ ਗੁਰਬਾਣੀ ਮਾਰਗ ਦਰਸ਼ਨ ਕਰਦੀ ਹੈ। ਕਿਉਂਕਿ ਉਂਜ ਤਾਂ ਮਨੁੱਖੀ ਸੁਭਾ ਹੈ ਕਿ ਉਹ ਕਿਸੇ ਨਾਲ ਗਵਾਉਣਾ ਨਹੀਂ ਚਾਹੁੰਦਾ, ਬਣਾ ਕੇ ਰਖਣਾ ਚਾਹੁੰਦਾ ਹੈ। ਉਹ ਸਮਝਦਾ ਹੈ ਪਤਾ ਨਹੀਂ ਕਦੋਂ ਕਿਸ ਦੀ ਲੋੜ ਪੈ ਜਾਵੇ। ਪਰ ਨਹੀਂ ਸਤਿਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ ਕਿ ਮਨਮੁਖਾਂ ਨਾਲ ਦੋਸਤੀ ਨਿਭਦੀ ਨਹੀਂ ਟੁੱਟ ਜਾਂਦੀ ਹੈ :

*ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ।।*

*ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ*
*ਇਤੁ ਦੋਸਤੀ ਚਲਨਿ ਵਿਕਾਰ।। ਮਹਲਾ ੩*

ਸੋ ਉਸ ਨਾਲ ਸਾਂਝ ਰਖਣ ਦਾ ਕੀ ਲਾਭ ?

*-ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ।।*

\- - - -

*ਨਾਨਕ ਮਨਮੁਖਾ ਨਾਲੋ ਟੁਟੀ ਭਲੀ*
*ਜਿਨ ਮਾਇਆ ਮੋਹ ਪਿਆਰੁ।। (ਮਹਲਾ ੪)*

ਜੇ ਭੁਲੇ ਮਨਮੁਖ ਨੂੰ ਇਹ ਸੋਝੀ ਆ ਜਾਏ ਕਿ ਉਹ ਜਨਮ ਜਾਤ ਮਨਮੁਖ ਨਹੀਂ ਸਗੋਂ ਇਸ ਕਰਕੇ ਮਨਮੁਖ ਹੈ ਕਿ ਉਸਨੇ ਸ਼ਬਦ ਨੂੰ ਨਹੀਂ ਪਛਾਣਿਆਂ, ਗੁਰੂ ਦੇ ਭੈ ਦੀ ਸਾਰ ਨਹੀਂ ਜਾਣੀ:

*ਸੇ ਮਨਮੁਖ ਜੋ ਸਬਦੁ ਨ ਪਛਾਣਹਿ।।*
*ਗੁਰ ਕੇ ਭੈ ਕੀ ਸਾਰ ਨ ਜਾਣਹਿ।।*

ਅਤੇ

*ਭੈ ਬਿਨੁ ਕਿਉ ਨਿਰਭਉ ਸਚੁ ਪਾਈਐ*
*ਜਮੁ ਕਾਢਿ ਲਏਗਾ ਸਾਹਾ ਹੇ।। (ਮਹਲਾ ੩)*

ਤਾਂ ਉਹ ਆਪ ਸਹੀ ਦਿਸ਼ਾ ਵਲ ਕਦਮ ਮੋੜ ਕੇ ਗੁਰਮੁਖ ਬਣ ਸਕਦਾ ਹੈ, ਇਕ ਅਖਾਣ ਹੈ, ਭੁਲਾ ਉਹ ਨਾ ਜਾਣੀਏ ਜੇ ਮੁੜ ਘਰ ਆਵੈ।

# ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ

ਕਾਦਰ ਦੀ ਸਰਬੋਤਮ ਕਿਰਤ ਧਰਤੀ ਦਾ ਸਰਦਾਰ, ਆਦਮੀ ਹੈ। ਮਨੂੰ ਦੀ ਸੰਤਾਨ ਹੋਣ ਕਰਕੇ ਇਸ ਨੂੰ ਮਨੁੱਖ ਆਖਿਆ ਗਿਆ ਹੈ। ਚਾਹੀਦਾ ਤਾਂ ਇਹ ਹੈ ਕਿ ਮਨੁੱਖ ਕਾਦਰ ਦਾ ਸ਼ੁਕਰਗੁਜ਼ਾਰ ਹੋਵੇ ਜਿਸ ਨੇ ਇਸ ਨੂੰ ਸਰਬੋਤਮ ਬਣਾਇਆ ਹੈ, ਇਹ ਉਸ ਦਾ ਨਾਮ ਜਪੇ ਸਿਮਰਨ ਕਰੇ ਪਰ ਮਨੁੱਖ ਦੇ ਸਹੀ ਦਿਸ਼ਾ ਤੇ ਨਾ ਚਲਣ ਸੰਬੰਧੀ ਸਤਿਗੁਰੂ ਤੇਗ ਬਹਾਦਰ ਜੀ ਲਿਖਦੇ ਹਨ :

*ਮਾਨਸ ਕੋ ਜਨਮੁ ਲੀਨ*
*ਸਿਮਰਨੁ ਨਹਿ ਨਿਮਖ ਕੀਨੁ।। (ਮਹਲਾ ੯)*

ਸਿਮਰਨ ਨਾ ਕਰਨ ਦੇ ਨਾਲ ਨਾਲ ਉਸ ਅੰਦਰ ਸਾੜਾ, ਕੀਨਾ, ਨਫਰਤ ਵੀ ਪਸਰਦਾ ਰਹਿੰਦਾ ਹੈ। ਉਹ ਦੂਸਰੇ ਨੂੰ ਨੀਵਾਂ ਤੇ ਆਪਣੇ ਆਪ ਨੂੰ ਉੱਚਾ ਸਮਝਦਾ ਹੈ। ਇਹ ਉਚਾ ਨੀਵਾਂ ਸਮਝਣ ਦੀ ਪ੍ਰਵਿਰਤੀ ਆਪਣੇ ਧਰਮ, ਜਾਤ, ਬਰਾਦਰੀ, ਅਮੀਰੀ ਕਾਰਨ ਹੁੰਦੀ ਹੈ। ਉਹ ਮਨੁੱਖੀ ਜਾਤ ਨੂੰ ਇਕੋ ਸਮਝ ਕੇ ਪਿਆਰ ਨਹੀਂ ਕਰਦਾ ਦੂਸਰੇ ਦਾ ਹਿਰਦਾ ਦੁਖਾਉਂਦਾ ਹੈ, ਏਸ ਪਾਸਿਉਂ ਮੋੜਨ ਲਈ ਹੀ ਸ਼ੇਖ ਫਰੀਦ ਜੀ ਲਿਖਦੇ ਹਨ :

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ।।*

ਭਗਤ ਕਬੀਰ ਜੀ ਨੇ ਲਿਖਿਆ ਹੈ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਦੇ ਸਭ ਬੰਦੇ।।*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।*

ਮਨੁੱਖੀ ਪਰੰਪਰਾ ਵਿਚ ਉ ਚਾ ਨੀਵਾਂ ਸਮਝਣ ਦੀ ਭਾਵਨਾ ਐਨੀ ਭਾਰੂ ਰਹੀ ਹੈ ਸਭ ਨੂੰ ਪੜ੍ਹਨ ਲਿਖਣ, ਹਰ ਇਕ ਕੰਮ ਕਰਨ ਅਤੇ ਏਥੋਂ ਤਕ ਭਜਨ ਬੰਦਗੀ ਕਰਨ ਦਾ ਹੱਕ ਵੀ ਨਹੀਂ ਸੀ। ਭਗਤ ਨਾਮਦੇਵ ਨੂੰ ਜਦੋਂ ਭਗਤੀ ਕਰਦੇ ਨੂੰ ਪਾਂਡਿਆਂ ਪ੍ਰੇਸ਼ਾਨ ਕੀਤਾ ਤਾਂ ਹੀ ਉਸ ਨੇ ਅਕਾਲ ਪੁਰਖ ਅਗੇ ਦੁਹਾਈ ਦਿੱਤੀ :

*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ।।*

ਕਿਉਂ ਕਿ ਸਾਰੇ ਮਨੁੱਖੀ ਸਰੀਰ ਪੰਜਾਂ ਤੱਤਾਂ ਦੇ ਬਣੇ ਹਨ। ਸਾਰਿਆਂ ਦੀ ਰਚਨਾ ਸੰਰਚਨਾ ਇਕੋ ਤਰ੍ਹਾਂ ਦੀ ਹੈ. ਸੋ ਜਗਤ ਦੇ ਨਾਂ ਤੇ ਹੁੰਦੀ ਨਫਰਤ ਉੱਤੇ ਪ੍ਰਸ਼ਨ ਚਿੰਨ੍ਹ ਲਾਉਂਦਿਆਂ ਹੀ ਭਗਤ ਕਬੀਰ ਨੇ ਬ੍ਰਾਹਮਣਾਂ ਨੂੰ ਸੁਆਲ ਕੀਤਾ :

*ਤੁਮ ਕਤ ਬ੍ਰਹਮਣ ਹਮ ਕਤ ਸੂਦ।।*
*ਹਮ ਕਤ ਲੋਹੂ ਤੁਮ ਕਤ ਦੂਧ।।*

ਭਗਤ ਕਬੀਰ ਜੀ ਨੇ ਸਗੋਂ ਬ੍ਰਾਹਮਣ ਦੀ ਪਰਿਭਾਸ਼ਾ ਹੀ ਬਦਲ ਦਿੱਤੀ ਤੇ ਲਿਖਿਆ:

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ।।*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।।*

ਸਤਿਗੁਰੂ ਗੋਬਿੰਦ ਸਿੰਘ ਜੀ ਆਪਣੀ ਬਾਣੀ ਅਕਾਲ ਉਸਤਤਿ ਵਿਚ ਮਨੁੱਖ ਨੂੰ ਇਕ ਦੂਜੇ ਪ੍ਰਤੀ ਸਮਦ੍ਰਿਸ਼ਟੀ ਰੱਖਣ ਲਈ ਉਪਦੇਸ਼ ਦੇਂਦੇ ਹਨ :

*ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ।।*

ਸਤਿਗੁਰੂ ਜੀ ਦੇ ਸਾਹਮਣੇ ਮਨੁੱਖ ਦੀ ਜੀਵਨ ਲੀਲ੍ਹਾ ਸੀ ਜਿਸ ਨੇ ਜਦੋਂ ਸਮਾਪਤ ਹੋਣਾ ਹੈ ਤਾਂ ਸਰੀਰ ਨੇ ਮਿੱਟੀ ਵਿਚ ਮਿਲ ਜਾਣਾ ਹੈ ਅਤੇ ਨਾਲ ਹੀ ਉਹਨਾਂ ਸਾਹਮਣੇ ਵੱਖ ਵੱਖ ਧਾਰਮਿਕ ਵਿਸ਼ਵਾਸ ਰੱਖਣ ਵਾਲਿਆਂ ਦੀ ਦੂਜੇ ਦੇ ਵਿਸ਼ਵਾਸ ਨੂੰ ਨੀਵਾਂ ਸਮਝ ਕੇ ਨਫ਼ਰਤ ਕਰਨ ਦੀ ਜਗਤ ਵਿਚ ਪਸਰੀ ਭਾਵਨਾ ਸੀ। ਇਹ ਨਫ਼ਰਤ ਮੁਗਲ ਰਾਜ ਦੇ ਧਰਮ ਦਾ ਵੀ ਹਿੱਸਾ ਬਣ ਚੁੱਕੀ ਸੀ ਤਾਂ ਹੀ ਉਹ ਭਾਰਤੀਆਂ ਨੂੰ ਆਪਣਾ ਧਰਮ ਬਦਲਣ ਲਈ ਮਜ਼ਬੂਰ ਕਰਦੇ ਸਨ। ਸਤਿਗੁਰੂ ਗੋਬਿੰਦ ਸਿੰਘ ਅਨੁਸਾਰ ਸੰਸਾਰ ਦਾ ਸੱਚ ਇਹੀ ਹੈ ਕਿ :

*ਪੀਰ ਔ ਪਿਕਾਂਬਰ ਕੇਤੇ ਗਨੇ ਨਾ ਪਰਤ ਏਤੇ*
*ਭੂਮ ਹੀ ਤੇ ਹੋਇ ਕੈ ਫੇਰਿ ਭੂਮਿ ਹੀ ਮਿਲਏ ਹੈਂ।* (ਅਕਾਲ ਉਸਤਤਿ)

ਅਤੇ ਫਿਰ ਮਿਟੀ ਵਿਚ ਮਿਲ ਜਾਣ ਵਾਲਾ ਪ੍ਰਾਣੀ ਇਹ ਕਿਉਂ ਨਾ ਸਮਝੇ ਕਿ ਬਾਕੀ ਵਖਰੇਵੇਂ ਮਸਨੂਹੀ ਹਨ। ਸਤਿਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਾਤਸ਼ਾਹ ਅਕਾਲ ਉਸਤਤਿ ਦੇ ਤਿੰਨ ਕਬਿੱਤਾਂ (੮੫-੮੭) ਵਿਚ ਕੁਝ ਹਵਾਲੇ ਦੇ ਕੇ ਮਨੁੱਖੀ ਜਾਤ ਨੂੰ ਇੱਕ ਸਮਝਣ ਬਾਰੇ ਆਦਮੀ ਨੂੰ ਸਮਝਾਉਂਦੇ ਹਨ।

ਕਲਗੀਧਰ ਪਾਤਸ਼ਾਹ ਦੇ ਸਮੇਂ ਤੱਕ ਭਾਰਤ ਵਿਚ ਜਾਂ ਹਿੰਦੁਸਤਾਨੀ ਧਰਮ ਦੇ ਫ਼ਿਰਕਿਆਂ ਉੱਤੇ ਵਿਸ਼ਵਾਸ਼ ਰੱਖਣ ਵਾਲੇ ਲੋਕ ਸਨ ਜਾਂ ਇਸਲਾਮ ਦੇ ਫ਼ਿਰਕਿਆਂ ਉੱਤੇ। ਪਰ ਉਹ ਫ਼ਿਰਕੇ ਫ਼ਿਰਕਾਪ੍ਰਸਤੀ ਦਾ ਸ਼ਿਕਾਰ ਹੋਏ ਹੋਏ ਸਨ। ਇਸ ਕਰਕੇ ਸਤਿਗੁਰੂ ਜੀ ਕਿਸੇ ਵਿਚ ਭਿੰਨ ਭੇਦ ਨਾ ਸਮਝ ਕੇ ਨਫ਼ਰਤ ਨਾ ਕਰਨ ਦਾ ਉਪਦੇਸ਼ ਦੇਂਦੇ ਹਨ। ਕਿਉਂਕਿ ਸਭ ਦੇ ਮੁੱਢ ਮੂਲ ਵਿਚ ਅਕਾਲ ਪੁਰਖ ਹੈ, ਉਸੇ ਦੀ ਜੋਤ ਸਭ ਵਿਚ ਹੈ ਸੋ ਉਸੇ ਜੋਤ ਦਾ ਪ੍ਰਕਾਸ਼ ਸਭ ਪਾਸੇ ਪਸਰਿਆ ਹੋਇਆ ਹੈ। ਸਤਿਗੁਰੂ ਜੀ ਅਨੁਸਾਰ :

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।।*
*ਹਿੰਦੂ ਤੁਰਕ ਕੋਊ, ਰਾਫ਼ਿਜ਼ੀ ਇਮਾਮ ਸ਼ਾਫ਼ੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।।*
*ਕਰਤਾ ਕਰੀਮ ਸੋਈ, ਰਾਜ਼ਿਕ ਰਹੀਮ ਉਈ*
*ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ।।*
*ਏਕ ਹੀ ਕੀ ਸੇਵ ਸਭ ਹੀ ਕੌ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ।।*

ਮਤਲਬ ਕਿ ਕੋਈ ਮੁੰਡੀਆ ਹੈ, ਬੈਰਾਗੀ ਭਗਤ ਰਾਮਾ ਨੰਦ ਦਾ ਚੇਲਾ, ਕੋਈ ਸਨਿਆਸੀ ਹੈ ਦੱਤਾ ਤ੍ਰੇਇ ਦੀ ਸੰਪਰਦਾ ਦਾ ਸਾਧੂ, ਕੋਈ ਗੁਰੂ ਗੋਰਖ ਨਾਥ ਦਾ ਚੇਲਾ ਹੈ ਜੋਗੀ, ਕੋਈ ਬ੍ਰਹਮਚਾਰੀ ਹੈ, ਕੋਈ ਜਤੀ ਹੈ, ਜੈਨੀ ਸਾਧੂ, ਸਰੇਵੜਾ। ਇਹਨਾਂ ਬਿਨਾ ਹਿੰਦੁਸਤਾਨ ਦੇ ਮੂਲ ਵਸਨੀਕ ਹਿੰਦੂ ਹਨ, ਤੁਰਕੀ ਦੇ ਤੁਰਕ ਹਨ, ਸ਼ੀਆ ਮੁਸਲਮਾਨ ਹਨ ਜਾਂ ਸੁੰਨੀ।

ਸ਼ੀਆ ਮੁਸਲਮਾਨਾਂ ਨੂੰ ਰਾਫ਼ਿਜ਼ੀ ਕਹਿੰਦੇ ਹਨ। ਇਲਸਾਮ ਮੱਤ ਦੇ ਸੰਸਥਾਪਕ ਹਜ਼ਰਤ ਮੁਹੰਮਦ ਦੇ ਚਾਰ ਯਾਰ ਜਾਂ ਖਲੀਫ਼ੇ ਸਨ- ਅਬੂ ਬਕਰ, ਉਮਰ, ਉਸਮਾਨ ਅਤੇ ਹਜ਼ਰਤ ਅਲੀ। ਹਜ਼ਰਤ

ਅਲੀ ਨੂੰ ਮੰਨਣ ਵਾਲੇ ਸ਼ੀਆ ਹਨ। ਸੁੰਨੀਆ ਦਾ ਪ੍ਰਧਾਨ ਖਲੀਫਾ ਇਮਾਮ ਸਾਫ਼ੀ ਹੋਇਆ ਹੈ। ਪਰ ਮੁਢ ਤਾਂ ਸਭ ਦਾ ਇੱਕ ਸੀ ਨਾ।

ਮਨੁੱਖ ਦੇ ਮੁਢ ਮੂਲ ਵਿਚ ਜਾਈਏ ਇਸ ਦੀ ਸਿਰਜਨਹਾਰ ਇਸ ਤੇ ਬਖਸ਼ਸ਼ ਕਰਨ ਵਾਲੀ, ਇਸਨੂੰ ਰਿਜਕ ਪਹੁੰਚਾਉਣ ਵਾਲੀ ਰਹਿਮੋ ਕਰਮ ਕਰਨ ਵਾਲੀ ਸ਼ਕਤੀ ਅਕਾਲ ਪੁਰਖ ਦੀ ਹੈ। ਫਿਰ ਆਪਸੀ ਭਿੰਨ ਭੇਦ ਕਿਉਂ? ਸਭ ਇੱਕੋ ਕਿਉਂ ਨਹੀਂ ?

ਸਤਿਗੁਰੂ ਜੀ ਅਨੁਸਾਰ, ਪੂਜਾ ਪਧਤੀਆਂ ਵੱਖ ਵੱਖ ਹੋਣ ਕਰਕੇ ਵੀ ਨਫ਼ਰਤ ਨਹੀਂ ਹੋਣੀ ਚਾਹੀਦੀ, ਕਿਉਂਕਿ ਧਰਮਸਾਲਾ-ਹਿੰਦੂ ਮੰਦਰਾਂ ਤੇ ਮਸੀਤਾਂ ਪੂਜਾ ਤੇ ਰਬ ਦੀ ਇਬਾਦਤ ਦੀ ਥਾਂ ਹਨ। ਇਸ ਕਰਕੇ ਉਹਨਾਂ ਵਿਚ ਕੋਈ ਫ਼ਰਕ ਨਹੀਂ, ਇਹ ਸਭ ਭਰਮ ਭੁਲੇਖਾ ਹੈ।

ਸਤਿਗੁਰੂ ਜੀ ਅਨੁਸਾਰ ਤਾਂ ਦੇਵ ਤੇ ਦੈਂਤ ਨੂੰ ਵੇਖਣ ਵਾਲੀ ਵੀ ਸਮ ਦ੍ਰਿਸ਼ਟੀ ਹੋਣੀ ਚਾਹੀਦੀ ਹੈ। ਵਿਸ਼ਨੂੰ ਪੁਰਾਣ ਅਨੁਸਾਰ ਦੋਵੇਂ ਇੱਕ ਹਨ। ਦੋਵੇਂ ਕਸ਼ਪ ਦੀ ਸੰਤਾਨ ਹਨ। ਉਸ ਦੀ ਇੱਕ ਪਤਨੀ ਅਦਿਤੀ ਤੋਂ ਦੇਵਤੇ ਪੈਦਾ ਹੋਏ। ਇਹ ਅਮਰਾਪੁਰੀ ਦੇ ਵਾਸੀ ਹਨ। ਇਹਨਾਂ ਦੀ ਮਾਂ ਹੋਣ ਕਰਕੇ ਅਦਿਤੀ, ਦੇਵ ਮਾਤਾ ਕਹਿਲਾਈ। ਉਸਦੀ ਦੂਸਰੀ ਪਤਨੀ ਦਿਤੀ ਤੋਂ ਦੈਂਤ ਪੈਦਾ ਹੋਏ ਇਹ ਦੇਵਤਿਆਂ ਦੇ ਧਰਮ, ਕਰਮ, ਪੂਜਾ, ਪਾਠ, ਹੋਮ-ਯੱਗ ਵਿਚ ਵਿਘਨ ਪਾਉਂਦੇ ਹਨ ਪਰ ਹੈਨ ਦੇਵ-ਦੈਂਤ, ਮਤਰੇਅ ਭਰਾ।

ਦੇਵਤਿਆਂ ਦੀ ਇੱਕ ਸ਼ਰੇਣੀ ਹੀ ਜੱਛ ਹੈ ਜੋ ਖਜਾਨੇ ਦੇ ਪਹਿਰੇਦਾਰ ਹਨ, ਧਨ ਪਤੀ ਕੁਬੇਰ ਦੀ ਸੇਵਾ ਵਿਚ ਰਹਿੰਦੇ ਹਨ। ਗੰਧਰਬ ਕਸ਼ਪ ਦੇ ਦੋਹਤੇ ਹਨ। ਉਸਦੀਆਂ ਲੜਕੀਆਂ ਮਨੀ ਤੇ ਪ੍ਰਾਸ ਅਤੇ ਰਿਖੀ ਕਵਣ ਦੀ ਸੰਤਾਨ। ਇਹ ਸੁਰਗ ਲੋਕ ਦੇ ਗਵਈਏ ਹਨ। ਅਥਰਵ ਵੇਦ ਅਨੁਸਾਰ ਇਹਨਾਂ ਦੀ ਗਿਣਤੀ ੬੩੩੩ ਹੈ। ਇਲਾਕਿਆਂ ਦੇ ਪ੍ਰਭਾਵ ਕਾਰਨ ਇਹ ਵਖ ਵਖ ਹਨ। ਦੇਸਾਂ ਦੀਆਂ ਹੋਂਦਾਂ ਕਰਕੇ, ਮਨੁਖ ਵੱਖ ਹੀ ਹਨ, ਪਰ ਸਭ ਦਾ ਸੁਭਾ ਦਾ ਕੋਈ ਫ਼ਰਕ ਨਹੀਂ ਕਿਉਂਕਿ :

***ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ***
***ਖ਼ਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ।***

ਮਨੁੱਖ ਬਣਿਆ ਹੀ ਮਿੱਟੀ, ਹਵਾ, ਅੱਗ, ਪਾਣੀ ਦੇ ਰਲਾ ਨਾਲ ਹੈ ਫਿਰ ਫ਼ਰਕ ਕਿਸ ਗੱਲ ਦਾ।

ਪੁਰਾਨ ਕੁਰਾਨ ਵਿਚ ਫ਼ਰਕ ਨਹੀਂ ਸਭ ਓਸ ਬਾਰੇ ਹਨ। ਉਹ ਨਿਰੰਕਾਰ ਸਭ ਲਈ ਸਾਂਝਾ ਹੈ। ਸਭ ਮਨੁੱਖ ਰਾਮ ਕੀ ਅੰਸ ਹਨ। ਕਲਗੀਧਰ ਪਾਤਸ਼ਾਹ ੮੭ਵੇਂ ਕਬਿਤ ਵਿਚ ਮਿਸਾਲਾਂ ਦੇਂਦੇ ਹਨ ਕਿ ਜਿਵੇਂ ਅੱਗ ਦੀ ਚੰਗਿਆੜੀ ਭਾਬੜ ਵਿਚ ਨਿਕਲ ਕੇ ਅੱਗ ਵਿੱਚ ਮਿਲਦੀ ਹੈ, ਜਿਵੇਂ ਹਨੇਰੀ ਵਿਚ ਅਕਾਸ਼ ਵਿੱਚ ਭਰੇ ਮਿੱਟੀ ਕਣ ਮੁੜ ਵਾਤਾਵਰਨ ਸਾਫ਼ ਹੋਣ ਤੇ ਮਿਟੀ ਵਿਚ ਸਮਾ ਜਾਂਦੇ ਹਨ, ਜਿਵੇਂ ਪਾਣੀ ਦੀਆਂ ਦਰਿਆ, ਸਾਗਰ ਵਿੱਚ ਉਠੀਆਂ ਲਹਿਰਾਂ ਪਾਣੀ ਵਿਚ ਸਮਾ ਜਾਂਦੀਆਂ ਹਨ, ਏਦਾਂ ਹੀ ਤੱਤਾਂ ਦੇ ਬਣੇ ਮਨੁੱਖੀ ਸਰੀਰ ਨੇ ਆਪਣੇ ਮੂਲ ਵਿਚ ਸਮਾ ਜਾਣਾ ਹੈ :

***ਤੈਸੇ ਬਿਸੁ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,***
***ਤਾਂਹੀ ਤੇ ਉਪਜ ਸਬੈ ਤਾਂਹੀਂ ਮੈਂ ਸਮਾਹਿਗੇ। (ਅਕਾਲ ਉਸਤਤਿ)***

ਜੋ ਉਸ ਵਿਚ ਸਮਾ ਜਾਣ ਦੀ ਸਮਝ ਆ ਜਾਏ, ਜੇ ਸਤਿਗੁਰੂ ਦੇ ਉਪਦੇਸ਼ ਨੂੰ ਪੱਲੇ ਬੰਨ੍ਹ ਲਈਏ ਤਾਂ ਮੈਂ ਮੇਰੀ ਦਾ ਝਗੜਾ ਮਿਟ ਜਾਏ, ਆਪਣਾ ਹੰਕਾਰ ਵਾਲਾ ਕਿੰਗਰਾ ਟੁੱਟ ਜਾਏ, ਅੰਦਰੋਂ

ਗੁੱਸਾ ਖ਼ਤਮ ਹੋ ਜਾਏ, ਦੂਈ ਭਾਵ ਖ਼ਤਮ ਹੋ ਜਾਏ, ਮਨੁੱਖ, ਮਨੁੱਖ ਨੂੰ ਮਨੁੱਖ ਸਮਝਣ ਲਗ ਪਏ ਤਾਂ ਸੁਖ ਕਿਸੇ ਪਸੂ, ਪੰਛੀ, ਰੁੱਖ-ਬ੍ਰਿਛ ਨੂੰ ਨਹੀਂ ਹੋਣਾ, ਮਨੁੱਖ ਨੂੰ ਹੀ ਹੋਣਾ ਹੈ। ਮਨੁੱਖ ਦੀ ਭਟਕਣਾ ਤੇ ਭਾਜੜ ਮੁਕ ਜਾਣੀ ਹੈ। ਰਾਜਨੀਤਕ ਲੜਾਈਆਂ, ਸਭ ਸਮਾਜਿਕ ਝਗੜੇ, ਸਭ ਧਾਰਮਿਕ ਫ਼ਿਰਕਾ ਪ੍ਰਸਤੀਆਂ ਮੁੱਕ ਜਾਣੀਆਂ ਹਨ। ਹਰ ਇੱਕ ਨੂੰ ਜੀਓ ਤੇ ਜੀਣ ਦਿਓ ਦਾ ਅਧਿਕਾਰ ਹੋਣਾ ਹੈ।

ਸੋ ਇਸ ਨੂੰ ਪੜ੍ਹਨ ਸੁਣਨ, ਸਮਝਣ, ਮੰਨਣ ਤੇ ਅਪਨਾਉਣ ਦੀ ਲੋੜ ਹੈ ਕਿ ਮਨੁੱਖ ਦੀ ਜਾਤ ਇੱਕ ਹੈ। ਸਾਡੇ ਆਪਸੀ ਧਾਰਮਿਕ ਵਿਸ਼ਵਾਸ, ਰਿਸ਼ਤੇ ਨਾਤੇ, ਜਾਤ ਬਰਾਦਰੀਆਂ ਆਪਸ ਵਿਚ ਪਿਆਰ ਪੈਦਾ ਕਰਨ ਵਾਸਤੇ ਹਨ ਕਿਸੇ ਦੀ ਭਾਵਨਾ ਨੂੰ ਠੇਸ ਪਹੁੰਚਾਉਣ ਵਾਸਤੇ ਨਹੀਂ।

# ਮਾਸ ਖਾਨਿ ਗਲ ਵਢਿ ਕੇ

ਮਾਸ ਸਾਤਵਿਕ ਭੋਜਨ ਨਹੀਂ ਸੋ ਮਾਸ ਖਾਣਾ ਧਾਰਮਿਕ ਨਜ਼ਰੀਏ ਤੋਂ ਨਿਸ਼ੇਧ ਹੈ। ਮਾਸ ਖਾਣ ਵਿੱਚ ਸਰੀਰ ਨੂੰ ਤੰਦਰੁਸਤ ਰੱਖਣ ਅਤੇ ਤਾਕਤ ਦੇਣ ਵਾਲੇ ਗੁਣਾਂ ਦੀ ਥਾਂ ਸਿਹਤ ਵਿਗਾੜਨ ਵਾਲੇ ਔਗੁਣ ਕਈ ਗੁਣਾਂ ਵੱਧ ਹਨ ਸੋ ਡਾਕਟਰਾਂ ਦੀ ਰਾਇ ਵਿਚ ਮਾਸ ਨਹੀਂ ਖਾਣਾ ਚਾਹੀਦਾ। ਮਨੁੱਖ ਸਮੁਚੀਆਂ ਜੂਨਾਂ ਤੋਂ ਵੱਧ ਸਮਰਥ, ਸ਼ਕਤੀਸ਼ਾਲੀ ਤੇ ਸਿਆਣਾ ਹੈ, ਇਸ ਦੀ ਸਰਦਾਰੀ ਹੈ. ਸੋ ਇਸ ਦਾ ਫ਼ਰਜ਼ ਹੋਰਨਾਂ ਪ੍ਰਾਣੀਆਂ ਦੀ ਰਾਖੀ ਕਰਨਾ ਹੈ, ਨਾ ਕਿ ਉਹਨਾਂ ਬੇਜ਼ੁਬਾਨ ਜੀਵਾਂ ਨੂੰ ਮਾਰ ਕੇ ਖਾਣਾ।

ਮਾਸ ਖਾਣ ਨਾਲ ਤਾਮਸੀ ਬਿਰਤੀ ਬਣਦੀ ਹੈ, ਮਨੁੱਖ ਅੰਦਰ ਹਿੰਸਕ ਭਾਵਨਾ ਪਨਪਦੀ ਹੈ, ਉਹ ਦੂਜੇ ਪ੍ਰਾਣੀਆਂ ਦਾ ਹੀ ਨਹੀਂ ਆਪਣੀ ਮਨੁੱਖ ਜਾਤੀ ਦਾ ਘਾਤ ਕਰਨ ਲਈ. ਲੜਾਈ-ਝਗੜੇ, ਜੰਗ-ਯੁਧ ਕਰਦਾ ਹੈ ਸੋ ਉਸ ਦੇ ਸ਼ਾਕਾਹਾਰੀ ਬਣਨ ਵਿਚ ਮਨੁੱਖ ਜਾਤੀ ਦਾ ਵੀ ਭਲਾ ਹੈ।

ਭਾਈ ਗੁਰਦਾਸ ਜੀ ਸ਼ੇਰ ਦੇ ਪੰਜਿਆਂ ਨਾਲ ਮਾਰੀ ਜਾ ਰਹੀ ਬਕਰੀ ਦਾ ਦ੍ਰਿਸ਼ਟਾਂਤ ਦੇ ਕੇ ਸ਼ੇਰ ਦੀ ਪੁੱਛ ਦਾ ਜੁਆਬ ਦੇਂਦੀ, ਬਕਰੀ ਦੇ ਕਹੇ ਸ਼ਬਦ ਬੜੇ ਸੰਖੇਪ ਦਿੱਤੇ ਹਨ ਕਿ ਬਕਰੀ ਦੀ ਜੂਨ ਅਕ ਧਤੂਰਾ ਖਾ ਕੇ ਬੀਤਦੀ ਹੈ ਤੇ ਉਸ ਨੂੰ ਅਜਾਈਂ ਅਕਾਲ ਮਿਰਤੂ ਮਰਨਾ ਪੈਂਦਾ ਹੈ, ਉਹ ਆਪਣੀ ਪੂਰੀ ਉਮਰ ਨਹੀਂ ਭੋਗ ਸਕਦੀ। ਜਿਹੜੇ ਦੂਜੇ ਜੀਵਾਂ ਦਾ ਗਲ ਵਢ ਕੇ ਉਹਨਾਂ ਦਾ ਮਾਸ ਖਾਂਦੇ ਹਨ ਉਹਨਾਂ ਦਾ ਕੀ ਹਾਲ ਹੋਵੇਗਾ।

***ਅਕ ਧਤੂਰਾ ਖਾਂਦਿਆਂ ਕੁਹਿ ਕੁਹਿ ਖਲ ਉਖਲਿ ਵਿਣਸੀ।***
***ਮਾਸ ਖਾਨਿ ਗਲ ਵਢਿ ਕੈ ਹਾਲ ਤਿਨਾੜਾ ਕਉਣ ਹੋਵਸੀ।***

ਭਾਈ ਗੁਰਦਾਸ ਤਾਂ ਸਤਿਗੁਰੂ ਜੀ ਦੀ ਸਿੱਖੀ ਮਰਯਾਦਾ ਦੇ ਪ੍ਰਚਾਰਕ ਸਨ। ਉਹਨਾਂ ਨੇ ਸਤਿਗੁਰੂ ਜੀ ਦੀ ਮਰਿਯਾਦਾ ਅਨੁਸਾਰ ਪ੍ਰਚਾਰ ਕੀਤਾ। ਹੋਰ ਧਾਰਮਿਕ, ਸਮਾਜਿਕ ਆਗੂਆਂ ਨੇ ਮਨੁੱਖ ਦਾ ਭਲਾ ਸੋਚਣ ਲਈ ਉਹਨਾਂ ਨੂੰ ਮਾਸਾਹਾਰੀ ਭੋਜਨ ਖਾਣੋ ਅਤੇ ਨਸ਼ੇ ਤੋਂ ਵਰਜਿਆ ਤਾਂ ਕਿ ਮਨੁੱਖ ਨੂੰ ਆਪਣੇ ਪੈਰੀ ਕੁਹਾੜਾ ਮਾਰਨ ਤੋਂ ਰੋਕਿਆ ਜਾਏ।

ਕਈ ਰਾਜਨੀਤਿਕ ਆਗੂ ਵੀ ਮਨੁੱਖ ਨੂੰ ਸ਼ਿਕਾਰੀ ਤੇ ਮਾਸਾਹਾਰੀ ਬਣਨੋਂ ਵਰਜਦੇ ਹਨ। ਪਿਛੇ ਜਿਹੇ ਭਾਰਤ ਦੇ ਗੁਆਂਢੀ ਦੇਸ਼ ਪਾਕਿਸਤਾਨ ਦੀ ਸਾਬਕਾ ਪ੍ਰਧਾਨ ਮੰਤਰੀ ਸ੍ਰੀਮਤੀ ਬੇਨਜ਼ੀਰ ਭੁਟੋ ਦਾ ਇਹ ਕਹਿਣਾ ਕਿ ਸਵਸਥ ਤੇ ਲੰਮੀ ਉਮਰ ਚਾਹੁੰਦੇ ਹੋ ਤਾਂ ਮਾਸਾਹਾਰ ਤਿਆਗ ਕੇ ਸ਼ਾਕਾਹਾਰ ਭੋਜਨ ਅਪਨਾਓ, ਮਨੁੱਖ ਨੂੰ ਆਪਣਾ ਭਲਾ ਕਰਨ ਲਈ ਤਿਆਰ ਕਰਦਾ ਹੈ।

ਭਾਵੇਂ ਮਾਸਾਹਾਰ ਵਿਰੁਧ ਸਾਡੇ ਦੇਸ਼ ਵਿਚ ਕਾਫੀ ਭਾਰੀ ਮੁਹਿੰਮ ਸੰਤਾਂ, ਮਹਾਤਮਾਵਾਂ, ਗੁਰੂਆਂ ਵਲੋਂ ਚਲਾਈ ਜਾਂਦੀ ਰਹੀ ਹੈ। ਰਾਜਨੀਤਿਕ ਆਗੂ ਵੀ ਇਸ ਪਾਸਿਓਂ ਵਰਜਦੇ ਰਹੇ ਹਨ। ਪਰ ਉਸ ਦੇਸ਼ ਦੀ ਸਾਬਕਾ ਪ੍ਰਧਾਨ ਮੰਤਰੀ ਜਿਥੋਂ ਦੇ ਧਰਮ, ਇਸਲਾਮ ਨੂੰ ਮੰਨਣ ਵਾਲੇ ਮਾਸ ਖਾਣ ਤੋਂ ਪਰਹੇਜ ਨਹੀਂ ਕਰਦੇ, ਦਾ ਮਾਸ ਖਾਣੋ ਰੋਕਣ ਲਈ ਕਹਿਣਾ ਉਹਨਾਂ ਲੋਕਾਂ ਨੂੰ ਵੀ ਮਾਸ

ਖਾਣਾ ਛੱਡਣ ਲਈ ਤਿਆਰ ਕਰਦਾ ਹੈ ਜਿਹੜੇ ਪੁਰਬਾਂ ਤੇ ਉਚੇਚਾ ਮਾਸ ਬਣਾਉਂਦੇ ਹਨ ਤੇ ਇਸ ਨੂੰ ਸਮਾਜਿਕ ਪ੍ਰਤਿਸ਼ਠਾ ਦਾ ਮਾਪ ਦੰਡ ਸਮਝਦੇ ਹਨ।

ਸ੍ਰੀ ਮਤੀ ਬੇਨਜ਼ੀਰ ਭੁਟੋ ਦੇ ਧਿਆਨ ਵਿਚ ਮਾਸਾਹਾਰੀ ਲੋਕ ਸਨ ਸੋ ਉਸ ਨੇ ਉਹਨਾਂ ਨੂੰ ਸ਼ਾਕਾਹਾਰੀ ਭੋਜਨ ਵਲ ਮੋੜਣ ਲਈ ਸ਼ਾਕਾਹਾਰ ਭੋਜਨ ਨੂੰ ਜ਼ਿਆਦਾ ਸਿਹਤ ਵਰਧਕ ਕਹਿਣ, ਮਾਸਹਾਰੀ ਭੋਜਨ ਕਰਨੋ ਵਰਜਨ, ਇਸ ਦਾ ਬਹੁਤ ਮਹਿੰਗਾ ਹੋਣ, ਮਾਸਾਹਾਰ ਨੂੰ ਘਟਾਉਣ ਤੇ ਫੇਰ ਛਡ ਦੇਣ ਦਾ ਰਾਹ ਅਪਣਾਇਆ ਹੈ। ਉਹਨਾਂ ਮਨੁੱਖ ਦੀ ਸਰੀਰਕ ਤੇ ਮਾਨਸਿਕ ਲੋੜ ਨੂੰ ਧਿਆਨ ਵਿਚ ਰਖਦਿਆਂ ਹੋਇਆਂ, ਆਰਥਿਕ ਪੱਖੋਂ ਜ਼ਰੂਰੀ ਸਮਝਿਆ ਅਤੇ ਜੀਵ ਹੱਤਿਆ ਦਾ ਤਿਆਗ ਕਰਨ ਲਈ ਸਿਹਤ ਲਈ ਲਾਹੇਵੰਦ ਮੰਨਦਿਆਂ ਸ਼ਾਕਾਹਾਰੀ ਬਣਨ ਲਈ ਪ੍ਰੇਰਨਾ ਦਿੱਤੀ ਹੈ। ਉਹਨਾਂ ਆਪਣੇ ਬਾਰੇ ਲਿਖਿਆ ਹੈ :

"ਮੈਂ ਆਪਣਾ ਮੈਡੀਕਲ ਚੈਕ-ਅਪ ਕਰਵਾਇਆ ਸੀ ਅਤੇ ਮੈਨੂੰ ਜਿਹੜੀ ਰਿਪੋਰਟ ਮਿਲੀ ਉਸ ਤੋਂ ਬੇਹਦ ਖ਼ੁਸ਼ ਹਾਂ। ਆਪਣੇ ਬੇਹੱਦ ਤਣਾਅਪੂਰਨ ਅਤੇ ਰੁਝੇਵੇ ਵਾਲੇ ਪ੍ਰੋਗਰਾਮਾਂ ਦੇ ਬਾਵਜੂਦ ਮੈਨੂੰ ਸਿਹਤ ਠੀਕ ਹੋਣ ਦਾ ਸਰਟੀਫਿਕੇਟ ਦਿਤਾ ਗਿਆ। ਮੈਨੂੰ ਇਸ ਗਲ ਦਾ ਭਰੋਸਾ ਹੈ ਕਿ ਇਹ ਸਭ ਮੇਰੇ ਵਲੋਂ ਆਪਣੇ ਭੋਜਨ ਦੀਆਂ ਆਦਤਾਂ ਵਿਚ ਕੰਟਰੋਲ ਅਤੇ ਸ਼ਾਕਾਹਾਰੀ ਭੋਜਨ ਦੇ ਕਾਰਨ ਹੀ ਸੰਭਵ ਹੋ ਸੱਕਿਆ ਹੈ।"

ਉਹਨਾਂ ਮਧ ਏਸ਼ੀਆ ਦੇ ਦੌਰੇ ਸਮੇਂ ਇਕ ਮੇਜਬਾਨ ਦੇ ਕਥਨ ਦਾ ਹਵਾਲਾ ਦੇਂਦਿਆਂ ਕਿਹਾ ਕਿਦ, 'ਅਸੀਂ ਭੇੜੀਆ ਵਰਗੇ ਮਾਸ ਭਕਸ਼ੀ ਬਣ ਗਏ ਹਾਂ।' ਪਰ ਹੁਣ ਭੇੜੀਆਪਨ ਵਾਲੇ ਦਿਨ ਬੀਤਣ ਵਾਲੇ ਹਨ।

ਉਹਨਾਂ ਦਾ ਇੰਗਲੈਂਡ ਦੀਆਂ ਗਊਆਂ ਦੇ ਪਾਗਲਪਨ ਦਾ ਹਵਾਲਾ, ਮਨੁੱਖੀ ਲਾਲਚ ਦੀ ਇੰਤਹਾਅ ਹੀ ਪੇਸ਼ ਕਰਦਾ ਹੈ। ਇਹ ਮਨੁੱਖ ਦਾ ਪਾਗਲਪਨ ਹੀ ਹੈ ਉਹ ਬੇਹਦ ਲਾਲਚੀ ਹੋ ਗਿਆ ਹੈ। ਏਸੇ ਲਾਲਚ ਵਸ ਇੰਗਲੈਂਡ ਦੇ ਮਨੁੱਖ ਨੇ ਗਊਆਂ ਦੇ ਮਾਸ ਤੋਂ ਵਧ ਧਨ ਕਮਾਉਣ ਲਈ ਗਊਆਂ ਨੂੰ ਘਾਹ ਦਾਣੇ ਦੀ ਥਾਂ ਮਾਸ ਦਾ ਚਾਰਾ ਖੁਆਉਣਾ ਸ਼ੁਰੂ ਕੀਤਾ ਜਿਹੜਾ ਕੁਦਰਤੀ ਨੇਮਾਂ ਦੇ ਉਲਟ ਸੀ। ਇਸ ਦੇ ਸਿਟੇ ਵਜੋਂ ਇੰਗਲੈਂਡ ਦੀਆਂ ਗਊਆਂ ਦਿਮਾਗੀ ਤੇ ਰੀੜ ਦੀ ਬਿਮਾਰੀ ਕਾਰਨ ਪਾਗਲ ਹੋ ਗਈਆਂ। ਉਹਨਾਂ ਦਾ ਮਾਸ ਖਾਣ ਵਾਲੇ, ਦੇਸ਼ਾਂ ਦੇ ਲੋਕ ਪਾਗਲ ਹੋਣ ਤੇ ਮਰਨ ਲਗੇ, ਉਹਨਾਂ ਦੇਸ਼ਾਂ ਨੇ ਬਰਤਾਨਵੀ ਗਊ ਮਾਸ ਤੇ ਪਾਬੰਦੀ ਲਾ ਦਿੱਤੀ, ਇੰਗਲੈਂਡ ਵਿਚ ਆਰਥਕ ਸੰਕਟ ਖੜਾ ਹੋ ਗਿਆ।

ਪਾਕਿਸਤਾਨ ਵਿਚ ਆਮ ਕਹਾਵਤ ਹੈ, "ਜਦੋਂ ਆਦਮੀ ਜਵਾਨ ਹੁੰਦਾ ਹੈ ਤਾਂ ਉਹ ਮਾਸ ਖਾਂਦਾ ਹੈ। ਜਦੋ ਕੋਈ ਵਿਅਕਤੀ ੪੦ ਸਾਲ ਦੀ ਉਮਰ ਪਾਰ ਕਰ ਜਾਂਦਾ ਹੈ ਤਾਂ ਫਿਰ ਮਾਸਾਹਾਰੀ ਭੋਜਨ ਉਸ ਆਦਮੀ ਨੂੰ ਹੀ ਖਾਣ ਲਗਦਾ ਹੈ।" ਹੈ ਵੀ ਸਹੀ ਕਿਉਂਕਿ ਇਸ ਨਾਲ ਕੋਲੈਸਟਰੋਲ ਦੀ ਮਾਤਰਾ ਵਧਦੀ ਹੈ ਜਿਸ ਕਾਰਨ ਹਾਈ ਬਲੱਡ ਪ੍ਰੈਸ਼ਰ ਤੇ ਹਿਰਦੇ ਰੋਗ ਵਧ ਜਾਂਦੇ ਹਨ। ਡਾਕਟਰ ਕਾਰਲਸਨ ਦੀ ਰਿਪੋਰਟ ਅਨੁਸਾਰ:

"ਮਨੁੱਖ ਦੀਆਂ ਅੰਤੜੀਆਂ ਵਿਚ ਸੁਭਾਵਕ ਹੀ ਕਰੋੜਾਂ ਸਾਂਤ ਪ੍ਰਮਾਣੂ ਹੁੰਦੇ ਹਨ ਜੇਕਰ ਮਾਸ ਦੇ ਭੋਜਨ ਤੇ ਇਹ ਪ੍ਰਮਾਣੂ ਪਲਣ ਲਗਣ ਤਾਂ ਇਹਨਾਂ ਵਿਚੋਂ ਬਦਬੂਦਾਰ ਜ਼ਹਿਰੀਲੇ ਟਾਕਸੀਨ ਪੈਦਾ ਹੁੰਦੇ ਹਨ। ਇਸ ਤੇ ਇਕ ਹੋਰ ਬਿਪਤਾ ਇਹ ਹੈ ਕਿ ਮਾਸ ਕਬਜ਼ੀ ਕਰਦਾ ਹੈ। ਇਸ ਕਰਕੇ ਇਹ ਜ਼ਹਿਰੀਲੇ ਪ੍ਰਮਾਣੂ ਅੰਤੜੀਆਂ ਵਿਚ ਜ਼ਿਆਦਾ ਦੇਰ ਤਕ ਰੁਕੇ ਰਹਿੰਦੇ ਹਨ ਅਤੇ ਓਥੇ ਹੀ ਆਪਣਾ ਘਰ ਬਣਾ ਲੈਂਦੇ ਹਨ। ਕੁਦਰਤੀ ਤੌਰ ਤੇ ਇਹ ਜ਼ਹਿਰੀਲਾ ਪਦਾਰਥ ਲਹੂ ਵਿਚ ਫੈਲੇਗਾ

ਤੇ ਸਾਰੇ ਸਰੀਰ ਵਿਚ ਜਾ ਕੇ ਉਸ ਦਾ ਨੁਕਸਾਨ ਕਰੇਗਾ।"

ਮਾਸ ਖਾਣ ਨਾਲ ਪੈਦਾ ਹੋਇਆ ਯੂਰਿਕ ਐਸਿਡ ਵੀ ਜ਼ਹਿਰ ਹੈ। ਉਹ ਖ਼ੂਨ ਵਿਚ ਮਿਲ ਕੇ, ਦਿਲ ਦੀ ਬਿਮਾਰੀ, ਟੀ. ਬੀ. ਜਿਗਰ ਦੀ ਖ਼ਰਾਬੀ, ਸਾਹ ਰੋਗ, ਖ਼ੂਨ ਦੀ ਕਮੀ, ਗਠੀਆ, ਹਿਸਟੀਰੀਆ, ਸੁਸਤੀ, ਨੀਂਦ, ਤਰ੍ਹਾਂ ਤਰ੍ਹਾਂ ਦੇ ਦਰਦ ਤੇ ਬੁਖਾਰ ਆਦਿ ਪੈਦਾ ਕਰਦਾ ਹੈ। ਸੋ ਮਨੁੱਖ ਸੋਚੇ ਕਿ ਉਸ ਨੇ ਕੀ ਖੱਟਿਆ ਮਾਸ ਖਾ ਕੇ।

ਡਾਕਟਰਾਂ ਦੀ ਰਾਏ ਅਨੁਸਾਰ ਮਾਸ ਦਾ ਮਤਲਬ ਕੇਵਲ ਮਾਸ ਨਹੀਂ, ਮੱਛੀ ਤੇ ਆਂਡੇ ਵੀ ਹਨ। ਉਹ ਵੀ ਮਾਸ ਵਾਂਗ ਹੀ ਹਾਨੀਕਾਰਕ ਹਨ।

ਇਸ ਕਰਕੇ ਮਨੁੱਖ ਸਿਹਤ ਵਿਗਿਆਨ ਅਨੁਸਾਰ ਸਮਝਣ ਦੀ ਲੋੜ ਹੈ ਕਿ ਮਾਸ ਉਸਦੀ ਸਿਹਤ ਲਈ ਹਾਨੀਕਾਰਕ ਹੈ। ਉਸ ਨੂੰ ਆਰਥਕ ਪਖੋਂ ਮੰਨਣ ਦੀ ਲੋੜ ਹੈ ਕਿ ਮਾਸ ਦਾ ਭੋਜਨ ਮਹਿੰਗਾ ਹੈ। ਉਸਨੂੰ ਪ੍ਰਕਿਰਤੀ ਦੀ ਸੰਭਾਲ ਲਈ ਸੋਚਣ ਦੀ ਲੋੜ ਹੈ ਕਿ ਕੀ ਇਸ ਨਾਲ ਪ੍ਰਾਕਿਰਤੀ ਦਾ ਤਵਾਜਨ ਨਹੀਂ ਵਿਗੜਦਾ? ਉਸ ਨੂੰ ਦਇਆਵਾਨ ਹੋ ਕੇ ਵਿਚਾਰਨ ਦੀ ਲੋੜ ਹੈ ਕਿ ਕੀ ਉਹ ਉਹਨਾਂ ਨੂੰ ਮਾਰ ਕੇ ਖਾਵੇ ਜਿਨ੍ਹਾਂ ਨੇ ਉਸ ਦਾ ਕੁਝ ਨਹੀਂ ਵਿਗਾੜਿਆ। ਧਾਰਮਿਕ ਨਜ਼ਰੀਏ ਤੋਂ ਇਹ ਗੱਲ ਸਮਝਣ ਦੀ ਲੋੜ ਹੈ ਕਿ ਮਨੁੱਖ ਨੂੰ ਲੇਖਾ ਦੇਣਾ ਪਵੇਗਾ। ਭਲਾ ਮਨੁੱਖ ਇਹ ਕਿਉਂ ਨਾ ਸੋਚੇ ਕਿ :

***ਮਾਸ ਖਾਨਿ ਗਲ ਵਢਿ ਕੇ ਹਾਲ ਤਿਨਾੜਾ ਕਉਣ ਹੋਵਸੀ।।***

